ਪੰਜਾਬੀ ਬੈਂਤਾ ਵਿਚ ਤਵਾਰੀਖ ਗੁਰੂ ਖਾਲਸਾ ਦੀ ਲੜੀ ਬਾਰ੍ਹਵੀਂ

# ਅਜੀਤ ਖਾਲਸਾ

—ਜਿਸ ਨੂੰ—

## ਗਿਆਨੀ ਕਰਤਾਰ ਸਿੰਘ ਜੀ ਕਲਾਸ ਵਾਲੀਏ

ਸਾਬਕ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਨੇ ਗੁਰਸਿਖਾਂ ਦੇ
ਲਾਭ ਹਿਤ ਤਿਆਰ ਕੀਤਾ ਤੇ ਗਿਆਨੀ ਜੀ ਦੇ ਸਪੁਤਰ

**ਗਿਆਨੀ ਦੀਪਿੰਦ੍ਰ ਸਿੰਘ ਕਲਾਸ ਵਾਲੀਆ**

ਪਾਸੋਂ ਇਸ ਐਡੀਸ਼ਨ ਦੀ ਆਗਿਆ ਲੈਕੇ ਛਾਪੀ ।

—ਪ੍ਰਕਾਸ਼ਕ—

**ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:**

ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ

ਚੌਥੀ ਵਾਰ ੧੯੬੭ ਮੋਖ ੬)

# ਪਾਠਕਾਂ ਦੇ ਧਿਆਨ ਯੋਗ

ਅੱਜ ਕੱਲ ਕੁਝ ਕੁ ਸਵਾਰਥੀ, ਲਾਲਚੀ. ਨਕਾਲ ਤੇ ਧੋਖੇਬਾਜ਼, ਸੱਜਣ ਆਮ ਸਿਧੇ ਸਾਦੇ ਪਾਠਕਾਂ ਨੂੰ ਧੋਖਾ ਦੇਣ ਲਈ ਮੇਰੇ ਪਿਤਾ (ਸ੍ਵਰਗਵਾਸੀ) **ਗਿਆਨੀ ਕਰਤਾਰ ਸਿੰਘ ਜੀ 'ਕਲਾਸ ਵਾਲੀਏ'** ਦੀਆਂ ਪੁਸਤਕਾਂ ਦੀ ਬਹੁਤ ਜ਼ਿਆਦਾ ਮੰਗ ਵੇਖ ਕੇ ਉਹਨਾਂ ਦੀਆਂ ਰਚਨਾਵਾਂ ਦੇ ਨਾਵਾਂ ਨਾਲ ਮਿਲਦੇ ਜੁਲਦੇ ਨਾਮ ਰੱਖ, ਧੋਖਾ ਦੇਣ ਦੀ ਕੋਸ਼ਿਸ਼ ਕਰਦੇ ਹਨ। ਸੋ ਮੇਰੀ ਸਨਿੰਮ੍ਰ ਬੇਨਤੀ ਹੈ ਕਿ ਜਦ ਵੀ ਤੁਸੀਂ ਗਿਆਨੀ ਜੀ ਦੀ ਕੋਈ ਪੁਸਤਕ ਖਰੀਦੋ ਤਾਂ ਹੇਠ ਲਿਖੀਆ ਨਿਸ਼ਾਨੀਆਂ ਗਹੁ ਨਾਲ ਦੇਖ ਲਿਆ ਕਰੋ।

**੧. ਗਿਆਨੀ ਜੀ ਦੇ ਕਾਲੇ ਦਸਤਾਰੇ, ਕਾਲੇ ਗਾਤਰੇ ਤੇ ਸਫੈਦ ਕਮੀਜ਼ ਵਾਲੀ ਤਸਵੀਰ।**

**੨. ਗਿਆਨੀ ਦੀਪਿੰਦ੍ਰ ਸਿੰਘ ਕਲਾਸਵਾਲੀਆ।**

**੩. ਕਲਾਸ ਵਾਲਾ ਪੁਸਤਕ ਭੰਡਾਰ।**

**੪. ਗਿਆਨੀ ਜੀ ਦੀਆਂ ਸਭ ਰਚਨਾਵਾਂ ਦੇ ਹੱਕ ਉਹਨਾਂ ਦੇ ਸਪੁੱਤਰ ਗਿਆਨੀ ਦੀਪਿੰਦ੍ਰ ਸਿੰਘ ਕਲਾਸਵਾਲੀਆ ਪਾਸ ਹਨ।**

—ਗੁਰੂ ਪੰਥ ਦਾ ਦਾਸ—

ਮੈਨੇਜਰ—ਕਲਾਸ ਵਾਲਾ ਪੁਸਤਕ ਭੰਡਾਰ

ਸ੍ਰੀ ਅੰਮ੍ਰਿਤਸਰ

# ਸਮਰਪਣ!

ਉਹਨਾਂ ਕੁਰਬਾਨੀ ਦੇ ਪੁੰਜ, ਗੁਰਸਿਖਾਂ ਦੀ ਯਾਦ ਵਿਚ
ਸਤਿਕਾਰ ਤੇ ਸ਼ਰਧਾ ਸਹਿਤ
ਜਿਨ੍ਹਾਂ ਨੇ
ਆਪਣਾ ਸਭ ਕੁਝ
ਪੰਥ ਦੀ ਆਨ ਤੇ ਸ਼ਾਨ ਲਈ ਕੁਰਬਾਨ ਕਰ ਦਿੱਤਾ।

# ਏਸੇ ਲੇਖਣੀ ਦੀਆਂ ਹੋਰ ਰਚਨਾਵਾਂ

ਨਿਰੰਕਾਰੀ ਜੋਤ
ਹਿਤਕਾਰੀ ਜੋਤ
ਦਾਤਾਰੀ ਜੋਤ
ਉਜਿਆਰੀ ਜੋਤ
ਜਾਗਦੀ ਜੋਤ
ਦਲ ਭੰਜਨੀ ਜੋਤ
ਉਪਕਾਰੀ ਜੋਤ
ਦੀਦਾਰੀ ਜੋਤ
ਨਿਰੰਜਨੀ ਜੋਤ
ਕਲਗੀਧਰ ਦਰਸ਼ਨ
ਦੁਸ਼ਟ ਦਮਨ ਪ੍ਰਕਾਸ਼
ਨਿਰਭੈ ਯੋਧਾ
ਅਜੀਤ ਖਾਲਸਾ
ਜੌਹਰ ਖਾਲਸਾ
ਪ੍ਰਕਾਸ਼ ਖਾਲਸਾ
ਸਰਕਾਰ ਖਾਲਸਾ
ਦਰਬਾਰ ਖਾਲਸਾ
ਬੇਤਾਜ ਖਾਲਸਾ
ਦਲੇਰ ਖਾਲਸਾ
ਪ੍ਰਤਾਪ ਖਾਲਸਾ
ਸੁਧਾਰ ਖਾਲਸਾ
ਬੀਰ ਖਾਲਸਾ
ਦਸਮੇਸ਼ ਦੁਲਾਰੇ
ਸਿੰਘਣੀਆਂ ਦਾ ਸਿਦਕ
ਵਾਰਾਂ ਧਰਮ ਬਹੀਦਾਂ
ਰੂਪ ਬਸੰਤ
ਮਹਾਰਾਣੀ ਸ਼ਕੁੰਤਲਾ

ਨੋਟ—ਵੱਡਾ ਸੂਚੀ ਪੱਤ੍ਰ ਮੁਫਤ ਮੰਗਾਓ ।

ਗਿਆਨੀ ਜੀ ਦੀ ਅਮਰ ਰਚਨਾ

# ਸ੍ਰੀ ਦੁਸ਼ਟ ਦਮਨ ਪ੍ਰਕਾਸ਼

ਬਾਰੇ

## ਲਾਹੌਰ ਹਾਈਕੋਰਟ ਦਾ ਫੈਸਲਾ



(ਅੰਗ੍ਰੇਜ਼ੀ ਦਾ ਉਲਥਾ)

ਇਹ ਗੱਲ ਆਮ ਅਖਬਾਰਾਂ ਦਵਾਰਾ ਪ੍ਰਗਟ ਹੋ ਚੁਕੀ ਹੈ ਕਿ ਮੇਰਾ ਅਤੇ ਭਾਈ ਲੱਧਾ ਸਿੰਘ ਜੀ ਲਾਹੌਰ ਵਾਲੇ ਦਾ ਪੁਸਤਕ ਬਾਰੇ ਚਾਰ ਸਾਲ ਮੁਕੱਦਮਾ ਹੁੰਦਾ ਰਿਹਾ ਹੈ। ਇਹ ਪੁਸਤਕ ਜਦ ੧੯੩੦ ਵਿਚ ਪਹਿਲੀ ਵਾਰੀ ਅੱਧ ਤੋਂ ਜ਼ਿਆਦਾ ਛਪ ਚੁਕੀ ਸੀ ਤਾਂ ਭਾਈ ਲੱਧਾ ਸਿੰਘ ਨੇ ਏਸ ਬਿਨਾਅ ਤੇ ਦਾਹਵਾ ਕਰ ਦਿਤਾ ਸੀ ਕਿ ਕਰਤਾਰ ਸਿੰਘ ਨੇ ਸੰਨ ੧੯੧੬ ਈਸਵੀ ਵਿਚ ਇਕ ਪੁਸਤਕ ਦਸਮੇਸ਼ ਪ੍ਰਕਾਸ਼ ਨਾਮੇ ਲਿਖ ਕੇ ਓਸ ਦਾ ਹੱਕ ਮੈਨੂੰ ਦੇ ਦਿਤਾ ਸੀ ਅਤੇ ਹੁਣ ਫੇਰ ਦਸਮੇਸ਼ ਪ੍ਰਕਾਸ਼ ਨਾਮੇ ਪੁਸਤਕ ਛਪਵਾ ਰਿਹਾ ਹੈ, ਜਿਸ ਨਾਲ ਮੇਰੇ ਕਾਪੀ ਰਾਈਟ ਨੂੰ ਨੁਕਸਾਨ ਪਹੁੰਚੇਗਾ। ਏਸ ਵਾਸਤੇ ਏਸ ਪੁਸਤਕ ਦਾ ਛਾਪਣਾ ਬੰਦ ਕਰ ਦਿਤਾ ਜਾਵੇ।

ਇਹ ਦਾਹਵਾ ੧੪ ਅਕਤੂਬਰ ੧੯੩੦ ਨੂੰ ਡਿਸਟ੍ਰਿਕਟ ਜੱਜ ਲਾਹੌਰ ਦੀ ਅਦਾਲਤ ਵਿਚ ਦਾਇਰ ਹੋਇਆ ਅਤੇ ੧੬ ਦਸੰਬਰ ਨੂੰ ਅਦਾਲਤ ਨੇ ਮੇਰੇ ਵਕੀਲ ਦੀ ਗੈਰ ਹਾਜ਼ਰੀ ਵਿਚ ਮੇਰੇ ਖਿਲਾਫ ਫੈਸਲਾ ਦੇ ਕੇ ਏਸ ਪੁਸਤਕ ਦੇ ਜ਼ਬਤ ਕਰਣ ਦਾ ਹੁਕਮ ਦੇ ਦਿਤਾ।

ਮੈਂ ਡਿਸਟ੍ਰਿਕਟ ਜੱਜ ਦੇ ਫੈਸਲੇ ਵਿਰੁਧ ਹਾਈ ਕੋਰਟ ਲਾਹੌਰ ਵਿਚ ਅਪੀਲ ਦਾਇਰ ਕਰਕੇ ਇਨਸਾਫ ਦੀ ਮੰਗ ਕੀਤੀ।

ਦਸੰਬਰ ੧੯੩੩ ਨੂੰ ਜਸਟਸ ਆਗਾ ਹੈਦਰ ਅਤੇ ਜਸਟਸ ਬਖਸ਼ੀ ਟੇਕ ਚੰਦ ਲਾਹੌਰ ਦੇ ਅਪੀਲ ਪੇਸ਼ ਹੋਈ। ਭਾਈ ਲੱਧਾ ਸਿੰਘ ਵਲੋਂ ਮਿਃ ਮਿਹਰ ਚੰਦ ਮਹਾਜਨ ਤੇ ਮੇਰੇ ਵਲੋਂ ਰਾਇ ਬਹਾਦਰ ਬਦਰੀ ਦੌਸ ਤੇ ਸਰਦਾਰ ਚਰਨ ਸਿੰਘ ਸੂਦ ਪੇਸ਼ ਹੋਏ।

ਦੋਹਾਂ ਧਿਰਾਂ ਵਲੋਂ ਪੰਜਾਂ ਦਿਨਾਂ ਦੀ ਲੰਮੀ ਚੌੜੀ ਬਹਿਸ ਸੁਣਕੇ ਫਾਜ਼ਲ ਜੱਜ ਸਾਹਿਬਾਂ ਨੇ ਫੈਸਲਾ ਮੇਰੇ ਹੱਕ ਵਿਚ ਦੇ ਦਿਤਾ। ਫੈਸਲੇ ਦੇ ਕੁਝ ਮੋਟੇ ੨ ਅੰਗ ਹੇਠ ਦਿਤੇ ਜਾਂਦੇ ਹਨ—

੧. ਗਿਆਨੀ ਕਰਤਾਰ ਸਿੰਘ ਇਕ ਖਾਸ ਮਸ਼ਹੂਰ ਸ਼ਾਇਰ (ਕਵੀ) ਹੈ।

੨. ਪਹਿਲੀ ਪੁਸਤਕ ਦਸਮੇਸ਼ ਪ੍ਰਕਾਸ਼ ਨਾਲੋਂ ਦੂਸਰੀ ਪੁਸਤਕ ਵਿਚ ਵਾਕਿਆਤ ਵਧੇਰੇ ਸਫਾਈ ਨਾਲ ਦਿਤੇ ਗਏ ਹਨ। ਮਜ਼ਮੂਨਾਂ ਦੇ ਵਾਧੇ ਦੇ ਨਾਲ ਕਵਿਤਾ ਭੀ ਉਚ ਦਰਜੇ ਦੀ ਹੈ ਅਤੇ ਦੂਸਰੀ ਪੁਸਤਕ ਦਾ ਆਕਾਰ ਭੀ ਪਹਿਲੀ ਪੁਸਤਕ ਨਾਲੋਂ ਵੱਡਾ ਹੈ।

੩. ਸਾਡੇ ਉਤੇ ਪੁਸਤਕ ਦੇ ਕਰਤਾ ਵਲੋਂ ਦਿਤੇ ਗਏ ਸਬੂਤ ਸੁਣਕੇ ਬੜਾ ਅਸਰ ਹੋਇਆ ਹੈ ਤੇ ਅਸੀਂ ਇਸ ਸਿਟੇ ਤੇ ਪਹੁੰਚੇ ਹਾਂ ਕਿ ਇਹ ਦੂਸਰੀ ਪੁਸਤਕ ਠੀਕ ਕਵੀ ਦੀ ਦਸ ਸਾਲ ਦੀ ਮਿਹਨਤ ਦਾ ਸਿੱਟਾ ਹੈ।

੪. ਭਾਵੇਂ ਦੋਹਾਂ ਪੁਸਤਕਾਂ ਵਿਚ ਸਾਖੀਆਂ ਮਿਲਦੀਆਂ ਜੁਲਦੀਆਂ ਹਨ ਪਰ ਉਹਨਾਂ ਨੂੰ ਕਵਿਤਾ ਦੇ ਵਖੋ ਵਖਰੇ ਲਬਾਸਾਂ ਵਿਚ ਦਿਖਾਇਆ ਗਿਆ ਹੈ. ਇਸ ਵਾਸਤੇ ਇਹ ਕਦੇ ਭੀ ਨਹੀਂ ਕਿਹਾ ਜਾ ਸਕਦਾ ਕਿ ਦੂਸਰੀ ਪੁਸਤਕ ਪਹਿਲੀ ਦੀ ਨਕਲ ਹੈ ।

੫. ਏਸ ਦੇ ਵਿਚ ਭੀ ਸ਼ੱਕ ਨਹੀਂ ਕਿ ਦੂਸਰੀ ਪੁਸਤਕ ਪਹਿਲੀ ਪੁਸਤਕ ਨਾਲੋਂ ਵਧੇਰੇ ਕੀਮਤੀ ਤੇ ਚੰਗੀ ਖੋਜ ਤੇ ਵਿਸਥਾਰ ਨਾਲ ਲਿਖੀ ਗਈ ਹੈ।

੬. ਦੋਹਾਂ ਧਿਰਾਂ ਦੇ ਬਿਆਨਾਂ ਤੇ ਸਬੂਤਾਂ ਤੋਂ ਅਸੀਂ ਇਸ ਸਿਟੇ ਤੇ ਪਹੁੰਚੇ ਹਾਂ ਕਿ ਦੂਸਰੀ ਪੁਸਤਕ ਪਹਿਲੀ ਪੁਸਤਕ ਦੀ ਨਕਲ ਨਹੀਂ ਬਿਲਕੁਲ ਵਖਰੀ ਹੈ।

੭. ਦੂਸਰਾ ਫਰੀਕ ਕਾਪੀ ਰਾਇਟ ਦੇ ਤੋੜਨ ਸਬੰਧੀ ਕੋਈ ਸਬੂਤ ਸਾਡੇ ਸਾਹਮਣੇ ਪੇਸ਼ ਨਹੀਂ ਕਰ ਸਕਿਆ।

੮. ਜਿਹੜੇ ਕਾਨੂੰਨ ਕਿਸੇ ਆਦਮੀ ਦੀ ਮਿਹਨਤ ਤੇ ਹੌਸਲੇ ਸਬੰਧੀ ਰੁਕਾਵਟ ਵਾਲੇ ਹਨ, ਉਹਨਾਂ ਨੂੰ ਬੜੇ ਹੀ ਯੋਗ ਤਰੀਕੇ ਨਾਲ ਵਰਤਣਾ ਚਾਹੀਦਾ ਹੈ।

੯. ਕਾਪੀ ਰਾਈਟ ਦੀ ਆੜ ਲੈ ਕੇ ਇਕ ਮੁਦੱਈ ਅਦਾਲਤ ਨੂੰ ਕਦੇ ਭੀ ਨਹੀਂ ਕਹਿ ਸਕਦਾ ਕਿ ਓਹ ਕਿਸੇ ਦੀ ਵਿਦਿਆ ਦੀ ਤਰੱਕੀ, ਖੋਜ ਤੇ ਮੇਹਨਤ ਦੇ ਰਸਤੇ ਨੂੰ ਸਦਾ ਲਈ ਬੰਦ ਕਰ ਦੇਵੇ।

੧੦. ਕਾਨੂੰਨ ਨੂੰ ਠੀਕ ਖੁਲ੍ਹੇ ਤੌਰ ਤੇ ਵਰਤਦਿਆਂ ਹੋਇਆਂ ਅਦਾਲਤ ਦੀ ਰਾਇ ਵਿਚ ਦੂਸਰੀ ਪੁਸਤਕ ਪਹਿਲੀ ਪੁਸਤਕ ਨਾਲੋਂ ਇਕ ਵਖਰੀ ਹੀ ਪੁਸਤਕ ਹੈ। ਇਸ ਲਈ ਮੁਦੱਈ ਦੇ ਕਹੇ ਦੂਸਰੀ ਪੁਸਤਕ ਦੇ ਬੰਦ ਕਰਨ ਦਾ ਹੁਕਮ ਨਹੀਂ ਦਿਤਾ ਜਾ ਸਕਦਾ।

੧੧. ਏਸ ਵਾਸਤੇ ਹੇਠਲੀ ਅਦਾਲਤ ਦੇ ਫੈਸਲੇ ਨੂੰ ਲਾਂਭੇ ਰੱਖ ਕੇ ਅਪੀਲ ਨੂੰ ਮਨਜ਼ੂਰ ਕੀਤਾ ਜਾਂਦਾ ਹੈ ਤੇ ਦੋਹਾਂ ਅਦਾਲਤਾਂ ਦਾ ਖਰਚਾ ਮੁਦੱਈ ਲੱਧਾ ਸਿੰਘ ਦੇ ਸਿਰ ਤੇ ਪਾਇਆ ਜਾਂਦਾ ਹੈ।

ਸਹੀ–ਜਸਟਸ ਆਗਾ ਹੈਦਰ
ਸਹੀ–ਜਸਟਸ ਬਖਸ਼ੀ ਟੇਕ ਚੰਦ

ਨੋਟ–ਇਹ ਗ੍ਰੰਥ ਦੂਸਰੀ ਵਾਰ ਛਪ ਕੇ ਹਥੋ ਹਥੀ ਵਿਕ ਰਿਹਾ ਹੈ, ਪੰਜ ਤਿੰਨ ਰੰਗੀਆਂ ਤਸਵੀਰਾਂ ਪੰਨੇ ੮੦੦ ਮੋਖ–੭)

**ਅੱਜ ਹੀ ਮੰਗਵਾ ਕੇ ਪੜ੍ਹੋ।**

# ਅਜੀਤ ਖਾਲਸਾ

ਦਾ

## ਤਤਕਰਾ

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਇਤਿਹਾਸ ਖਾਲਸਾ ਲੜੀ ਨੰ: ੧੨

# ਅਜੀਤ ਖਾਲਸਾ

## ਮੰਗਲਾਚਰਨ

ਦੋਹਿਰਾ— ਸਾਦਰ ਸਤਿਗੁਰ ਚਰਨ ਪਰ ਸੀਸ ਧਰੌਂ ਧਰ ਭਾਇ ॥
ਮੰਗਲ ਕਰਨ ਸੁ ਦੁੱਖ ਹਰਨ ਹਰ ਥਾਂ ਹੋਹਿੰ ਸਹਾਇ ॥ ੧ ॥

ਦੋਹਿਰਾ— ਗੁਰ ਨਨਕ ਥੀਂ ਆਦਿ ਲੈ ਗੁਰ ਗੋਬਿੰਦ ਮ੍ਰਿਗੇਸ਼ ॥
ਹੋਹਿੰ ਸਹਾਈ ਦਾਸ ਕੇ ਕਾਟੈਂ ਸਭੀ ਕਲੇਸ਼ ॥ ੨ ॥

ਦੋਹਿਰਾ— ਸ੍ਰੀ ⁂ਭਗਾਉਤੀ ਦਾਹਿਨੇ ਰਹੋ ਦਾਸ ਕੇ ਨਿੱਤ ॥
ਵਿਘਨ ਦੰਤ ਸਭ ਮਾਰ ਕਰ ਨਿਰਭੈ ਰਾਖੋ ਚਿੱਤ ॥ ੩ ॥

ਦੋਹਿਰਾ— ਆਦਿ ਪੁਰਖ ਪਰਮਾਤਮਾ ਘਟ ਘਟ ਜਾਨਣ ਹਾਰ ॥
ਬਖਸ਼ੋ ਬੁੱਧ ਸੁ ਦਾਸ ਕੋ ਦਯਾ ਕਰੋ ਕਰਤਾਰ ॥ ੪ ॥

ਦੋਹਿਰਾ— ਗੁਣ ਗਾਵੇ ਕਰਤਾਰ ਸਿੰਘ ਗੁਰੂ ਪੰਥ ਧਰ ਭਾਇ ॥
ਪੂਰਨ ਹੋਵੇ ਗ੍ਰੰਥ ਇਹ ਵਿਘਨ ਪਵੇ ਨਹਿੰ ਆਇ ॥ ੫ ॥

ਤਥਾ

ਦੀਨਾਨਾਥ ਦਿਆਲ ਨਿਹਾਲ ਕਰ ਦਿਹ ਮੇਰੀ ਆਸ ਦੇ ਤਈਂ ਪੁਜਾਵਨਾ ਜੀ
ਮੈਨੂੰ ਆਸਰਾ ਤੇਰੇ ਹੀ ਨਾਮ ਦਾ ਹੈ ਸਦਾ ਚਰਨਾਂ ਦੇ ਵਿੱਚ ਰਖਾਵਨਾ ਜੀ
ਲੋਕ ਪੂਜਦੇ ਦੇਵੀਆਂ ਦਿਉਤਿਆਂ ਨੂੰ ਦਾਸ ਰੱਖੀ ਤੇਰੀ ਹਿਰਦੇ ਭਾਵਨਾ ਜੀ
ਹੋਯਾ ਤੇਰੇ ਦਰਬਾਰ ਦਾ ਮੰਗਤਾ ਮੈਂ ਖੈਰ ਨਾਮ ਝੋਲੀ ਮੇਰੀ ਪਾਵਨਾ ਜੀ

⁂ ਸ੍ਰੀ ਸਾਹਿਬ (ਤਲਵਾਰ)

ਕਰੀਂ ਮਿਹਰ ਤੇ ਸ਼ੇਅਰ ਦਾ ਬੇਹਰ ਵੱਗੇ ਸੋਖਾ ਕਲਮ ਦਾ ਹੋਇ ਚਲਾਵਨਾ ਜੀ
ਮੇਰੇ ਰਿਦੇ ਦਾ ਦੂਰ ਅੰਧਾਰ ਕਰੀਂ ਦੀਵਾ ਨਾਮ ਗਿਆਨ ਜਗਾਵਨਾ ਜੀ
ਸ਼ੁਭ ਕਰਮ ਮੇਰੇ ਰਿਦੇ ਭਰ ਦੇਵੀਂ ਮਾਰ ਭਰਮ ਕੁਕਰਮ ਨਸਾਵਨਾ ਜੀ
ਛੱਡ ਦੇਵਣੀ ਪ੍ਰੇਮ ਹਵਾ ਅੰਦਰ ਬੱਦਲ ਗਮਾਂ ਦਾ ਪਾੜ ਉਡਾਵਨਾ ਜੀ
ਤਪਸ਼ ਕਾਮ ਕਰੋਧ ਦੀ ਦੂਰ ਹੋਵੇ ਸ਼ਾਂਤੀ ਧੀਰਜ ਚੰਦ ਚੜ੍ਹਾਵਨਾ ਜੀ
ਬੁਰੇ ਕੰਮਾ ਦੀ ਰਾਸ ਹੋ ਖਤਮ ਜਾਵੇ ਭਲਿਆਂ ਕਰਮਾਂ ਦੇ ਤਾਈਂ ਵਸਾਵਨਾ ਜੀ
ਚਰਨ ਧੂੜ ਮੰਗਾਂ ਤੇਰੇ ਸੇਵਕਾਂ ਦੀ ਬੁਰਜ ਕਿਬਰ ਹੰਕਾਰ ਦਾ ਢਾਹਵਨਾ ਜੀ
ਮਨਮੁਖਤਾ ਦਾ ਬਿਰਖ ਸੁੱਕ ਜਾਵੇ ਗੁਰਮੁਖਤਾ ਨੂੰ ਫਲ ਲਾਵਨਾ ਜੀ
ਮਿਹਰ ਕਰਕੇ ਨਾਮ ਦਾ ਪਾ ਸੰਗਲ ਮਨ ਚੰਚਲ ਬੰਨ੍ਹ ਠਹਿਰਾਵਨਾ ਜੀ
ਮੇਰੇ ਕਰਮ ਕੁਚੀਲ ਬਖੀਲ ਹਾਂ ਮੈਂ ਮਿਹਰ ਕਰ ਮੈਨੂੰ ਸਮਝਾਵਨਾ ਜੀ
ਜੋ ਕੁਝ ਲਿਖਾਂ ਮੈਂ ਓਸ ਤੇ ਅਮਲ ਕਰਾਂ ਪਾਜ ਕਰਣ ਤੋਂ ਚਿੱਤ ਮੁੜਾਵਨਾ ਜੀ
ਅਮਲਾਂ ਮੇਰਿਆਂ ਤੇ ਪੜਦਾ ਪਾ ਦੇਣਾ ਪੱਤ ਆਬਰੂ ਤਈਂ ਬਚਾਵਨਾ ਜੀ
ਕੂਕਰ ਦਰ ਦਾ ਜਾਣ ਕੇ ਰਖ ਲਈਂ ਦੁਰਕਾਰਕੇ ਨਾਹਿੰ ਹਟਾਵਨਾ ਜੀ
ਮੁਕ ਜਾਇ ਝੇੜਾ ਗੇੜਾ ਜਨਮ ਸੰਦਾ ਲੇਖਾ ਸਾਫ ਹਿਸਾਬ ਮੁਕਾਵਨਾ ਜੀ
ਸੰਗ ਕਾਗ ਕੁਸੰਗੀਆਂ ਛਡ ਦੇਵਾਂ ਹੰਸ ਬੰਸ ਦੇ ਵਿਚ ਰਲਾਵਨਾ ਜੀ
ਬਾਕੀ ਕਢਣੀ ਨਾ ਮੇਰੇ ਵਲ ਕੋਈ ਬਖਸ਼ਨਹਾਰ ਤੂੰ ਬਖਸ਼ ਲੰਘਾਵਨਾ ਜੀ
ਗੁਨਹਗਾਰ ਬੁਰਿਆਰ ਹਜ਼ਾਰ ਦਰਜਾ ਪਤਿਤ ਪਾਵਨ ਬਿਰਦ ਜਤਾਵਨਾ ਜੀ
ਦਰ ਡਿੱਗੇ ਦੀ ਸ਼ਰਮ ਕਰਤਾਰ ਸਿੰਘਾ ਸ਼ਰਨ ਆਏ ਤਾਈਂ ਕੰਠ ਲਾਵਨਾ ਜੀ

ਤਥਾ

ਦਸੋਂ ਗੁਰੂ ਗਿਆਨ ਸਰੂਪ ਇਕੋ ਇਕੋ ਜਾਣਕੇ ਯਸ ਸੁਨਾਂਵਦਾ ਰਹਾਂ
ਭੇਦ ਗੁਰ ਪ੍ਰਮੇਸ਼ਰ ਦੇ ਵਿਚ ਨਾਹੀਂ ਚਰਨ ਕਵਲ ਤੇ ਸੀਸ ਝੁਕਾਂਵਦਾ ਰਹਾਂ
ਗੁਰੂ ਪੰਥ ਤੇ ਪੰਥ ਦੇ ਵਿਚ ਗੁਰੂ ਚਾਉ ਲੱਗਾ ਸਦਾ ਯੱਸ ਗਾਂਵਦਾ ਰਹਾਂ
ਵਿਚ ਰੰਗ ਪਰੇਮ ਉਮੰਗ ਧਰਕੇ ਯੱਸ ਰੂਪ ਗੰਗਾ ਵਿਚ ਨਹਾਂਵਦਾ ਰਹਾਂ
ਮਿਹਰ ਕਰ ਮੇਰੀ ਬੁਧ ਸੁਧ ਕਰਨੀ ਦਿਨੇ ਰਾਤ ਹੀ ਨਾਮ ਧਿਆਂਵਦਾ ਰਹਾਂ
ਹੋਵਾਂ ਟਹਿਲੀਆ ਆਪ ਦੇ ਦਰ ਉੱਤੇ ਨਿਰਮਾਣ ਹੋ ਸੇਵ ਕਮਾਂਵਦਾ ਰਹਾਂ
ਛੱਡ ਮਾਣ ਗੁਮਾਨ ਹੰਕਾਰ ਸਾਰੇ ਚਰਨ ਧੂੜ ਸਦਾ ਮੱਥੇ ਲਾਂਵਦਾ ਰਹਾਂ
ਪੰਥ ਖਾਲਸੇ ਘਾਲਣਾ ਘਾਲੀਆਂ ਜੋ ਜ਼ਾਹਿਰ ਵਿਚ ਜਹਾਨ ਕਰਾਂਵਦਾ ਰਹਾਂ

ਪਿੱਛੇ ਪੰਥ ਦੇ ਬਖਸ਼ਿਆ ਜਾਂ ਮੈਂ ਭੀ ਇਹੋ ਸਦਾ ਹੀ ਆਸ ਤਕਾਵੰਦਾ ਰਹਾਂ
ਭਲਾ ਜਨਮ ਮੇਰਾ ਸਫਲਾ ਹੋ ਜਾਵੇ ਏਸੇ ਵਾਸਤੇ ਕਲਮ ਚਲਾਵੰਦਾ ਰਹਾਂ
ਇਹ ਮਨ ਕਾਬੂ ਆਯਾ ਰਹੇ ਪਾਪੀ ਏਸੇ ਲਈ ਇਤਿਹਾਸ ਲਿਖਾਵੰਦਾ ਰਹਾਂ
ਸਦਾ ਮਿਹਰ ਕਰਨੀ ਕਰਤਾਰ ਸਿੰਘ ਤੇ ਬੁਰੇ ਕਰਮ ਤੋਂ ਚਿੱਤ ਚੁਰਾਵੰਦਾ ਰਹਾਂ

ਨਿਰਭੈ ਯੋਧਾ (ਲੜੀ ਨੰ: ੧੧)

ਹਾਲ ਬੰਦੇ ਦਾ ਲਿਖਿਆ ਵਾਰ ਦੂਜੀ ਲਿਖ ਰੰਗ ਸੋਹਣਾ ਦਿਖਾਯਾ ਜੀ
ਬੰਦਾ ਪਹਿਲੇ ਗ੍ਰੰਥ ਦਾ ਨਾਮ ਹੈਸੀ "ਨਿਰਭੈ ਯੋਧਾ" ਇਹਦਾ ਗਾਯਾ ਜੀ
ਦਸਮੇਸ ਜੀ ਦੇ ()ਦੱਖਣ ਜਾਣ ਤੋਂ ਲੈ ਇਹਦੇ ਵਿੱਚ ਪ੍ਰਸੰਗ ਚਲਾਯਾ ਜੀ
ਲਿਖੇ ਬੰਦੇ ਬਹਾਦਰ ਦੇ ਜੰਗ ਸਾਰੇ ਜਿਵੇਂ ਵੈਰੀਆਂ ਤਾਈ ਮੁਕਾਯਾ ਜੀ
ਸਿੰਘਾਂ ਲਿਆ ਪੰਜਾਬ ਦਾ ਰਾਜ ਜਿਵੇਂ ਜ਼ੋਰ ਹਾਕਮਾਂ ਵਾਲਾ ਤੁੜਾਯਾ ਜੀ
ਧਾਂਕ ਬੰਦੇ ਦੀ ਪਈ ਜਹਾਨ ਸਾਰੇ ਪਿੱਛੋਂ ਵਿੱਚ ਹੰਕਾਰ ਜਿਉਂ ਆਯਾ ਜੀ
ਗੁਰੂ ਗਜਾਰੁਵਾਂ ਬਣਨ ਦਾ ਚਾਉ ਆਯਾ ਪੰਥ ਓਸਦੇ ਤਾਈਂ ਤਜਾਯਾ ਜੀ
ਫੁੱਟ ਬੰਦੇ ਤੇ ਪੰਥ ਦੇ ਵਿੱਚ ਪਈ ਲਾਭ ਹਾਕਮਾਂ ਜਿਵੇਂ ਉਠਾਯਾ ਜੀ
ਧੜੇ ਪੰਥ ਦੇ ਵਿੱਚ ਦੋ ਹੋਇ ਆਕੇ ਬੰਦਾ ਹਾਕਮਾਂ ਮਾਰ ਮੁਕਾਯਾ ਜੀ
ਪਿੱਛੋਂ ਹੋਈ ਬੰਦਈਆਂ ਦੇ ਨਾਲ ਜਿਵੇਂ ਟੁੱਟੇ ਜੱਥੇ ਤੇ ਜ਼ੋਰ ਗਵਾਯਾ ਜੀ
ਲਿਖਿਆ ਹਾਲ ਸਾਰਾ ਸੋਹਣੇ ਢੰਗ ਉਤੇ "ਨਿਰਭੈ ਯੋਧਾ" ਜੋ ਬਨਾਯਾ ਜੀ
ਓਦੂੰ ਅਗਲਾ ਹਾਲ ਕਰਤਾਰ ਸਿੰਘਾ ਓਹ ਭੀ ਵਾਰ ਦੂਜੀ ਲਿਖਣਾ ਚਾਹਯਾ ਜੀ

ਅਜੀਤ ਖਾਲਸਾ (ਲੜੀ ਨੰ: ੧੨)

ਲੜੀ ਬਾਰੁਵੀਂ ਤਾਈ ਆਰੰਭ ਕੀਤਾ ਰੱਖ ਆਸਰਾ ਗੁਰੂ ਕਰਤਾਰ ਸਮਝੋ
ਇਹਦੇ ਵਿੱਚ ਸ਼ਹੀਦੀਆਂ ਬਹੁਤੀਆਂ ਨੇ ਸਿਦਕ ਸਿੰਘਾਂ ਦੇ ਲਿਖੇ ਸੁਵਾਰ ਸਮਝੋ
'ਅਜੀਤ ਖਾਲਸਾ' ਰੱਖਯਾ ਨਾਮ ਸੋਹਣਾ ਨਵਾਂ ਗ੍ਰੰਥ ਇਹ ਹੋਇ ਤਿਆਰ ਸਮਝੋ
ਗਿਆ ਜ਼ੁਲਮ ਤੋਂ ਜਿੱਤਿਯਾ ਖਾਲਸਾ ਨ ਤਾਂਹੀ ਨਾਮ ਧਰਾਂ ਇਹ ਵਿਚਾਰ ਸਮਝੋ
ਲਿਖਾਂ ਠੀਕ ਪ੍ਰਸੰਗਾਂ ਨੂੰ ਸੋਧ ਕਰਕੇ ਨਵੀਂ ਰਚਨਾ ਰਚਾਂ ਅਪਾਰ ਸਮਝੋ
ਧਰੇ ਨਾਮ ਤਾਂਈ ਕਰਾਂ ਸਫਲ ਚੰਗਾ ਕੁਰਬਾਨੀਆਂ ਰੰਗ ਦਿਖਾਰ ਸਮਝੋ
ਲਿਖਾਂ ਬੰਦੇ ਤੋਂ ਪਿਛਲਾ ਹਾਲ ਸਾਰਾ ਸਿਰ ਪੰਥ ਦੇ ਪਏ ਜਿਵੇਂ ਭਾਰ ਸਮਝੋ
ਪੰਥ ਔਖੀਆਂ ਘਾਟੀਆਂ ਲੰਘੀਆਂ ਜਿਉਂ ਡਾਢੇ ਕਰੜੇ ਦੁੱਖ ਸਹਾਰ ਸਮਝੋ

---

()ਹਜ਼ੂਰ ਸਾਹਿਬ (ਨਦੇੜ)

ਬੇਸ਼ੁਮਾਰ ਸ਼ਹੀਦੀਆਂ ਜਿਵੇਂ ਹੋਈਆਂ ਸਿੰਘ ਧਰਕੇ ਜ਼ੋਰ ਤਲਵਾਰ ਸਮਝੋ
ਬਚ ਗਏ ਜ਼ੁਲਮੋਂ ਕਰਤਾਰ ਸਿੰਘਾ ਲਿਖਾਂ ਸਾਰੇ ਪ੍ਰਸੰਗ ਸੁਧਾਰ ਸਮਝੋ

ਪ੍ਰਸੰਗ ਆਰੰਭ

ਬੰਦੇ ਪਿੱਛੋਂ ਬੰਦਈਆਂ ਦਾ ਜੱਥਾ ਟੁੱਟਾ ਚੁਣ ਹਾਕਮਾਂ ਮਾਰ ਖਪਾਇ ਦਿੱਤਾ
ਫੁੱਟ ਪਾ ਕੇ ਚਾਤਰਾਂ ਪੰਥ ਅੰਦਰ ਜ਼ੋਰ ਖਾਲਸੇ ਦਾ ਤੁੜਵਾਇ ਦਿੱਤਾ
ਪਹਿਲਾਂ ਚੁਣ ਬੰਦੱਈਆਂ ਨੂੰ ਮਾਰ ਲਿਆ ਡਰ ਉਨ੍ਹਾਂ ਦਾ ਸਿਰੋਂ ਗੁਵਾਇ ਦਿੱਤਾ
ਚਾੜ੍ਹ ਖਾਲਸੇ ਦੇ ਤਾਈਂ ਹੱਥਾਂ ਉੱਤੇ ਜ਼ੋਰ ਵਧਦਾ ਉੱਕਾ ਰੁਕਾਇ ਦਿੱਤਾ
ਲੋਭ ਤਲਬ ਜਾਗੀਰ ਦਾ ਪਾਇ ਕਰਕੇ ਪੰਥ ਕਰ ਨਕੱਮਾ ਏਠਾਇ ਦਿੱਤਾ
ਵੱਲ ਆਪਣੀ ਕਰਕੇ ਬਾਵਿਆਂ ਨੂੰ ਸਿੰਘਾਂ ਤਾਈਂ ਖਿੰਡਾਇ ਪੁੰਡਾਇ ਦਿੱਤਾ
ਕੁਝ ਰਹੇ ਸੀ ਅੰਮ੍ਰਿਤਸਰ ਬੈਠੇ ਬਹੁਤੈ ਘਰਾਂ ਨੂੰ ਗਏ ਸੁਨਾਇ ਦਿੱਤਾ
ਜ਼ੋਰ ਪੰਥ ਦਾ ਵੱਬ ਲਾ ਤੋੜਿਆ ਜੀ ਦਾਉ ਵੈਰੀਆਂ ਨੇ ਚੰਗਾ ਲਾਇ ਦਿੱਤਾ
ਚਾਲਾਂ ਉਨ੍ਹਾਂ ਦੀਆਂ ਸਿੰਘਾਂ ਸਮਝੀਆਂ ਨ ਬਾਜ਼ੀ ਜਿਤੀ ਦੇ ਤਈਂ ਹਰਾਇ ਦਿੱਤਾ
ਜਾਨਾਂ ਹੀਲ ਕੇ ਕਰਕੇ ਮੁਲਕ ਫਤੇ ਮੁੜ ਵੈਰੀਆਂ ਹੱਥ ਫੜਾਇ ਦਿੱਤਾ
ਬਹੁਤੇ ਸਿੰਘ ਭਜਨੀਕ ਤੇ ਸਿੱਧੇ ਹੈਸਨ ਛਲ ਵਲ ਸੀ ਮਨੋਂ ਤਜਾਇ ਦਿੱਤਾ
ਰਾਜਨੀਤ ਦਾ ਢੰਗ ਨ ਵਰਤਿਆ ਸੀ ਕੀਤੀ ਕੱਤਰੀ ਤਾਈਂ ਗੁਵਾਇ ਦਿੱਤਾ
ਕੀਤੀ ਰੱਬ ਦੀ ਹੋਈ ਕਰਤਾਰ ਸਿੰਘਾ ਗੱਡੀ ਚੱਲਦੀ ਤਾਈਂ ਠਹਿਰਾਇ ਦਿੱਤਾ

ਵਾਕ ਕਵੀ

ਪੰਥ ਖਾਲਸੇ ਦੇ ਨਾਲ ਵਿਗਾੜ ਬੰਦਾ ਗਿਆ ਮਾਰਿਆ ਉੱਡ ਗਏ ਸ਼ਾਨ ਕਿਧਰੇ
ਓਹਦੇਪਿੱਛੋਂ ਸਤਾਰਾਂ ਸੌਚੁਰਾਨਵੇਂ ਤੱਕ ਤਵਾਰੀਖਾਂ ਵਿੱਚ ਨਹੀਂ ਬਿਆਨ ਕਿਧਰੇ
ਕੀਹ ਹੋਯਾ ਤੇ ਲੰਘਿਆ ਸਮਾ ਕਿਵੇਂ ਨਹੀਂ ਮਿਲਦਾ ਕੋਈ ਨਿਸ਼ਾਨ ਕਿਧਰੇ
ਇਹਨਾਂ ਸਾਲਾਂਵਿਚ ਪੰਥ ਸਿਰਬੀਤੀਆਂਜੋ ਨਹੀਂ ਲਿਖ ਗਏ ਮੁਸਲਮਾਨ ਕਿਧਰੇ
ਜ਼ਾਲਮ ਹਾਕਮਾਂ ਸਖਤੀਆਂ ਕੀਤੀਆਂ ਜੋ ਗੁੰਮ ਕਰ ਗਏ ਰਖ ਧਿਆਨ ਕਿਧਰੇ
ਹੈ ਸੀ ਜਾਪਦਾ ਇਉਂ ਕਰਤਾਰ ਸਿੰਘਾ ਸਿੰਘ ਰਹੇ ਨ ਵਿੱਚ ਜਹਾਨ ਕਿਧਰੇ

ਤਥਾ

ਇਹਨਾਂਵਿਚਲਿਆਂ ਸਾਲਾਂ ਦੇ ਵਿਚਹੀਜੀ ਹੇਰ ਫੇਰ ਕਈ ਪੰਥ ਵਿਚ ਜਾਨ ਹੋ ਗਏ
ਸਮੇ ਸਖਤੀਆਂ ਦੇ ਲੰਘੇ ਬਹੁਤ ਭਾਰੇ ਸਿੰਘ ਬੇਸ਼ੁਮਾਰ ਕੁਰਬਾਨ ਹੋ ਗਏ
ਸੂਬਾ ਅਬਦੁੱਲ ਸਮੁੰਦ ਤੇ ਜ਼ਿਕਰੀਆ ਖਾਂ ਦੋ ਲਾਹੌਰ ਅੰਦਰ ਹੁਕਮਰਾਨ ਹੋ ਗਏ

ਇਹ ਪਿਉ ਪੁੱਤਰ ਦੋਵੇਂ ਪੰਥ ਦੇ ਲਈ ਜਮਰਾਜ ਦਾ ਰੂਪ ਪਛਾਨ ਹੋ ਗਏ
ਇਹਨਾਂ ਦੋਹਾਂ ਨੇ ਕਸਰ ਨ ਕੋਈ ਛੱਡੀ ਸਾਰੇ ਸਿੰਘ ਮਝੈਲ ਵੈਰਾਨ ਹੋ ਗਏ
ஃਮਾਝੇ ਵਿੱਚ ਤੁਫਾਨ ਰਹੇ ਨਿੱਤ ਚੜ੍ਹਦੇ ਬੇਨਿਸ਼ਾਨ ਬਹੁਤੇ ਖਾਨਦਾਨ ਹੋ ਗਏ
ਇਹ ਹਾਲ ਸਾਰੇ ਗੁੰਮ ਕਰ ਛੱਡੇ ਸਾਰੇ ਲਿਖਣ ਵਾਲੇ ਕਿਉਂ ਨਾਦਾਨ ਹੋ ਗਏ
ਗੱਲਾਂ ਤਾਜ਼ੀਆਂ ਸਭ ਕਰਤਾਰ ਸਿੰਘਾ ਬਹੁਤੇ ਸੈਂਕੜੇ ਸਾਲ ਨਹੀਂ ਆਨ ਹੋ ਗਏ

ਤਥਾ

ਸਾਕੇ ਪੰਥ ਦੇ ਪੰਥ ਵਿਚ ਯਾਦ ਸਭ ਨੂੰ ਜਿਨ੍ਹਾਂ ਅੱਖੀਂ ਡਿੱਠੇ ਸੋ ਬਤਾ ਗਏ ਨੇ
ਚੱਲੇ ਸੀਨੇ ਬਸੀਨੇ ਪ੍ਰਸੰਗ ਆਏ ਦਾਨੇ ਸਾਖੀਆਂ ਲਿਖ ਲਿਖਾ ਗਏ ਨੇ
()ਭਾਈ ਰਤਨ ਸਿੰਘ ਜੀ ਹੋਏ ਬਹੁਤ ਨੇੜੇ ਓਹ ਪੰਥ ਪ੍ਰਕਾਸ਼ ਬਣਾ ਗਏ ਨੇ
ਫੇਰ ਗਯਾਨ ਸਿੰਘ ਜੀ ਕਰ ਖੋਜ ਬਹੁਤੀ ਬੜਾ ਜਮ੍ਹਾ ਜ਼ਖੀਰਾ ਕਰਾ ਗਏ ਨੇ
ਕਈ ਖੋਜ ਅੰਦਰ ਘਾਟੇ ਰਹੇ ਭਾਵੇਂ ਪਰ ਕੰਮ ਨੂੰ ਸਿਰੇ ਚੜ੍ਹਾ ਗਏ ਨੇ
ਮੇਰੇ ਜਿਹਾਂ ਦੇ ਲਈ ਕਰਤਾਰ ਸਿੰਘਾ ਕਰ ਬਹੁਤ ਕੁਝ ਜਮ੍ਹਾ ਰਖਾ ਗਏ ਨੇ

ਤਥਾ

ਮੁਸਲਮਾਨਾਂ ਨਾ ਪੰਥ ਦਾ ਹਾਲ ਲਿਖਯਾ ਅਤੇ ਹਿੰਦੂਆਂ ਕਲਮ ਚਲਾਈ ਕੋਈ ਨ
ਸਿੰਘਾਂ ਆਪਣਾ ਹਾਲ ਕੀਹ ਲਿਖਣਾ ਸੀ ਘੜੀ ਸੁਖ ਆਰਾਮ ਦੀ ਆਈ ਕੋਈ ਨ
ਤ੍ਵਾਰੀਖਾਂ ਅੰਗ੍ਰੇਜ਼ਾਂ ਨੇ ਲਿਖੀਆਂ ਜੋ ਕੀਤੀ ਓਹਨਾਂ ਨੇ ਖੋਜ ਖੁਜਾਈ ਕੋਈ ਨ
ਮੁਸਲਮਾਨਾਂ ਦੇ ਲਿਖੇ ਦੀ ਨਕਲ ਕੀਤੀ ਕੀਤੀ ਸਿੰਘਾਂ ਤੋਂ ਪੁੱਛ ਪੁਛਾਈ ਕੋਈ ਨ
ਲੈਕੇ ਬੰਦੇ ਤੋਂ ਨਾਦਰ ਦੇ ਔਣ ਤੋੜੀ ਵਿਚਲੇ ਸਾਲਾਂ ਦੀ ਖਬਰ ਲਿਖਾਈ ਕੋਈ ਨ
ਤਵਾਰੀਖ ਅਧੂਰੀ ਕਰਤਾਰ ਸਿੰਘਾ ਏਥੋਂ ਰੱਖ ਲਈ ਕੀਤੀ ਦਾਨਾਈ ਕੋਈ ਨ

ਤਥਾ

ਏਸੇ ਵਾਸਤੇ ਤੀਸਰੀ ਵਾਰ ਮੁੜਕੇ ਜੋ ਕੁਝ ਮੈਂ ਖੋਜ ਖੁਜਾ ਸਕਯਾ
ਕਰ ਲਈ ਪ੍ਰਸੰਗਾਂ ਦੀ ਦਰੁਸਤੀ ਕੁਝ ਜਿੰਨੀ ਆਪਣੀ ਅਕਲ ਦੁੜਾ ਸਕਯਾ
ਰਹਿ ਜਾਣਗੇ ਹੁਣ ਭੀ ਕਈ ਘਾਟੇ ਫਿਰ ਫਿਰਾ ਨਹੀਂ ਪੁੱਛ ਪੁਛਾ ਸਕਯਾ
ਕਰੇ ਪੰਥ ਕਬੂਲ ਕਰਤਾਰ ਸਿੰਘਾ ਬਣਿਆਂ ਜੋ ਕੁਝ ਮੈਂ ਬਣਾ ਸਕਯਾ

---

ஃ ਮਾਝਾ ਲਹੌਰ ਦੇ ਨੇੜੇ ਹੋਣ ਕਰਕੇ ਬਹੁਤ ਵੈਰਾਨ ਹੋਯਾ।

() ਦੇਖੋ ਨਿਰਭੈ ਯੋਧਾ ਸਫਾ ੧੭੭ ਅਤੇ ਪੰਥ ਪ੍ਰਕਾਸ਼ ਭਾਈ ਰਤਨ ਸਿੰਘ ਜੀ ਭੰਗੂ ਸਫਾ ੧੬੦

ੳ-ਅਬਦੁਲ ਸਮੁੰਦ ਖਾਂ ਦੀਆਂ ਚਾਲਾਂ

ਬੰਦੇ ਮਰਨ ਪਿਛੋਂ ਸੂਬੇ ਸਿੰਘਾਂ ਤਾਈਂ ਖੁਲ੍ਹੇ ਗੱਫੇ ਹੈਸਨ ਵਰਤਾਇ ਦਿੱਤੇ
()ਕਾਹਨ ਸਿੰਘ ਹੋਰਾਂ ਤਾਈਂ ਰੱਖਨੌਕਰ ਲੋਭ ਤਲਬਾਂ ਭਾਗੀਆਂ ਪਾਇ ਦਿੱਤੇ
ਪਿਛੇ ਪਾ ਬੰਦਈਆਂ ਦੇ ਉਨ੍ਹਾਂ ਤਾਈਂ ਚੁਣ ਚੁਣ ਸਾਰੇ ਮਰਵਾਇ ਦਿੱਤੇ
ਜਦੋਂ ਜ਼ੋਰ ਬੰਦੱਈਆਂ ਦਾ ਟੁੱਟ ਗਿਆ ਫੇਰ ਰੁਖ ਏਧਰ ਪਲਟਾਇ ਦਿੱਤੇ
ਪਹਿਲਾਂ ਸਿੰਘ ਜੋ ਨੌਕਰੀ ਕਰਦੇ ਸੀ ਓਹਨਾਂ ਵਾਸਤੇ ਹੁਕਮ ਸੁਣਾਇ ਦਿੱਤੇ
ਅੱਧੀ ਤਲਬ ਸਰਦਾਰਾਂ ਦੀ ਕਰ ਦਿੱਤੀ ਖੋਹ ਸਾਰੇ ਇਖਤਯਾਰ ਘਟਾਇ ਦਿੱਤੇ
ਆਨੇ ਅਠ ਸਿਪਾਹੀ ਦੇ ਕਰ ਦਿੱਤੇ ਤੋਤੇ ਚਸ਼ਮੀ ਰੰਗ ਦਿਖਾਇ ਦਿੱਤੇ
ਜੀਦਾ ਜੀ ਕਰੇ ਘਰ ਚਲਾ ਜਾਵੇ ਸਾਨੂੰ ਲੋੜ ਨ, ਹੁਕਮ ਚੜ੍ਹਾਇ ਦਿੱਤੇ
ਏਸੇ ਤਰ੍ਹਾਂ ਲਾਹੌਰ ਤੋਂ ਸਿੰਘ ਕਢੇ ਧੱਕਾ ਮਾਰਕੇ ਬੱਲੇ ਗਿਰਾਇ ਦਿੱਤੇ
ਫੇਰ ਪਟਾ ਜਾਗੀਰ ਦਾ ਬੰਦ ਕੀਤਾ ਬੇਈਮਾਨੀ ਦੇ ਫ਼ੰਧ ਚਲਾਇ ਦਿੱਤੇ
ਥਾਂ ਥਾਂ ਸਿੰਘਾਂ ਉੱਤੇ ਜ਼ੋਰ ਪਾਇਆ ਕਈ ਕਰੜੇ ਡੰਨ ਲਗਾਇ ਦਿੱਤੇ
ਚੱਲੀ ਚਾਲ ਚੰਗੀ ਕਰਤਾਰ ਸਿੰਘਾ ਸਿੰਘ ਢਬ ਦੇ ਨਾਲ ਮੁਕਾਇ ਦਿੱਤੇ

ਸਿੰਘਾਂ ਦੇ ਸਿਰਾਂ ਤੇ ਸਖਤੀ

ਸਿੰਘ ਹੋਇ ਨਿਰਾਸ ਉਦਾਸ ਡਾਢੇ ਜੱਥੇ ਟੁਟ ਗਏ ਘਰੀਂ ਜਾਵੰਦੇ ਨੇ
ਕੁਝ ਰਹੇ ਸਰਦਾਰ ਜੋ ਜ਼ੋਰ ਵਾਲੇ ਫਿਰ ਟੁਰ ਉਹ ਝੱਟ ਲੰਘਾਵੰਦੇ ਨੇ
ਮੁਸਲਮਾਨ ਥਾਂ ਥਾਂ ਹੁਸ਼ਿਆਰ ਹੋਏ ਤੇਗ ਜ਼ੁਲਮ ਦੀ ਤੇਜ਼ ਕਰਾਵੰਦੇ ਨੇ
ਹਾਕਮ ਉੱਠ ਪਏ ਵੈਰੀ ਚਹੁੰ ਪਾਸੀਂ ਦੇਂਦੇ ਟਿਕਣ ਨ, ਦੁੱਖ ਪੁਚਾਵੰਦੇ ਨੇ
ਪਿੰਡਾਂ ਵਿਚ ਹੋਇਆ ਔਖਾ ਬੈਠਣਾ ਜੀ ਵੈਰੀ ਪਾ ਕੇ ਜ਼ੋਰ ਦਬਾਵੰਦੇ ਨੇ
ਵੇਖੋ ਸਮੇਂ ਨੇ ਆਣ ਕੇ ਰੰਗ ਬਦਲੇ ਖੁੰਝ ਵੇਲਿਓਂ ਸਿੰਘ ਪਛਤਾਵੰਦੇ ਨੇ
ਡੰਨ ਜੇਜ਼ੀਏ ਓਵੇਂ ਹੀ ਸ਼ੁਰੂ ਹੋਏ ਕਾਜ਼ੀ ਸੱਯਦ ਧੂੜ ਧੁਮਾਵੰਦੇ ਨੇ
ਜ਼ੋਰ ਪੈ ਗਿਆ ਆਣ ਕੇ ਹਾਕਮਾਂ ਦਾ ਕਸਰਾਂ ਸਾਰੀਆਂ ਉਹ ਕਢਾਵੰਦੇ ਨੇ
ਸਿੰਘ ਬਿੜਕ ਗਏ ਪੇਸ਼ ਜਾਵੰਦੀ ਨਾ ਕੱਠੇ ਹੋਣੇ ਜੱਥੇ ਨਾਹੀਂ ਪਾਵੰਦੇ ਨੇ

---

ੳ-੧੭ ਫਗਨ ੧੭੬੯ ਵਿਚ ਅਬਦੁਲ ਸਮੁੰਦ ਖਾਂ ਨੂੰ ਫਰੁਖਸੀਅਰ ਨੇ ਲਾਹੌਰ ਦੀ ਸੂਬੇਦਾਰੀ ਦਿਤੀ ।

()ਭਾਈ ਰਤਨ ਸਿੰਘ ਜੀ ਜੋ ਭਾਈ ਮਤਾਬ ਸਿੰਘ ਸ਼ਹੀਦ ਮੀਰਾਂ ਕੋਟੀਏ ਦੇ ਪੋਤਰੇ ਸਨ । ਓਹਨਾਂ ਨੇ ਆਪਣੇ ਪਿਤਾ ਭਾਈ ਰਾਇ ਸਿੰਘ ਜੀ ਪਾਸੋਂ ਉਸ ਵੇਲੇ ਦੇ ਸਭ ਗੁਜ਼ਰੇ ਹਾਲ ਸੁਣੇ ਤੇ ਕਲਮ ਬੰਦ ਕੀਤੇ ਸਨ ।

ਆਖਰ ਹੋਣਗੇ ਓਹੋ ਕਰਤਾਰ ਸਿੰਘਾ ਜਿਹੜੇ ਰੰਗ ਕਰਤਾਰ ਨੂੰ ਭਾਵੰਦੇ ਨੇ

ਸੂਬੇ ਦੇ ਜ਼ੋਰ ਤੇ ਜੁਲਮ

ਸੂਬੇ ਤੋੜ ਦਿਤਾ ਜੋਰ ਖਾਲਸੇ ਦਾ ਰਿਹਾ ਕਬਜ਼ੇ ਸਿੰਘਾਂ ਦੇ ਥਾਇ ਕੋਈ ਨ
ਝੱਟਫੇਰੀਆਂ ਡੌਂਡੀਆਂ ਦੇਸਅੰਦਰ ਨਾਲ ਸਿੰਘਾਂ ਦੇ ਮੇਲ ਮਿਲਾਇ ਕੋਈ ਨ
ਕਿਸੇ ਥਾਂ ਭੀ ਸਿੰਘ ਨ ਹੋਣ ਕੱਠੇ ਹੋਣਾ ਮੌਲਾ ਮੁਸਾਹਿਬਾ ਪਾਇ ਕੋਈ ਨ
ਰਹਿਣਦਿਹੋ ਨ ਸਿੰਘਾਂਨੂੰ ਵਿੱਚਪਿੰਡਾਂ ਬਾਹਰ ਗਿਆਂਨੂੰ ਰਸਦਪੁਚਾਇ ਕੋਈ ਨ
ਰੱਖਣ ਦਾੜ੍ਹੀਆ ਮੂੰਹਾਂ ਤੇ ਹਿੰਦੂ ਭੀ ਨ ਪਟੇ ਸਿਰ ਦੇ ਲੰਮੇ ਵਧਾਇ ਕੋਈ ਨ
ਕੇਸਦਾੜ੍ਹੀਵਾਲਾ ਸਾਰੇ ਦੇਸਅੰਦਰ ਹਿੰਦੂ ਸਿੰਘ ਫਿਰਦਾਨਜ਼ਰ ਆਇਕੋਈ ਨ
ਏਸ ਗਲ ਦਾ ਹਾਕਮ ਧਯਾਨ ਰੱਖਣ ਜੱਥਾ ਸਿੰਘਾਂ ਦਾ ਫਿਰੇ ਫਿਰਾਇ ਕੋਈ ਨ
ਮੇਟਦਿਹੋਨਿਸ਼ਾਨ ਕਰਤਾਰ ਸਿੰਘਾ ਉੱਕਾ ਸਿੰਘਾਂਦਾ ਲਿਹਾਜ਼ ਰਖਾਇ ਕੋਈ ਨ

ਪੰਥ ਦੇ ਸਿਰ ਤੇ ਬਿਪਤਾ

ਬਣੀ ਬਾਦਸ਼ਾਹੀ ਪੰਥ ਗਵਾ ਬੈਠਾ ਖੁੰਝ ਵੇਹਲਿਓਂ ਸਿੰਘ ਪਛਤਾਣ ਲਗੇ
ਸ਼ਾਹੀ ਲਸ਼ਕਰ ਮੱਝੇ ਦੇ ਵਿਚ ਫਿਰਦੇ ਸਿੰਘ ਲਾਂਭੇ ਹੋ ਝੱਟ ਲੰਘਾਣ ਲਗੇ
ਆਏ ਦਿਨ ਹੋ ਸੈਂਕੜੇ ਕਤਲ ਜਾਂਦੇ ਹਿੰਦੂ ਮੋਮਨ ਵੈਰ ਵਧਾਣ ਲਗੇ
ਕਿਤੇ ਕਰਦਾ ਮਦਦ ਇਮਦਾਦ ਕੋਈ ਨ ਸਗੋਂ ਦੇ, ਦੇ ਭੇਤ ਫੜਾਣ ਲਗੇ
ਸਿੰਘ ਜਾੜਾਂ ਪਹਾੜਾਂ ਨੂੰ ਚੜ੍ਹ ਗਏ ਔਖੇ ਸੌਖੇ ਹੋ ਝੱਟ ਟਪਾਣ ਲਗੇ
ਹਿੰਦੂ ਦਾੜ੍ਹੀਆਂ ਸਿਰ ਮੁਨਾ ਬੈਠੇ ਬੰਦੇ ਹਾਕਮਾਂ ਦੇ ਅਖਵਾਣ ਲਗੇ
ਮਾਝੇ ਵਿਚ ਤੂਫਾਨ ਬਰਪਾ ਹੋਯਾ ਹਾਕਮ ਜ਼ੁਲਮ ਹਨੇਰ ਮਚਾਣ ਲਗੇ
ਸਿੰਘ ਹੋ ਬੇਜ਼ੋਰ ਕਰਤਾਰ ਸਿੰਘਾ ਫਲ ਆਪਣੀ ਫੁੱਟ ਦਾ ਪਾਣ ਲਗੇ

ਸੂਬੇ ਦੀ ਹੋਰ ਚਾਲ

ਸੂਬੇ ਮਜ਼ਬੀ ਰੱਖ ਕੇ ਖਾਰ ਭਾਰੀ ਸਾਰੇ ਡੌਂਡੀਆਂ ਤਾਈਂ ਪਿਟਾਯਾ ਸੀ
ਵਿਚ ਦੇਸ ਪੰਜਾਬ ਦੇ ਫੇਰ ਹੋੱਕਾ ਮੁਸਲਮਾਨਾਂ ਦੇ ਤਾਈਂ ਸੁਣਾਯਾ ਸੀ
ਸਾਲਾਂ ਪਿਛਲਿਆਂ ਵਿਚ ਜੋ ਖਾਲਸੇ ਨੇ ਹੋਵੇ ਕਿਸੇ ਦਾ ਕੁਝ ਗੁਵਾਯਾ ਸੀ
ਹੋਵੇ ਲੁੱਟਿਆ ਕੁੱਟਿਆ ਕਿਸੇ ਤਾਈਂ ਮਾਰ ਕੋਈ ਸੰਬੰਧੀ ਖਪਾਯਾ ਸੀ

---

()ਸੂਬੇ ਅਬਦੁੱਲ ਸਮੁੰਦ ਖਾਂ ਨੇ ਏਸ ਗੱਲ ਦਾ ਬੀੜਾ ਹੀ ਉਠਾ ਲਿਆ ਸੀ ਕਿ ਸਿੰਘਾਂ ਦੀ ਤਾਕਤ ਨੂੰ ਮਲੀਆ ਮੇਟ ਕਰ ਦਿੱਤਾ ਜਾਵੇ, ਇਸ ਵਾਸਤੇ ਉਸਨੇ ਸਭ ਤੋਂ ਪਹਿਲਾਂ ਇਹ ਹੁਕਮ ਜਾਰੀ ਕੀਤੇ ਕਿ ਕੋਈ ਹਿੰਦੂ ਲੰਬੇ ਵਾਲਾਂ ਤੇ ਕੇਸਾਂ ਵਾਲਾ ਯਾ ਦਾੜ੍ਹੀ ਵਾਲਾ ਨਜਰ ਨ ਆਵੇ। ਜੋ ਦਾੜ੍ਹੀ ਤੇ ਕੇਸਾਂ ਵਾਲਾ ਨਜ਼ਰ ਆ ਜਾਵੇਗਾ,ਓਹ ਬੁਰੀ ਤਰ੍ਹਾਂ ਕਤਲ ਕੀਤਾ(ਦੇਖੋ ੧੬ ਤੇ

ਦਾਹਵਾ ਹਾਕਮਾਂ ਪਾਸ ਉਹ ਕਰੇ ਆ ਕੇ ਸਿੰਘਾਂ ਜਿਸ ਨੂੰ ਦੁੱਖ ਪੁਚਾਯਾ ਸੀ
ਬਦਲੇ ਲੈਂਦਿਆਂ ਸਭ ਕਰਤਾਰ ਸਿੰਘਾ ਸੂਬੇ ਜਾਣ ਫਸਾਦ ਵਧਾਯਾ ਸੀ

ਸਿੰਘਾਂ ਉੱਤੇ ()ਜ਼ੁਲਮ

ਜਾਰੀ ਹੁਕਮ ਲਾਹੌਰ ਤੇ ਹੋਇ ਜਦੋਂ ਵੈਰੀ ਸਿੰਘਾਂ ਤੇ ਹੱਥ ਉਠਾਨ ਲਗੇ
ਕਈ ਝੂਠੇ ਸੱਚੇ ਅਗੇ ਹਾਕਮਾਂ ਦੇ ਦਾਹਵੇ ਕਰ ਫਰਯਾਦਾਂ ਸੁਣਾਨ ਲਗੇ
ਗਈ ਹੋਇ ਪਾਈ ਭਾਵੇਂ ਇਕ ਭੀ ਨਾ ਗਏ ਸੈਂਕੜੇ ਜਾ ਲਿਖਾਨ ਲਗੇ
ਸਾਡੇ ਮਾਰ ਦਿਤੇ ਬੰਦੇ ਸਿੰਘਾਂ ਨੇ ਸੀ ਝੂਠੇ ਹਾਕਮ ਦਾਹਵੇ ਕਰਾਨ ਲਗੇ
ਸਾਨੂੰ ਸਿੰਘਾਂ ਨੇ ਸੀ ਵੱਡਾ ਦੁਖ ਦਿੱਤਾ ਲੁਟੇ ਗਏ ਹੈਸਾਂ ਜਤਲਾਨ ਲਗੇ
ਏਸੇ ਤਰ੍ਹਾਂ ਲਗੇ ਝੂਠੇ ਹੋਣ ਦਾਹਵੇ ਜ਼ਾਲਮ ਜ਼ੁਲਮ ਦੀ ਤੇਗ ਚਲਾਨ ਲਗੇ
ਮੁਸਲਮਾਨ ਪਿੰਡਾਂ ਵਿਚੋਂ ਉੱਠ ਪਏ ਬਹੁਤੇ ਹਿੰਦੂ ਭੀ ਪਿਆਰ ਵੰਡਾਨ ਲਗੇ
ਕਰ ਕਰ ਸ਼ਿਕਾਇਤਾਂ ਸਿੰਘਾਂ ਉੱਤੇ ਬੇਦੋਸਿਆਂ ਤਈਂ ਫਸਾਨ ਲਗੇ
ਵੈਰੀ ਸਿੰਘਾਂ ਦਾ ਹੋਯਾ ਪੰਜਾਬ ਸਾਰਾ ਫੜ ਫ਼ੜ ਹਾਕਮ ਮਰਵਾਨ ਲਗੇ
ਐਵੇਂ ਜੀਧਾ ਕੋਈ ਜਾ ਕੇ ਨਾਮ ਲਵੇ ਫੜ ਓਸੇ ਨੂੰ ਸਜ਼ਾ ਦੁਵਾਨ ਲਗੇ
ਸਿੱਧੇ ਸਾਦਿਆਂ ਕਿਰਤੀਆਂ ਸਿੰਘਾਂ ਤਾਈਂ ਫੜਫੜ ਜਿਹਲੀਂ ਭੇੜੇਪਾਨ ਲਗੇ
ਹਾਕਮ ਫ਼ਿਰਨ ਭੂਤੇ ਪਿੰਡਾਂ ਵਿਚ ਸਾਰੇ ਲੱਭ ਲੱਭ ਕੇ ਸਿੰਘ ਮੁਕਾਨ ਲਗੇ
ਜ਼ਬਤਕਰ ਸਿੰਘਾਂ ਦੀਆਂ ਜਾਇਦਾਦਾਂ ਸਾਂਝਾਂ ਵਾਲਿਆਂ ਤਾਈਂ ਦਿਵਾਨ ਲਗੇ
ਕੋਈ ਗਵਾਹ ਨ ਸ਼ਾਹਦ ਵਕੀਲ ਕੋਈ ਜੋ ਚਾਹਨ ਸੋ ਕਰਨ ਕਰਵਾਨ ਲਗੇ
ਸੋ ਬਿਨਾਂ ਦੋਸ਼ੋਂ ਫੜ ਕਤਲ ਕੀਤੇ ਜੇਹਲੀਂ ਸੁਟ ਕੇ ਦੁਖ ਪੁਚਾਨ ਲਗੇ
ਜਿਹੜਾ ਨਜ਼ਰ ਪਿਆ ਓਹੋ ਫੜ ਲਿਆ ਸਿੰਘ ਬਹੁਤ ਹੀ ਦੁਖ ਉਠਾਨ ਲਗੇ
ਦਿੱਤਾ ਹਾਕਮਾਂ ਛੱਡ ਇਨਸਾਫ ਤਾਈਂ ਪਰਜਾ ਕਰਕੇ ਜ਼ੁਲਮ ਸਤਾਨ ਲਗੇ
ਰਸਤੇ ਆਪਣੇ ਵਿਚ ਕਰਤਾਰ ਸਿੰਘਾ ਕੰਡੇ ਮੂਰਖ ਬਣ ਖਿੰਡਾਨ ਲਗੇ

ਵਾਕ ਕਵੀ

ਸਿੰਘ ਤੰਗ ਕੀਤੇ ਡਾਢੇ ਹਾਕਮਾਂ ਨੇ ਬੁਰੇ ਦਿਨਾਂ ਦੀ ਆਣ ਕੇ ਮਾਰ ਪੈ ਗਈ

---

()ਗਵਰਨਰ ਲਾਹੌਰ ਵੱਲੋਂ ਸਿੱਖਾਂ ਨੂੰ ਮਲੀਆਮੇਟ ਕਰ ਦੇਣ ਤੇ ਸਖਤ ਹੁਕਮ ਜਾਰੀ ਹੋ ਗਏ। ਅਤੇ ਸਿੱਖਾਂ ਦੇ ਸਿਰਾਂ ਦਾ ਇਨਾਮ ਰੱਖਯਾ ਗਿਆ (ਸ਼ੁ: ਮੁ: ਲ:)

੧੫ ਸਫੇ ਦੀ ਬਾਕੀ)ਜਾਵੇਗਾ, ਇਸ ਗੱਲ ਨੇ ਸਿੰਘਾਂ ਵਿਚ ਹਿਲਜੁਲੀ ਤੇ ਘਬਰਾਹਟ ਪਾ ਦਿਤੀ। ਜਿਸ ਕਰਕੇ ਜੰਗੀ ਸਿੰਘ ਜਾੜਾਂ ਤੇ ਪਹਾੜਾਂ ਵਿਚ ਜਾ ਵੜੇ। ਲਤੀਫ ਸਫ਼ਾ ੧੯੯, ਅਤੇ ਹਿਸਟਰੀ ਪੰਜਾਬ ਪਬਲਿਸ਼ਡ ਬਾਈ ਡਬਲਯੂ, ਐਚ, ਐਲਨ ਐਂਡ ਕੰਪਨੀ ਲੰਦਨ ਸਫ਼ਾ ੧੮੨, ੧੮੩

ਪਿੰਡ ਛਡਕੇ ਜੰਗਲੀਂ ਸਿੰਘ ਵੜ ਗਏ ਪਿਛੇ ਵੈਰੀਆਂ ਦੀ ਉੱਠ ਧਾੜ ਪੈ ਗਈ
ਮਾਰੂਦੇਸ ਹੋਇਆਸਾਰਾਖਾਲਸੇ ਦਾ ਮੁਸਲਮਾਨਪਰਜਾ ਖਾ ਕੇ ਖਾਰ ਪੈ ਗਈ
ਮੁਢੋਂ ਹਿੰਦੂ ਭੀ ਯਾਰ ਨੇ ਖਾਲਸੇ ਦੇ ਓਹਨਾਂਵਲੋਂ ਭੀ ਪ੍ਰੀਤ ਦੇ ਭਾਰ ਪੈ ਗਈ
ਸਿੰਘ ਤੰਗ ਹੋਕੇ ਪਿੰਡ ਛਡ ਗਏ ਬਾਜ਼ੀ ਸਿਰੇ ਚੜ੍ਹੀ ਵਿਚ ਹਾਰ ਪੈ ਗਈ
ਹੁਣ ਕਰੀਏ ਕੀਹ ਕਰਤਾਰ ਸਿੰਘਾ ਇਹ ਸਿੰਘਾਂ ਦੇ ਤਾਈਂ ਵਿਚਾਰ ਪੈ ਗਈ

ਸਿੰਘਾਂ ਨੇ ਕੱਠੇ ਹੋਕੇ ਆਪਣਾ ਆਪ ਸੰਭਾਲਣਾ

ਖਿੰਡ ਪੁੰਡਕੇ ਸਿੰਘ ਸਨ ਦੁਖੀ ਹੋਏ ਪਾਟੋਧਾੜ ਹੋ ਪਈਆਂ ਖੁਆਰੀਆਂ ਸਨ
ਜਥੇਬੰਦੀ ਨੂੰ ਤੋੜ ਲਾਚਾਰ ਹੋਏ ਸਿਰ ਪਈਆਂ ਮੁਸੀਬਤਾਂ ਭਾਰੀਆਂ ਸਨ
ਵੇਖੋ ਵੈਰੀ ਦੇ ਉਤੇ ਇਤਬਾਰ ਕਰਕੇ ਸਭ ਜਿਤਕੇ ਬਾਜੀਆਂ ਹਾਰੀਆਂ ਸਨ
ਪਿਛੇ ਲੋਭਦੇ ਖਾਲਸਾਖੁਵਾਰਹੋਇਆ ਗਈਆਂਬਰਕਤਾਂਘਰੋਂਆਸਾਰੀਆਂ ਸਨ
ਗਏ ਵੇਲੇ ਨੂੰ ਝੂਰਦੇ ਬਾਊਂ ਬਾਈਂ ਜਦ ਬਣੀਆਂ ਬਹੁਤ ਲਾਚਾਰੀਆਂ ਸਨ
ਕਠੇ ਹੋਣ ਲਗੇ ਕਰਤਾਰ ਸਿੰਘਾ ਸੁਰਤਾਂ ਖਾਲਸੇ ਫੇਰ ਸੰਭਾਰੀਆਂ ਸਨ

ਸਿੰਘਾਂ ਦੀਆਂ ਵਿਚਾਰਾਂ

ਮਿਲ ਮਿਲ ਲਗੇ ਸਿੰਘ ਸੋਚ ਕਰਨੇ ਕਿਵੇਂ ਆਪਣਾ ਆਪ ਬਚਾਈਏ ਜੀ
ਵੈਰੀ ਦੇਸ ਹੋ ਕੇ ਸਾਡੇ ਮਗਰ ਲੱਗਾ ਛਡ ਬਾਲ ਬੱਚੇ ਕਿਥੇ ਜਾਈਏ ਜੀ
ਪਿੰਡਾਂ ਵਿਚ ਹੋਇਆ ਸਾਡਾ ਫਿਰਨ ਔਖਾ ਪਈ ਉੱਠ ਸਾਡੇਪਿਛੇ ਸ਼ਾਹੀ ਏ ਜੀ
ਪਾਟੋ ਧਾੜ ਹੋ ਅਸੀਂ ਖਵਾਰ ਹੋਏ ਜਥੇਬੰਦੀ ਹੁਣ ਫੇਰ ਵਧਾਈਏ ਜੀ
ਜਥੇਬੰਦ ਹੋਕੇ ਫਿਰੀਏ ਦੇਸ ਅੰਦਰ ਕਲੇ ਕਲੇ ਨਾ ਦੁਖ ਉਠਾਈਏ ਜੀ
ਸ੍ਰੀ ਸਾਹਿਬ ਦੀ ਮੁੜਕੇ ਓਟ ਲਈਏ ਮਜ਼ਾ ਵੈਰੀਆਂ ਤਾਈਂ ਚਖਾਈਏ ਜੀ
ਦੂਰੋਂ ਨੇੜਿਓਂ ਸਿੰਘਾਂ ਨੂੰ ਸਦ ਲਈਏ ਓਸੇ ਤਰ੍ਹਾਂ ਮੁੜ ਦਲ ਬਣਾਈਏ ਜੀ
ਕਰੀਏ ਡਟ ਮੁਕਾਬਲਾ ਵੈਰੀਆਂ ਦਾ ਸ਼ਾਨ ਪੰਥ ਦੀ ਜਾਂਦੀ ਬਚਾਈਏ ਜੀ
ਘਾਲਾਂ ਘਾਲੀਆਂ ਗਈਆਂ ਨੇ ਭੰਗਭਾੜੇ ਮੇਹਨਤਕੀਤੀ ਨੂੰ ਸਿਰੇ ਚੜ੍ਹਾਈਏ ਜੀ
ਜੇਕਰ ਏਸੇ ਤਰ੍ਹਾਂ ਰਹੀ ਖਾਲਸਾ ਜੀ ਕਿਸੇ ਦਿਨ ਅਸੀਂ ਮੁਕ ਜਾਈਏ ਜੀ
ਸ਼ਾਨ ਮਾਨ ਬਿਨਾਂ ਕਾਹਦੀ ਜਿੰਦਗੀ ਹੈ ਦਾਗਨਾਮਤਾਈਂ ਕਾਹਨੂੰ ਲਾਈਏ ਜੀ
ਕਈ ਗੁਰੂ ਅਸਥਾਨ ਭੀ ਢਹਿ ਗਏ ਨੇ ਅਖੀਂ ਵੇਖਕੇ ਕਿਵੇਂ ਸਹਾਈਏ ਜੀ
ਸਿੱਖ ਧਰਮ ਜਾਂਦਾ ਨਜ਼ਰ ਆਂਵਦਾ ਏ ਜਾਨ ਹੀਲ ਆਜ਼ਾਦ ਕਰਾਈਏ ਜੀ
ਪਿਛੇ ਹੋਈਆਂ ਕੁਰਬਾਨੀਆਂ ਜਾਣ ਐਵੇਂ ਜੇਕਰ ਅਸੀਂ ਨ ਹੱਥ ਦਿਖਾਈਏ ਜੀ

ਘਾਲਾਂ ਘਾਲੀਆਂ ਦਸਵੇਂ ਪਾਤਸ਼ਾਹ ਜੋ ਓਹਨਾਂ ਤਾਈਂ ਜੇ ਮੁਫਤ ਗਵਾਈਏ ਜੀ
ਫੇਰ ਜ਼ਿੰਦਗੀ ਨੂੰ ਧਿਰਕਾਰ ਸਮਝੋ ਬੇਸ਼ਰਮ ਹੋ ਝੱਟ ਲੰਘਾਈਏ ਜੀ
ਉਤੇ ਧਰਮ ਦੇ ਹੋਣ ਕੁਰਬਾਨ ਚੰਗਾ ਗੀਦੀ ਬਣ ਨਾ ਦਾਗ ਲਵਾਈਏ ਜੀ
ਜਿਨ੍ਹਾਂ ਪੰਥ ਦੇ ਤਾਈਂ ਸਤਾਇਆ ਏ ਓਹਨਾਂ ਤਾਈਂ ਏਹ ਗਲ ਜਤਾਈਏ ਜੀ
ਪੰਥ ਜੀਊਂਦਾ ਸਦਾ ਕਰਤਾਰ ਸਿੰਘਾ ਚੜ੍ਹਿਆ ਸਿਰ ਹੁਧਾਰ ਹੁਣ ਲਾਹੀਏ ਜੀ

ਪੰਥ ਦਾ ਇਕੱਠ

ਮਾਝੇ ਮਾਲਵੇ ਦਰਪ ਤੇ ਦੇਸ ਨੱਕੇ ਖਬਰਾਂ ਪਹੁੰਚੀਆਂ ਪੰਥ ਨੂੰ ਜਾ ਸਾਰੇ
ਬਾਂਗਰ, ਮੈਨਦਵਾਬ, ਰਿਆੜਕੀ ਤੋਂ ਸੁਣ ਆਉਣ ਲੱਗੇ ਸਿੰਘ ਧਾ ਸਾਰੇ
ਜਿਥੇ ਜਿਥੇ ਹੈਸਨ ਸਿੰਘ ਚਲੇ ਆਏ ਗਏ ਰਾਜਪੂਤਾਨਿਓਂ ਆ ਸਾਰੇ
ਅੰਮ੍ਰਿਤਸਰ ਗਿਰਦੇ ਲਗੇ ਹੋਣ ਕਠੇ ਨਜ਼ਰ ਹਾਕਮਾਂ ਤਇ ਂ ਬਚਾ ਸਾਰੇ
ਵੀਰ ਵੀਰਾਂ ਨੂੰ ਮਿਲਕੇ ਖੁਸ਼ੀ ਹੋਏ ਮਿਲੇ ਵਿਛੜੇ ਜੱਫੀਆਂ ਪਾ ਸਾਰੇ
ਇਕ ਦੂਸਰੇ ਤੋਂ ਸੁਣ ਦੁਖਾਂ ਤਾਈਂ ਵਿਚੇ ਵਿਚ ਰਹੇ ਪਛਤਾ ਸਾਰੇ
ਬੈਠ ਬੈਠ ਲਗੇ ਗੁਰਮਤੇ ਸੋਧਣ ਸੋਚਾਂ ਸੋਚਦੇ ਨਜਰ ਦੁੜਾ ਸਾਰੇ
ਕਿਵੇਂ ਵੈਰੀਆਂ ਤੋਂ ਬਦਲੇ ਲਏ ਜਾਵਣ ਦੇਈਏ ਹਾਕਮਾਂ ਦੇ ਲਾਹ ਚਾ ਸਾਰੇ
ਜਥੇ ਕੱਠੇ ਰਹਿ ਕਰੋ ਮੁਕਾਬਲਾ ਜੀ ਲਵੋ ਵੈਰੀ ਤੋਂ ਠਾਣੇ ਛੁਡਾ ਸਾਰੇ
ਤਕੜੇ ਹੋ ਜਾਉ ਉਤੇ ਕੁਰਬਾਨੀਆਂ ਦੇ ਦਿਹੋ ਫਿਕਰ ਫ਼ਾਕੇ ਸਿਰੋਂ ਲਾਹ ਸਾਰੇ
ਨੀਚਾ ਵੈਰੀ ਦੇ ਤਈਂ ਦਿਖਾਇ ਦਿਹੋ ਦਿਹੋ ਤੁਰਤ ਹੀ ਗਦਰ ਮਚਾ ਸਾਰੇ
ਜਿਨ੍ਹਾਂ ਜ਼ੁਲਮ ਕੀਤੇ ਉਤੇ ਖਾਲਸੇ ਦੇ ਦੂਣੇ ਉਨ੍ਹਾਂ ਨੂੰ ਦਿਹੋ ਭੁਗਤਾ ਸਾਰੇ
ਮਾਰ ਸੂਬੇ ਦੀ ਹੋਸ਼ ਭੁਲਾਇ ਦੇਵੋ ਚੰਡੀ ਝਬਦੇ ਦਿਹੋ ਖੜਕਾ ਸਾਰੇ
ਨਾਨੀ ਆਇ ਚੇਤੇ ਕਰਤਾਰ ਸਿੰਘਾ ਜ਼ਾਲਿਮ ਹੋਣ ਸਿੱਧੇ ਮੂੰਹ ਦੀ ਖਾ ਸਾਰੇ

ਕਸੂਰ ਦੇ ਅਫਗਾਨ ਸਰਦਾਰ ਹੁਸੈਨ ਖਾਂ ਦੀ ਬਗਾਵਤ ਅਤੇ ਮਾਝੇ ਵਿਚ ਰੌਲਾ

ਆਏ ਦਿਨ ਲਾਹੌਰ ਤੋਂ ਹੁਕਮ ਨਿਕਲ ਣ ਪਈਆਂ ਸਿੰਘਾਂ ਦੇ ਭਾ ਖਵਾਰੀਆਂ ਸਨ
ਕਿਸੇ ਵੇਲੇ ਸੂਬਾ ਨਹੀਂ ਸੀ ਚੈਨ ਲੈਂਦਾ ਸੀਨੇ ਵਿਚ ਮਜ਼ਬੀ ਖਾਰਾਂ ਭਾਰੀਆਂ ਸਨ
ਇਹਨੀਂ ਦਿਨੀਂ ਅਫਗਾਨ ਹੁਸੈਨ ਖਾਂ ਨੇ ਸ਼ਾਹੀ ਚੌਕੀਆਂ ਮਾਰ ਨਿਕਾਰੀਆਂ ਸਨ
ਸ਼ਾਹੀ ਮਾਲ ਸਾਰਾ ਜ਼ਬਤ ਕਰ ਲਿਆ ਸੀ ਕੁਤਬੁਦੀਨ ਤੇ ਲਾਲੀਆਂ ਤਾੜੀਆਂ ਸਨ
ਉਹ ਜਾਨ ਬਚਾਇਕੇ ਨੱਸ ਗਿਆ ਜਾ ਲਾਹੌਰ ਉਸ ਅਰਜ਼ਾਂ ਗੁਜ਼ਾਰੀਆਂ ਸਨ
ਦੰਦ ਪੀਹਕੇ ਅਬਦੁਲ ਸਮੁੰਦ ਖਾਂ ਨੇ ਫੌਜਾਂ ਉਤੇ ਕਸੂਰ ਉਲਾਰੀਆਂ ਸਨ

ਹੁਸੈਨ ਖਾਂ ਭੀ ਅਗੇ ਘੱਟ ਨਹੀਂ ਸੀ ਓਸ ਕੀਤੀਆਂ ਸਭ ਤਿਆਰੀਆਂ ਸਨ
ਵੇਖ ਖੁਲ੍ਹਾ ਮੈਦਾਨ ਕਰਤਾਰ ਸਿੰਘਾ ਪਾਸ ਚੂਹਨੀਆਂ ਫੌਜਾਂ ਉਤਾਰੀਆਂ ਸਨ

ਲਾਹੌਰ ਦੀ ਫੌਜ

ਹਾਫ਼ਿਜ਼ ਅਲੀ ਖਾਂ ਮੁਛਾਂ ਨੂੰ ਤਾ ਦੇਂਦਾ ਲੈਕੇ ਅੱਠ ਹਜ਼ਾਰ ਜਵਾਨ ਚੜ੍ਹਿਆ
ਕੁਲੀਨਕੁਲੀਖਾਂਜਾਨੀਖਾਂਖਾਨਆਰਿਫ਼ ਖ੍ਵਾਜਾਰਹਿਮਤੁਲਾਅਖਗਰਖਾਨ ਚੜ੍ਹਿਆ
ਸ਼ਾਹੀ ਫੌਜ ਦੇ ਸਿਪਹ ਸਾਲਾਰ ਸਨ ਇਹ ਹਸਨ ਖਾਂ ਤੇ ਕਟਕ ਮਹਾਨ ਚੜ੍ਹਿਆ
ਤੋਪਾਂ, ਰਹਿਕਲੇ ਲਏ ਜੰਬੂਰਚੇ ਕਈ ਅਬਦੁਸਮੁੰਦਦਾ ਹੁਕਮ ਤੂਫਾਨ ਚੜ੍ਹਿਆ
ਝੱਖੜ ਸੂਬੇ ਦੇ ਹੁਕਮਿ ਕੁਹਰਾਮ ਵਾਲਾ ਮਾਝੇ ਦੇਸ਼ ਦੀ ਮਿੱਟੀਉਡਾਨ ਚੜ੍ਹਿਆ
ਲੁਛਣ ਸੂਰਮੇ ਕਈ ਕਰਤਾਰ ਸਿੰਘਾ ਮਲਕੁਲ ਮੌਤ ਨੂੰ ਰਬੀ ਫ਼ਰਮਾਨ ਚੜ੍ਹਿਆ

ਚੂਹਨੀਆਂ ਪਾਸ ਦੋਹਾਂ ਦਲਾਂ ਦਾ ਮੁਕਾਬਲਾ

ਖੁਲੇ ਚੂਹਨੀਆਂ ਵਾਲੇ ਮੈਦਾਨ ਦੇ ਵਿਚ ਦੋਹਾਂ ਪਾਸਿਆਂ ਵਲੋਂ ਜੁਵਾਨ ਨਿਕਲੇ
ਯੋਧੇ ਵਾਂਗ ਸ਼ੇਰਾਂ ਛਾਲਾਂ ਮਾਰਦੇ ਸਨ ਇਕ ਦੂਸਰੇ ਨੂੰ ਮਾਨੋ ਖਾਨ ਨਿਕਲੇ
ਹਾਥੀ ਉਤੇ ਹੁਸੈਨ ਖਾਂ ਸੁਵਾਰ ਹੈਸੀ ਨਾਲ ਸੂਰਮੇ ਕਈ ਅਫਗਾਨ ਨਿਕਲੇ
ਸ਼ਾਹੀ ਸਿਪਹ ਸਾਲਾਰ ਕਰਤਾਰ ਸਿੰਘਾ ਅਗੇ ਹੋ ਫੌਜਾਂ ਨੂੰ ਲੜਾਨ ਨਿਕਲੇ

ਲੜਾਈ

ਮਾਰ ਖੋਰੇ ਦਲੇਰ ਸਨ ਦੋਵੇਂ ਪਾਸੇ ਹਥੋ ਹਥੀ ਦਾ ਜੰਗ ਮਚਾਇ ਦਿਤਾ
ਥੋਹੜਾ ਚਿਰ ਸੀ ਤੋਪ ਬੰਦੂਕ ਚਲੀ ਆਖਰ ਹਥ ਤਲਵਾਰਾਂ ਤੇ ਪਾਇ ਦਿਤਾ
ਹਾਫ਼ਿਜ਼ਅਲੀਖਾਂ ਹਾਥੀਤੇ ਲੜ ਰਿਹਾ ਸੀ ਓਸਹੁਕਮ ਦੇ ਢੋਲ ਖੜਕਾਇ ਦਿਤਾ
ਸਣੇ ਸਿਪਹ ਸਾਲਾਰਾਂ ਦੇ ਫੌਜ ਸਾਰੀ ਗਲ ਪੈ ਗਈ ਹੱਲਾ ਕਰਵਾਇ ਦਿਤਾ
ਹਾਫ਼ਿਜ਼ ਅਲੀ ਖਾਂ ਨੇ ਗੋਲੀ ਮਾਰ ਕਰਕੇ ਖਾਂ ਹੁਸੈਨ ਨੂੰ ਪਾਰ ਬੁਲਾਇ ਦਿਤਾ
ਉਹ ਉਲਟਕੇ ਹੌਦਯੋਂ ਪਿਆ ਥਲੇ ਰਬ ਬਾਜ਼ੀ ਤਾਈਂ ਉਲਟਾਇ ਦਿਤਾ
ਫੌਜ ਦੌੜ ਗਈ ਸਾਰੀ ਕਸੂਰੀਆਂ ਦੀ ਸ਼ਾਹੀ ਫੌਜ ਨੇ ਧੌਂਸਾ ਵਜਵਾਇ ਦਿਤਾ
ਸਿਰਕੱਢ ਸ੍ਰਦਾਰ ਹੁਸੈਨ ਖਾਂ ਦਾ ਅਬਦੁਲ ਸਮੁੰਦ ਖਾਂ ਕੂਚ ਕਰਾਇ ਦਿਤਾ
ਠਾਣੇ ਆਪਣੇ ਸਾਰੇ ਬੈਠਾਇ ਮੁੜਕੇ ਸ਼ਾਹੀ ਫੌਜ ਦਾ ਧਮੂਾ ਬੈਠਾਇ ਦਿਤਾ
()ਵੜਯਾ ਆਨ ਲਾਹੌਰ ਕਰਤਾਰ ਸਿੰਘਾ ਇਹ ਫਸਤਾ ਰੱਬ ਮੁਕਾਇ ਦਿਤਾ

---

()ਸੂਬਾ ਅਬਦੁਲ ਸਮੁੰਦ ਦਲੇਰ ਜੰਗ ਜਦੋਂ ਏਸ ਸੋਰਸ਼ ਨੂੰ ਦਬਾਕੇ ਲਾਹੌਰ ਪੁਜਾ ਤਦ ਸੱਯਦਾਂ ਵਜ਼ੀਰਾਂ ਵਲੋਂ ਫਤੇ ਦੀ ਖੁਸ਼ੀ ਵਿਚ ਸੂਬੇ ਨੂੰ 'ਸੈਫਉਦਦੌਲਾ' ਦਾ ਖਿਤਾਬ ਦਿੱਤਾ ਗਿਆ ਸੀ ।

ਸਿੰਘ

ਆਪੋ ਵਿਚ ਗਏ ਪਾਪੀ ਜੂਝ ਜਦੋਂ ਸਿੰਘਾਂ ਖੂਬ ਵੇਲਾ ਤਦੋਂ ਤਾੜਿਆ ਸੀ
ਚੁਣ ਚੁਣਕੇ ਮੁਖਬਰਾਂ ਪਾਮਰਾਂ ਨੂੰ ਲਭ ਲਭ ਬੁਰੀ ਤਰ੍ਹਾਂ ਮਾਰਿਆ ਸੀ
ਸਿੰਘ ਸੂਰਮੇ ਮਾਝੇ ਦੇ ਵਿਚ ਫਿਰ ਗਏ ਟੁਕਰ ਬੋਚਾਂ ਨੂੰ ਝੰਬਯਾ ਝਾੜਿਆ ਸੀ
ਏਸ ਰਾਮ ਰੌਲੇ ਵਿਚ ਖਾਲਸੇ ਨੇ ਬੜਾ ਆਪਣਾ ਕੰਮ ਸਵਾਰਿਆ ਸੀ
ਲੁਟ ਪੁਟ ਕੇ ਜਾਬਰਾਂ ਜ਼ਾਲਮਾਂ ਨੂੰ ਭੁਖ ਨੰਗ ਦਾ ਦੁਖ ਉਤਾਰਿਆ ਸੀ
ਆਪਤ ਧਰਮਸਿੰਘਾਂਲਈ ਹੋਗਿਆ ਸੀ ਓਹਨਾਂਅੱਕਕੇ ਧਰਮਇਹਧਾਰਿਆ ਸੀ
ਆਪਤ ਧਰਮਨਜਾਇਜ਼ਨੂੰਜਾਇਜ਼ਕਰਦਾ ਕੰਮਨਵਾਨ ਕੋਈ ਨਿਕਾਰਿਆ ਸੀ
ਮਰਦ ਕੀਹ ਨਹੀਂ ਕਰਦਾ ਕਰਤਾਰ ਸਿੰਘਾ ਰਬ ਕਰੜਾ ਸਮਾਦਿਖਾਰਿਆ ਸੀ

ਸਾਰੇ ਦੇਸ ਵਿਚ ਰੌਲਾ

ਇਟ ਚੁਕਦੇ ਨੂੰ ਪਥਰ ਚੁਕ ਲਿਆ ਸਿੰਘਾਂ ਦੇਸ ਵਿਚ ਗਦਰ ਮਚਾਇ ਦਿਤਾ
ਜਥੇ ਖਿਲਰਕੇ ਦੇਸ ਦੇ ਵਿਚ ਵੜੇ ਤੇਜ਼ ਤੇਗ ਦੇ ਤਾਈਂ ਕਰਾਇ ਦਿਤਾ
ਘਰੀਂ ਜ਼ਾਲਮਾਂ ਲੁਟ ਮਚਾਇ ਦਿਤੀ ਫੜ ਵੈਰੀਆਂ ਤਾਈਂ ਖਪਾਇ ਦਿਤਾ
ਜਿਨ੍ਹਾਂ ਸਿੰਘਾਂ ਤੇਝੂਠੇ ਇਲਜ਼ਾਮਲਾਏ ਓਹਨਾਂ ਤਾਈਂ ਬਰਬਾਦ ਕਰਾਇ ਦਿਤਾ
ਵਡੇ ਖਾਨਾਂ ਅਮੀਰਾਂ ਦੇ ਗੁਮਰ ਤੋੜੇ ਮਾਰ ਜ਼ਾਲਮਾਂ ਤਈਂ ਰੁਵਾਇ ਦਿਤਾ
ਠਾਣੇ ਤੋੜ ਸਾਰੇ ਕਢੇ ਸਿੰਘ ਬਾਹਰ ਖਾਲੀ ਜੇਹਲਾਂ ਦੇ ਤਾਈਂ ਕਰਾਇ ਦਿਤਾ
ਘਰਬਾਰ ਹੋਏ ਜ਼ਬਤ ਜਿਨ੍ਹਾਂ ਦੇ ਸੀ ਦੂਣਾ ਉਨ੍ਹਾਂ ਨੂੰ ਮਾਲ ਦੁਵਾਇ ਦਿਤਾ
ਅਗੇ ਸਿੰਘ ਨਠੇ ਫਿਰਦੇ ਜੰਗਲੀਂ ਸਨ ਫੇਰ ਵੈਰੀਆਂ ਨੂੰ ਵਖਤ ਪਾਇ ਦਿਤਾ
ਮੁਸਲਮਾਨ ਨਠੇ ਛਡ ਪਿੰਡਾਂ ਤਾਈਂ ਹਥੋ ਹਥੀ ਹੀ ਮਜ਼ਾ ਚਖਾਇ ਦਿਤਾ
ਸਿੰਘਾਂ ਤੇਗ ਵਾਹੀ ਉਤੇ ਜ਼ਾਲਮਾਂ ਦੇ ਹਸਦੇ ਹਾਕਮਾਂ ਤਾਈਂ ਰੁਵਾਇ ਦਿਤਾ
ਸ਼ੋਰ ਪਿਆ ਪੰਜਾਬ ਦੇ ਵਿਚ ਭਾਰਾ ਬਾਦਸ਼ਾਹੀ ਨੂੰ ਸਿੰਘਾਂ ਹਿਲਾਇ ਦਿਤਾ
ਸੂਬਾ ਹੋਇਆ ਹੈਰਾਨ ਕਰਤਾਰ ਸਿੰਘਾ ਓਹਦੀ ਹੋਸ਼ ਦੇ ਤਾਈਂ ਭੁਲਾਇ ਦਿਤਾ

ਤਥਾ

ਦੇਸ ਵਿਚ ਲਗੇ ਫਿਰਨ ਸਿੰਘ ਸਾਰੇ ਜਿਵੇਂ ਲੰਘਦਾ ਝਟ ਲੰਘਾਂਵਦੇ ਨੇ
ਪੈਂਦਾ ਟਾਕਰਾ ਜਿਸ ਥਾਂ ਹਾਕਮਾਂ ਦਾ ਹਥ ਹੋ ਤਕੜੇ ਅਗੋਂ ਲਾਂਵਦੇ ਨੇ
ਜੇਸੇ ਤਾਈਂ ਤੈਸੇ ਹੋਕੇ ਸਿੰਘ ਮਿਲੇ ਸ਼ੋਰ ਦੇਸ ਦੇ ਵਿਚ ਮਚਾਂਵਦੇ ਨੇ
ਇਕ ਦਮ ਸਿੰਘਾਂ ਰੌਲਾ ਪਾਇ ਦਿਤਾ ਮੁਸਲਮਾਨ ਡਾਢੇ ਘਬਰਾਂਵਦੇ ਨੇ

ਸੂਬੇ ਚਾਹਿਆ ਸੀ ਸਿੰਘ ਮਿਟਾ ਦੇਵਾਂ ਸਖਤੀ ਕੀਤਿਆਂ ਦੂਣੇ ਹੋ ਜਾਂਵਦੇ ਨੇ
ਜਾ ਜਾ ਕੇ ਨਿੱਤ ਲਾਹੌਰ ਬਹੁਤੇ 'ਅਸੀਂ ਲੁੱਟੇ ਗਏ' ਕੁਰਲਾਂਵਦੇ ਨੇ
ਸਾਨੂੰ ਸਿੰਘਾਂ ਨੇ ਮਾਰ ਤਬਾਹ ਕੀਤਾ ਹੀਲਾ ਕਰੋ ਸ਼ਿਕਾਇਤ ਸੁਣਾਂਵਦੇ ਨੇ
ਸੂਬਾ ਪਿਆ ਸੋਚੇ ਕਿੱਧਰ ਫੌਜ ਚਾੜ੍ਹਾਂ ਸਿੰਘ ਚਹੁੰ ਪਾਸੀਂ ਪੈ ਦਬਾਂਵਦੇ ਨੇ
ਛੇੜਾਂ ਛੇੜ ਕੇ ਆਪੇ ਹੀ ਗਲ ਪਾਈਆਂ ਬੈਠ ਹਾਕਮ ਪਏ ਪਛਤਾਂਵਦੇ ਨੇ
ਲੋਕ ਤੰਗ ਹੋ ਕੇ ਕਰਤਾਰ ਸਿੰਘਾ ਖਬਰਾਂ ਬਾਦਸ਼ਾਹ ਤਈਂ ਪੁਚਾਂਵਦੇ ਨੇ

### ਅਬਦੁਲ ਫ਼ਾਤਿਹਾ ਰੋਸ਼ਨ ਅਖਤਰ ਨਸੀਰੁਦੀਨ ਮੁਹੰਮਦ ਸ਼ਾਹ (ਰੰਗੀਲਾ)

()ਸਤਾਰਾਂ ਸੌਛਿਹੱਤਰੇ ਵਿੱਚ ਮਰਿਆ ਲਿਖਿਆ ਫਰੁਖਸੀਅਰ ਵਿਚਾਰ ਭਾਈ
ਪਿੱਛੇ ਓਸਦੇ ਮੁਹੰਮਦਸ਼ਾਹ ਬੈਠਾ ਤਖਤ ਦਿੱਲੀ ਦਾ ਵੱਡਾ ਸੰਭਾਰ ਭਾਈ
ਇਹ ਬਾਦਸ਼ਾਹ ਬਹੁਤ ਅੱਯਾਸ਼ ਹੈਸੀ ਰੰਗ ਰਾਗ ਦਾ ਇਹਨੂੰ ਪਿਆਰ ਭਾਈ
ਇਹਦੇ ਵਕਤ ਦਿੱਲੀਪਈ ਬਹੁਤ ਢਿੱਲੀ ਇੰਤਜ਼ਾਮ ਵਿਚਪਿਆਵਿਗਾੜ ਭਾਈ
ਸੂਬੇ ਕਈ ਸਨ ਖੌਫ਼ ਭੁਲਾ ਬੈਠੇ ਬੈਠੇ ਕਈ ਹੋ ਗਏ ਖ਼ੁਦ ਮੁਖਤਾਰ ਭਾਈ
ਪਹੁੰਚੀ ਖ਼ਬਰ ਪੰਜਾਬ ਕਰਤਾਰਸਿੰਘਾ ਹੋਇਆ ਸੁਣਕੇ ਬਹੁਤ ਲਾਚਾਰ ਭਾਈ

### ਅਬਦੁਲ ਸਮੁੰਦ ਖਾਂ ਦੀ ਮੁਲਤਾਨ ਵਿਚ †ਤਬਦੀਲੀ

ਖਬਰਾਂ ਬਾਦਸ਼ਾਹ ਨੂੰ ਦਿੱਲੀ ਪਹੁੰਚੀਆਂ ਜਾਂ ਹੋਯਾ ਸੁਣਕੇ ਬਹੁਤ ਹੈਰਾਨ ਸਮਝੋ
ਬੰਦੋਬਸਤ ਪੰਜਾਬ ਖਰਾਬ ਹੋਯਾ ਫੈਲੀ ਬਦਅਮਨੀ ਭਾਰੀ ਆਨ ਸਮਝੋ
ਸਿੰਘਾਂ ਤਾਈਂ ਕਾਬੂ ਰੱਖ ਸਕਿਆ ਨ ਮੁਲਕ ਲਿਆ ਕਰਵਾ ਵੈਰਾਨ ਸਮਝੋ
ਰਾਜਨੀਤੀ ਦੀਚਲਿਆਚਾਲ ਕੋਈ ਨ ਸਿੰਘਾਂਨਾਲ ਵਿਗਾੜ ਲਈਖਾਨ ਸਮਝੋ
ਹੇਠ ਹੱਥ ਦੇ ਰੱਖਦਾ ਖਾਲਸੇ ਨੂੰ ਦੇਂਦਾ ਕਰ ਕਮਜ਼ੋਰ ਸੁਜਾਨ ਸਮਝੋ
ਇਹੋ ਲਾ ਇਲਜ਼ਾਮ ਕਰਤਾਰਸਿੰਘਾ ਓਹਨੂੰ ਬਦਲਿਆਵਿੱਚ ਮੁਲਤਾਨ ਸਮਝੋ

### ਜ਼ਿਕਰੀਆ ਖਾਂ

ਹੈਸੀ ਜ਼ਿਕਰੀਆ ਖਾਨ ਜਵਾਨ ਅਜੇ ਏਸੇ ਸੂਬੇ ਦਾ ਬੇਟਾ ਸੁਣਾਯਾ ਜੀ
ਸੀ ਓਹ ਬੜਾ ਹੁਸ਼ਿਆਰ ਚਾਲਾਕ ਜ਼ਾਲਮ ਬਾਦਸ਼ਾਹ ਨੇ ਓਹਨੂੰ ਬੁਲਾਯਾ ਜੀ
ਸਿਰੋਪਾਉ ਦੇਕੇ ਵੱਡਾ ਮਾਨ ਕੀਤਾ ਸੂਬਾ ਕਰ ਲਾਹੌਰ ਠਹਿਰਾਯਾ ਜੀ

---

() ਮੁਤਾਬਿਕ ੧੭੧੯ ਈਸਵੀ

† ਸ. ਮ. ਲ. ਲਿਖਦਾ ਹੈ ਕਿ ਇਹ ਲਾਹੌਰ ਵਿੱਚ ਹੀ ਜੂਨ ੧੭੩੭ ਈਸਵੀ ਨੂੰ ਮੋਇਆ ਸੀ ।

ਭਾਰਾ ਖਾਨ ਬਹਾਦਰ ()ਖਿਤਾਬ ਦੇਕੇ ਛੱਟ ਬਾਪ ਦੀ ਥਾਉਂ ਬੈਠਾਯਾ ਜੀ
ਪਿਉ ਲਈ ਮੁਲਤਾਨ ਦੀ ਸੂਬੇਦਾਰੀ ਬੇਟਾ ਵਿੱਚ ਲਾਹੌਰ ਦੇ ਆਯਾ ਜੀ
ਏਸ ਸਿੰਘਾਂ ਦੇ ਤਾਈਂ ਕਰਤਾਰ ਸਿੰਘਾ ਬਾਹਰ ਹੱਦ ਤੋਂ ਦੁੱਖ ਪੁਚਾਯਾ ਜੀ

ਵਾਕ ਕਵੀ

ਸੂਬਾ ਖਾਨ ਬਹਾਦਰ ਲਾਹੌਰ ਹੋਇਆ ਬੈਠਾ ਤਾਕਤਾਂ ਸਭ ਸੰਭਾਲ ਭਾਈ
ਜ਼ਿਦ ਮਜ਼ਬੀ ਰੱਖਦਾ ਬੜੀ ਹੈਸੀ ਸੀ ਤਅੱਸਬੀ ਬੇ ਮਿਸਾਲ ਭਾਈ
ਅਸਲਮ ਖਾਂ ਲਾਹੌਰ ਦਾ ਨਾਇਬ ਸੀਜੋ ਜ਼ਾਲਮ ਬੜਾ ਸੀ ਕਰੋਖਯਾਲ ਭਾਈ
ਤੀਜਾ ਨਾਲ ਓਨ੍ਹਾਂ ✽ਲੱਖੂ ਰਲ ਗਿਆ ਇਮਨਾਬਾਦ ਦਾ ਖੱਤ੍ਰੀ ਭਾਲ ਭਾਈ
ਵੱਡਾ ਵੈਰੀ ਹੈਸੀ ਪੰਥ ਖਾਲਸੇ ਦਾ ਮਜ਼ਬੀ ਈਰਖਾ ਰੱਖੇ ਚੰਡਾਲ ਭਾਈ
ਰਲ ਗਈ ਚੰਡਾਲਾਂ ਦੀ ਚੌਕੜੀ ਏਹ ਦੇਣ ਜੜ੍ਹ ਇਨਸਾਫ ਦੀ ਗਾਲ ਭਾਈ
ਸੋਚਾਂ ਸੋਚਦੇ ਰਲ ਕੇ ਭੈੜੀਆਂ ਹੀ ਆਵੇ ਸ਼ਾਹੀ ਨੂੰ ਜਿਵੇਂ ਜ਼ਵਾਲ ਭਾਈ
ਮੁੱਲਾਂ ਕਾਜ਼ੀਆਂ ਦਾ ਜ਼ੋਰ ਬਹੁਤ ਵਧਿਆ ਵਧਣ ਲੱਗੀ ਆਨਿੱਤਕੁਚਾਲ ਭਾਈ
ਏਸੇ ਤਰਾਂ ਰਲੇ ਹੋਰ ਮੁਫਤ ਖੋਰੇ ਛੱਡੇ ਭਲੇਮਾਣਸ ਲਾਂਭੇ ਟਾਲ ਭਾਈ
ਵੈਰੀ ਸਿੰਘਾਂ ਦੇ ਸਭ ਕਰਤਾਰ ਸਿੰਘਾ ਰਾਤ ਦਿਨੇ ਰਹਿੰਦੇ ਸੂਬੇ ਨਾਲ ਭਾਈ

ਲੱਖੂ ਜਿਹਾਂ ਨੇ ਸੂਬੇ ਪਾਸ ਸ਼ਿਕਾਇਤਾ ਕਰਣੀਆ

ਲੱਖੂ ਜਹੇ ਜਦੋਂ ਸੂਬੇ ਪਾਸ ਬਹਿੰਦੇ ਇਹੋ ਕਰਣ ਗੱਲਾਂ ਚਿੱਤ ਲਾ ਸੂਬੇ
ਇਹ ਸਿੰਘਾਂ ਦੀ ਕੌਮ ਜੋ ਨਵੀਂ ਨਿਕਲੀ ਹਈ ਜੜ੍ਹ ਫਸਾਦ ਲਖਾ ਸੂਬੇ
ਇਹਨਾਂ ਦੇਸ ਦੇ ਤਾਈਂ ਬਰਬਾਦ ਕੀਤਾ ਗ਼ਦਰ ਰੱਖਿਆ ਹੈ ਭਾਰਾ ਪਾ ਸੂਬੇ
ਪੈਦਾ ਕੀਤੇ ਇਹ ਗੁਰੂ ਗੋਬਿੰਦ ਸਿੰਘ ਨੇ ਹੈਨ ਸਿੰਘ ਇਹ ਬੁਰੀ ਬਲਾ ਸੂਬੇ
ਕਈ ਵਾਰ ਹਨ ਮਾਰਫਨਾਹ ਕੀਤੇ ਦਿਤੇ ਆਪਣੇ ਵਲੋਂ ਮੁਕਾ ਸੂਬੇ
ਥੋੜੇ ਚਿਰ ਪਿਛੋਂ ਫੇਰ ਨਿਕਲਆਉਂਦੇ ਲੈਂਦੇ ਦਿਨਾਂ ਵਿਚ ਜੋਰ ਵਧਾ ਸੂਬੇ
ਇਹਨਾਂ ਬਦਅਮਨੀ ਪਾਈ ਦੇਸ ਅੰਦਰ ਹੈ ਰਖਿਆ ਗ਼ਦਰ ਮਚਾ ਸੂਬੇ
ਸੋ ਖਾਨਾਂ ਦੇ ਘਰ ਵੈਰਾਨ ਹੋਏ ਬਾਦਸ਼ਾਹੀ ਹੈ ਦਿੱਤੀ ਹਿਲਾ ਸੂਬੇ

()ਸਯਦ ਮੁਹੰਮਦ ਲਤੀ ਫਤੇ ਹੋਰ ਇਤਿਹਾਸਕਾਰ ਲਿਖਦੇ ਹਨ ਕਿ ਖਾਨ ਬਹਾਦਰ ਦਾ ਖਿਤਾਬ ਜ਼ਿਕਰਹੋਇ ਖਾਨ ਨੂੰ ਸੂਬੇ ਅਬਦੁੱਲ ਸਮੁੰਦ ਦੇ ਮਰ ਜਾਣ ਦੇ ਪਿਛੋਂ ੧੭੩੭ ਵਿੱਚ ਮਿਲਯਾ ਸੀ। ਸੂਬਾ ਅਬਦੁੱਲ ਸਮੁੰਦ ਖਾਂ ਲਾਹੌਰ ਬੀਮਾਰ ਹੋਕੇ ਮਰਯਾ ਸੀ।

✽ਲੱਖੂ ਨੂੰ ਜਿਕਰੋਇ ਖਾ ਨੇ ਵਜ਼ੀਰ ਤੇ ਇਸਦੇ ਭਰਾ ਜਸਪਤ ਨੂੰ ਕੌਂਸਲਰ ਹਬ(ਮੁਸਾਹਿ) ਤੇ ਸੈਕਰੇਟਰੀ ਬਣਾ ਲਿਆ।

ਪਿੱਛੇ ਮਸਾ ਜਿਹੇ ਠੰਢੇ ਹੋਇ ਹੈਸਨ ਬੰਦਾ ਮਾਰਿਆ ਜਦੋਂ ਫੜਾ ਸੂਬੇ
ਥੋੜਾ ਚਿਰ ਆਰਾਮ ਸੀ ਰਿਹਾ ਚੰਗਾ ਹੁਣ ਫੇਰ ਉਠੇ ਜੱਥੇ ਆ ਸੂਬੇ
ਤੇਰਾ ਬਾਪ ਭੀ ਇਨ੍ਹਾਂ ਤੋਂ ਤੰਗ ਹੈਸੀ ਓਹ ਚਾਹੁੰਦਾ ਸੀ ਦਿਆ ਖਪਾ ਸੂਬੇ
ਪਰ ਕੋਈ ਸੁੱਝੀ ਚੰਗੀ ਚਾਲ ਨਾ ਸੀ ਦਿੱਤਾ ਬਾਦਸ਼ਾਹ ਨੇ ਬਦਲਾ ਸੂਬੇ
ਹੀਲਾ ਕਰ ਤੂੰ ਇਨ੍ਹਾਂ ਦੇ ਮਾਰਨੇ ਦਾ ਕੋਈ ਝੱਬਦੇ ਫੌਜ ਚੜ੍ਹਾ ਸੂਬੇ
ਨਹੀਂ ਤਾਂ ਯਾਦ ਰੱਖੀਂ ਤੇਰੇ ਤਾਈਂ ਭੀ ਤਾਂ ਸਿੰਘ ਦੇਣਗੇ ਚਣੇ ਚਬਾ ਸੂਬੇ
ਰੱਯਤ ਲੁੱਟ ਕੇ ਕਰ ਬਰਬਾਦ ਰਹੇ ਟਕੇ ਦੇਸ ਦੇ ਰਹੇ ਉਗਰਾਹ ਸੂਬੇ
ਪੈਸਾ ਵਿੱਚ ਖ਼ਜ਼ਾਨੇ ਨ ਇੱਕ ਆਵੇ ਖ਼ਰਚ ਚੱਲੇਗਾ ਕਿਵੇਂ ਸੁਣਾ ਸੂਬੇ
ਸਾਰੀ ਮੁਸਲਮਾਨੀ ਤੰਗ ਕਰ ਰੱਖੀ ਪਈ ਦੇਸ ਦੇ ਵਿਚ ਕਹਾ ਸੂਬੇ
ਪਾਸੋਂ ਮੁੱਲਾਂ ਤੇ ਕਾਜ਼ੀਆਂ ਕੰਨ ਭਰੇ ਦੀਨ ਰਿਹਾ ਹੈ ਡਗ ਮਗਾ ਸੂਬੇ
ਡਾਕੇ ਮਾਰ ਸਿੰਘਾਂ ਖਾਨ ਲੁੱਟ ਖਾਧੇ ਸਾਰੇ ਕੰਬ ਰਹੇ ਡਰ ਖਾ ਸੂਬੇ
ਹੋਯਾ ਦੀਨ ਇਸਲਾਮ ਹੈ ਤੰਗ ਭਾਰਾ ਮੋਮਨ ਫਿਰਦੇ ਜਿੰਦ ਛੁਪਾ ਸੂਬੇ
ਹਿੰਦੂ ਅੱਜ ਤਾਈਂ ਹੁੰਦੇ ਸਭ ਮੋਮਨ ਦੇਂਦੇ ਸਿੰਘ ਮੋਢਾ ਜੇ ਨ ਆ ਸੂਬੇ
ਵਾਧਾ ਦੀਨ ਇਸਲਾਮ ਦਾ ਰੋਕ ਲਿਆ ਇਹਨਾਂ ਕਾਫ਼ਰਾਂ ਪੈਰ ਅੜਾ ਸੂਬੇ
ਖੋਜ ਇਨ੍ਹਾਂ ਦਾ ਦਿਹੋ ਮਿਟਾ ਝਬਦੇ ਰਾਜ਼ੀ ਤੁਸਾਂ ਤੇ ਹੋਇ ਖੁਦਾ ਸੂਬੇ
ਭਾਰਾ ਹੋਇ ਸਵਾਬ ਕਰਤਾਰ ਸਿੰਘਾ ਵੈਰੀ ਦੀਨ ਦੇ ਮਾਰੀਏ ਧਾ ਸੂਬੇ

ਵਾਕ ਕਵੀ।

ਦੁਸ਼ਟ ਚੌਕੜੀ ਦਾ ਅਸਰ ਬੁਰਾ ਹੁੰਦਾ ਸੂਬਾ ਚੁਗਲਾਂ ਨੇ ਚਮਕਾ ਦਿੱਤਾ
ਓਹ ਅਗੇ ਹੀ ਬੜਾ ਤਅੱਸਬੀ ਸੀ ਹੋਰ ਕਾਜ਼ੀ ਮੁਲਾਣਿਆਂ ਤਾ ਦਿੱਤਾ
ਲੈ ਕਰੇਲੇ ਨੂੰ ਨਿੰਮ ਦੀ ਪੁੱਠ ਚਾੜ੍ਹੀ ਭੈੜਾ ਚਿੜਚਿੜਾ ਸਗੋਂ ਬਣਾ ਦਿੱਤਾ
ਓਸ ਜ਼ਾਲਮ ਨੂੰ ਚੁੱਕਾਂ ਦੇ ਕਰਕੇ ਪਿਛੇ ਖਾਲਸੇ ਵੈਰੀਆਂ ਪਾ ਦਿੱਤਾ
ਵੈਰੀ ਸਿੰਘਾਂ ਦਾ ਬਣਿਆਂ ਬੜਾ ਭਾਰਾ ਵੈਰ ਬਾਪ ਤੋਂ ਦੂਣਾ ਵਧਾ ਦਿੱਤਾ
ਚੜ੍ਹੇ *ਗਸ਼ਤੀ ਫੌਜ ਕਰਤਾਰ ਸਿੰਘਾ ਓਸੇ ਵਕਤ ਹੀ ਹੁਕਮ ਸੁਣਾ ਦਿੱਤਾ

ਜ਼ਿਕਰੀਆ ਖਾਂ ਨੇ ਸਿੰਘਾਂ ਦੇ ਪਿਛੇ ਗਸ਼ਤੀ ਫੌਜ ਛਡਣੀ

ਸੂਬੇ ਕੀਤੀ ਸਲਾਹ ਇਹ ਬੈਠ ਕਰਕੇ ਇਕ ਫੌਜ ਤਿਆਰ ਕਰਾਈ ਜਾਵੇ
ਦੌਰਾ ਕਰੇ ਓਹ ਦੇਸ ਦੇ ਵਿਚ ਫਿਰਕੇ ਪਿਛੇ ਖਾਲਸੇ ਦੇ ਉੱਕੀ ਲਾਈ ਜਾਵੇ

*ਫਿਰਨ ਵਾਲੀ ਫੌਜ।

ਨਾਂ ਉਹ ਸਿੰਘਾਂ ਨੂੰ ਕੱਠਿਆਂ ਹੋਣ ਦੇਵੇ ਕੀਤੀ ਬੜੀ ਭਾਰੀ ਤਕੜਾਈ ਜਾਵੇ
ਘਰ ਸਿੰਘਾਂ ਦੇ ਦਿਹੋ ਉਜਾੜ ਸਾਰੇ ਇਹ ਕੌਮ ਹੀ ਮੁੱਢੋਂ ਮੁਕਾਈ ਜਾਵੇ
ਖੁਰਾ ਖੋਜ ਫਸਾਦ ਦਾ ਮਿਟ ਜਾਵੇ ਜਦੋਂ ਇਹ ਵਬਾ ਦਬਾਈ ਜਾਵੇ
ਰਾਤ ਦਿਨੇਂ ਸਿੰਘਾਂ ਪਿਛੇ ਲੱਗੀ ਫਿਰੇ ਬੜੀ ਭਾਰੀ ਤਕਲੀਫ ਪੁਚਾਈ ਜਾਵੇ
ਅਗੋਂ ਸਿੰਘ ਹੋਣੋਂ ਲੋਕ ਹਟ ਜਾਵਨ ਚਾਲ ਸਖਤੀ ਓਹ ਚਲਾਈ ਜਾਵੇ
ਜਿਹੜਾ ਸਿੰਘ ਬਣੇ ਜਾਵੇ ਮਾਰਿਆ ਓਹ ਏਸੇਤਰ੍ਹਾਂ ਹੀ ਡੌਂਡੀਫਿਰਾਈ ਜਾਵੇ
ਇਹ ਦੀਨ ਇਸਲਾਮ ਨੂੰ ਘੁਣ ਲੱਗਾ ਫੜ ਜੜ੍ਹੋਂ ਬੀਮਾਰੀ ਗੁਵਾਈ ਜਾਵੇ
ਕਰ ਸੂਬਿਆ ਹੋਸ਼ ਕਰਤਾਰ ਸਿੰਘਾ ਮਰਜ਼ੀ ਰੱਬ ਦੀ ਕਿਵੇਂ ਹਟਾਈ ਜਾਵੇ

ਦੇਸ ਵਿਚ ਹਾਕਮਾਂ ਨੂੰ ਹੁਕਮ

ਏਧਰ ਫੌਜ ਤਿਆਰ ਲਾਹੌਰ ਹੋਵੇ ਬੰਦੋਬਸਤ ਕਿਹਾ ਕਰਵਾਉ ਸੱਭੇ
ਓਧਰ ਡੌਂਡੀਆਂ ਫੇਰੀਆਂ ਦੇਸ ਅੰਦਰ ਵਡੇ ਛੋਟੇ ਹਾਕਮ ਕੰਨ ਲਾਉ ਸੱਭੇ
ਸਿਖ ਕੌਮ ਫ਼ਸਾਦ ਦੀ ਜੜ੍ਹ ਭਾਰੀ ਮਿਲ ਏਸ ਦੇ ਤਾਈਂ ਮੁਕਾਉ ਸੱਭੇ
ਰਲ ਖ਼ਾਨ ਅਮੀਰ ਜਾਗੀਰ ਵਾਲੇ ਏਸ ਗੱਲ ਦਾ ਬੀੜਾ ਉਠਾਉ ਸੱਭੇ
ਸਿੰਘ ਪਿੰਡਾਂ ਦੇ ਵਿਚ ਨਾ ਰਹਿਣ ਜਿਵੇਂ ਹੀਲੇ ਸਖ਼ਤੇ ਅਹੇ ਬਣਾਉ ਸੱਭੇ
ਤੁਰਨੇ ਸਿਰ ਜੋ ਪਿੰਡਾਂ ਦੇ ਪੈਂਚ ਭਾਰੇ ਜਿੰਨੀ ਪੁਜੇ ਮੱਦਦ ਪੁਚਵਾਉ ਸੱਭੇ
ਫੌਜ ਗਸ਼ਤੀ ਆਂਵਦੀ ਬਾਦਸ਼ਾਹੀ ਮੱਦਦ ਓਸਦੀ ਕਰੋ ਭਰਾਉ ਸੱਭੇ
ਦਾਨਾ ਰਸਦ ਪੱਠਾ ਦੇਣਾ ਕਰ ਕੱਠਾ, ਪਵੇ ਲੋੜ ਜੋ ਤੁਰਤ ਦੁਵਾਉ ਸੱਭੇ
ਹਿੰਦੂ ਖਾਲਸੇ ਨੂੰ ਮੱਦਦ ਨਹੀਂ ਦੇਂਦੇ ਏਸ ਗੱਲ ਤੇ ਧਿਆਨ ਲਗਾਉ ਸੱਭੇ
ਜਿਵੇਂ ਪੁਜੇ ਕਰੋ ਕਰਤਾਰ ਸਿੰਘਾ ਵੈਰੀ ਦੀਨ ਦੇ ਮਾਰ ਖਪਾਉ ਸੱਭੇ

ਕਿਰਤ ਕਰਣ ਵਾਲੇ ਸਿੰਘਾਂ ਨੂੰ ਦੁਖ

ਫੌਜ ਚੜ੍ਹੀ ਲਾਹੌਰ ਤੋਂ ਮਾਰ ਧੌਂਸੇ ਲੁਟ ਨਿਕਲ ਸਿਪਾਹੀ ਮਚਾਨ ਲੱਗੇ
ਟੋਲੇ ਬੰਨ੍ਹ ਪਿੰਡਾਂ ਵਿਚ ਫਿਰਨ ਲੱਗੇ ਲੁਟ ਰੱਯਤਾਂ ਦੇ ਤਾਈਂ ਖਾਨ ਲੱਗੇ
ਮੁਸਲਮਾਨ ਸੁਣਕੇ ਸਾਰੇ ਭੂਤ ਗਏ ਬਾਦਸ਼ਾਹੀ ਦਾ ਜ਼ੋਰ ਜਤਾਨ ਲੱਗੇ
ਕਾਜ਼ੀ ਸੱਯਦ ਮੁਲਾਣਿਆਂ ਵਧੀ ਆਕੜ ਹਰਇਕ ਦੇ ਤਾਈਂ ਧਮਕਾਨ ਲੱਗੇ
ਹਾਕਮ ਫੌਜ ਦੀ ਰੱਖ ਕੇ ਆੜ ਉੱਠੇ ਨੱਕ ਹਿੰਦੂਆਂ ਬੰਦ ਕਰਾਨ ਲੱਗੇ
ਫੌਜੀ ਲੋਕ ਪਿੰਡਾਂ ਵਿਚ ਜਾ ਵੜਦੇ ਭੇਡ ਬੱਕਰੀ ਫੜ ਗਟਕਾਨ ਲੱਗੇ
ਦੁਧ, ਘਿਓ, ਕੁੱਕੜ, ਦੁੰਬਾ ਲੱਭਦਾ ਜੋ ਧੱਕੇ ਨਾਲ ਖੋਹ ਖਿੰਜ ਲੈ ਜਾਨ ਲੱਗੇ

ਅੰਮ੍ਰਿਤਸਰ, ਲਾਹੌਰ, ਗੁਰਦਾਸਪੁਰੇ, ਗੁਜਰਾਂਵਾਲੇ ਗਿਰਦੇ ਜ਼ੋਰ ਪਾਨ ਲੱਗੇ
ਰੌਲਾ ਪਿਆ ਬਿਆਸ ਚਨਾਬ ਅੰਦਰ ਹਾਕਮ ਰਲਕੇ ਗਰਦ ਉਡਾਨ ਲੱਗੇ
ਭਾ ਸਿੰਘਾਂ ਦੇ ਬਣ ਗਈ ਆਣ ਔਖੀ ਮਾਰ ਕੁੱਟ ਬਰਬਾਦ ਕਰਾਨ ਲੱਗੇ
ਜਿਹੜੇਪਿੰਡਾਂ ਅੰਦਰ ਰਹਿੰਦੇ ਸਿੰਘਹੈਸਨ ਗਜ਼ਬ ਫੜਓਨ੍ਹਾਂ ਉਤੇ ਢਾਹਨ ਲੱਗੇ
ਕਿਤੇ ਕਤਲ ਕਰਦੇ ਕਿਤੇ ਕੈਦ ਕਰਦੇ ਸਭ ਮਾਲ ਅਸਬਾਬ ਲੁਟਾਨ ਲੱਗੇ
ਚਾਲ ਹਾਕਮਾਂ ਦੀ ਉਲਟੀ ਵੇਖ ਕਰਕੇ ਹੋਰ ਲੋਕ ਭੀ ਕਸਰ ਕਢਾਨ ਲੱਗੇ
ਸਿੰਘਾਂ ਤਾਈਂ ਫੜਾਂਵਦੇ ਫ਼ੌਜ ਨੂੰ ਚਾ ਖ਼ੈਰਖ਼ਾਹੀਆਂ ਕਰ ਜਤਲਾਨ ਲੱਗੇ
ਜਿਨ੍ਹਾਂ ਵਾਸਤੇ ਸਿੰਘ ਹਮੇਸ਼ ਲੜਦੇ ਹਿੰਦੂ ਵੱਧ ਪ੍ਰੀਤ ਦਿਖਾਨ ਲੱਗੇ
ਤਾਹਨੇ ਮਾਰਦੇ ਈਰਖਾ ਬਹੁਤ ਕਰਦੇ ਮੁਖ਼ਬਰੀਆਂ ਕਰ ਫੜਵਾਨ ਲੱਗੇ
ਮਾਰ ਬੋਲੀਆਂ ਸਾੜਦੇ ਕਾਲਜੇ ਨੂੰ ਕ੍ਰਿਤਘਣ ਹੋ ਬਹੁਤ ਸਤਾਨ ਲੱਗੇ
ਫ਼ੌਜ ਫਿਰੇ ਪਿੰਡਾਂ ਵਿਚ ਭੂਤੀ ਹੋਈ ਸਿੰਘ ਨਿਕਲ ਝੱਲਾਂ ਵਲ ਜਾਨ ਲੱਗੇ
ਜੀ ਜੀ ਹੋਯਾ ()ਮਾਰੂ ਖ਼ਾਲਸੇ ਦਾ ਸਿਰ ਜੰਗਲਾਂ ਵਿਚ ਛੁਪਾਨ ਲੱਗੇ
ਕਤਲ ਹੋਣ ਲੱਗੇ ਸਣੇ ਟੱਬਰਾਂ ਦੇ ਸਿੰਘ ਬਹੁਤ ਹੀ ਦੁਖ ਉਠਾਨ ਲੱਗੇ
ਇਕੋ ਵਾਰ ਤਰਥੱਲੀਆਂ ਮੱਚ ਗਈਆਂ ਸਿੰਘ ਕਿਰਤੀ ਬਹੁਤ ਘਬਰਾਨ ਲੱਗੇ
ਖਬਰ ਜਥਿਆਂ ਸੁਣੀ ਕਰਤਾਰ ਸਿੰਘਾ ਬੈਠ ਜੰਗਲੀਂ ਮਤੇ ਪਕਾਨ ਲੱਗੇ

### ਸਿੰਘਾਂ ਦੇ ਜੱਥੇ

ਜੱਥੇ ਖਿੰਡੇ ਪੰਜਾਬ ਦੇ ਵਿਚ ਹੈਸਨ ਓਹਨਾਂ ਖ਼ਬਰਾਂ ਸਾਰੀਆਂ ਪਾਈਆਂ ਨੇ
ਫੌਜ ਗਸ਼ਤੀ ਪਿੰਡਾਂ ਦੇ ਵਿਚ ਫਿਰਦੀ ਸਿੰਘਾਂ ਸਿਰ ਮੁਸੀਬਤਾਂ ਆਈਆਂ ਨੇ
ਬਣੀ ਕਿਰਤੀ ਸਿੰਘਾਂ ਦੇ ਭਾ ਔਖੀ ਓਹਨਾਂ ਸਿਰ ਬਰਬਾਦੀਆਂ ਛਾਈਆਂ ਨੇ
ਇਹ ਖ਼ਬਰਾਂ ਸੁਣੀਆਂ ਜੱਥਿਆਂ ਜਾਂ ਕਰ ਆਏ ਲਾਹੌਰ ਨੂੰ ਧਾਈਆਂ ਨੇ
ਦੇਸ ਮਾਲਵੇ ਰਾਜਪੂਤਾਨੇ ਵਲੋਂ ਮੈਨਦਵਾਬ ਪ੍ਰਵਾਧ ਗਣਾਈਆਂ ਨੇ
ਡੇਹਰੇਦੂਨ, ਰਿਆੜਕੀ ਕੰਢੀ ਵਲੋਂ ਲੰਮੇ ਦੇਸ ਵਲੋਂ ਵਾਗਾਂ ਚਾਈਆਂ ਨੇ
ਜਥੇ ਹੋਇ ਮਾਝੇ ਵਿਚ ਆਣ ਕੱਠੇ ਥਾਂ ਥਾਂ ਤੇ ਛਾਉਣੀਆਂ ਪਾਈਆਂ ਨੇ
ਨੇੜੇ ਨੇੜੇ ਲਾਹੌਰ ਦੇ ਆਣ ਢੁਕੇ ਖਬਰਾਂ ਆਪਸ ਵਿਚ ਪੁਚਾਈਆਂ ਨੇ

---

()ਲਿਖਯਾ ਹੈ ਕਿ ਹਰ ਰੋਜ਼ ਸਿੰਘਾਂ ਦੇ ਕਈ ਜਥੇ ਪੈਰੀਂ ਬੇੜੀਆਂ ਤੇ ਹਥੀਂ ਹਥਕੜੀਆਂ ਲਾਕੇ ਲਾਹੌਰ ਲਿਆਂਦੇ ਜਾਂਦੇ ਤੇ ਰੋਜ਼ ਸਾਰੇ ਦੇ ਸਾਰੇ ਹੀ ਗਲੀਆਂ ਤੇ ਬਾਜ਼ਾਰਾਂ ਵਿਚ ਕਤਲ ਕੀਤੇ ਜਾਂਦੇ ਸਨ। (ਸ. ਮ. ਲ.)

ਜਥੇਦਾਰਾਂ ਨੇ ਮਿਲ ਗੁਰਮਤੇ ਕੀਤੇ ਹੱਦਾਂ ਹਾਕਮਾਂ ਜ਼ੁਲਮ ਵਧਾਈਆਂ ਨੇ
ਹੀਲਾ ਖ਼ਾਲਸਾ ਕਰੋ ਕਰਤਾਰ ਸਿੰਘਾਂ ਘਟਾਂ ਦੁਖਾਂ ਦੀਆਂ ਫੇਰ ਛਾਈਆਂ ਨੇ

ਗੁਰਮਤੇ

ਵਿਚ ਜੰਗਲਾਂ ਦੇ ਗੁਰਮਤੇ ਸੋਧੇ ਹੋਵੇ ਜਿਸ ਤਰ੍ਹਾਂ ਹੁਣ ਬਚਾ ਸਿੰਘੋ
ਹਾਕਮ ਖ਼ਾਲਸੇ ਦਾ ਪਿੱਛਾ ਛੱਡਦੇ ਨਹੀਂ ਹੈਨ ਚਮੜੇ ਬੁਰੀ ਬਲਾ ਸਿੰਘੋ
ਜੇਕਰ ਏਸੇ ਤਰ੍ਹਾਂ ਅਸੀਂ ਰਹੇ ਢਿੱਲੇ ਵੈਰੀ ਦੇਣਗੇ ਮਾਰ ਮੁਕਾ ਸਿੰਘੋ
ਇੱਟ ਚੁਕਦੇ ਨੂੰ ਪੱਥਰ ਪਵੋ ਲੈ ਕੇ ਲਵੋ ਪੰਥ ਦੀ ਸ਼ਾਨ ਬਚਾ ਸਿੰਘੋ
ਹੈ ਹਾਕਮਾਂ ਨੇ ਭੈੜੀ ਨੀਤ ਧਾਰੀ ਜ਼ਿੱਦ ਮਜ਼੍ਹਬੀ ਲਈ ਵਧਾ ਸਿੰਘੋ
ਰਹਿਣ ਦੇਵਣਾ ਨਹੀਂ ਓਹਨਾਂ ਪੰਥ ਤਾਈਂ ਜੇ ਪੰਥ ਬੈਠਾ ਢਿੱਗੀ ਢਾਹ ਸਿੰਘੋ
ਰਖੋ ਕਿਸੇ ਦੀ ਕਾਣ ਨਾ ਖ਼ਾਲਸਾ ਜੀ ਸਿਰ ਤਲੀ ਦੇ ਉੱਤੇ ਟਿਕਾ ਸਿੰਘੋ
ਲੱਕ ਬੰਨ੍ਹ ਲੋ ਹੁਣ ਕੁਰਬਾਨੀਆਂ ਤੇ ਮੋਹ ਮਮਤਾ ਸਭ ਭੁਲਾ ਸਿੰਘੋ
ਜਿਦ੍ਹਾ ਪੰਥ ਆਪੇ ਰਾਖੀ ਕਰੇਗਾ ਓਹ ਕਰੋ ਟਾਕਰਾ ਵੱਜ ਵਜਾ ਸਿੰਘੋ
ਜਿਧਰ ਫੌਜ ਜਾਵੇ ਪਿਛੇ ਰਹੋ ਲੱਗੇ ਬਹਿਣ ਦਿਓ ਨਾ ਛਾਉਣੀਆਂ ਪਾ ਸਿੰਘੋ
ਇੱਟ ਚੁਕਦੇ ਨੂੰ ਪੱਥਰ ਚੁਕ ਮਿਲੋ ਦਿਹੋ ਤੁਸੀਂ ਭੀ ਸ਼ੋਰ ਉਠਾ ਸਿੰਘੋ
ਲੁਟੋ ਖ਼ਾਨਾਂ ਅਮੀਰਾਂ ਦੇ ਘਰਾਂ ਤਾਈਂ ਨਾ ਗਰੀਬਾਂ ਨੂੰ ਦਿਹੋ ਸਤਾ ਸਿੰਘੋ
ਦੇਸ ਵਿਚ ਤੂਫ਼ਾਨ ਮਚਾਉ ਭਾਰਾ ਦਿਹੋ ਹਾਕਮਾਂ ਸੁੱਧ ਭੁਲਾ ਸਿੰਘੋ
ਛਾਪੇ ਮਾਰਕੇ ਫ਼ੌਜ ਕਮਜ਼ੋਰ ਕਰੋ ਲੜੋ ਆਪਣਾ ਦਾਉ ਰਖਾ ਸਿੰਘੋ
ਰਾਖਾ ਪੰਥ ਦਸਮੇਸ਼, ਕਰਤਾਰ ਸਿੰਘਾ ਅੰਗ ਸੰਗ ਹੈ ਤੁਹਾਡੇ ਸਦਾ ਸਿੰਘੋ

ਜੱਥਿਆਂ ਦੀ ਕਾਰ

ਛੋਟੇ ਛੋਟੇ ਜੱਥੇ ਸਿੰਘ ਕਰ ਨਿਕਲੇ ਖੁਰਾ ਫ਼ੌਜ ਦਾ ਪਏ ਦਬਾਂਵਦੇ ਨੇ
ਜਿੱਥੇ ਹਾਕਮ ਹੋਇ ਅਮੀਰ ਕੋਈ ਪੈ ਓਸ ਨੂੰ ਹੱਥ ਵਿਖਾਂਵਦੇ ਨੇ
ਓਧਰ ਫੌਜ ਲੁਟੇ ਸਿੰਘਾਂ, ਹਿੰਦੂਆਂ ਨੂੰ ਸਿੰਘ ਖ਼ਾਨ ਅਮੀਰ ਲੁਟਾਂਵਦੇ ਨੇ
ਗਸ਼ਤੀ ਫ਼ੌਜ ਸੁਣਕੇ ਖ਼ਬਰਦਾਰ ਹੋਈ ਹਾਕਮ ਹੋਰ ਆ ਜ਼ੋਰ ਵਧਾਂਵਦੇ ਨੇ
ਨੇੜੇ ਢੁਕਕੇ ਸਿੰਘ ਨਾ ਗਲ ਪੈਂਦੇ ਕਦੇ ਕਦੇ ਛਾਪੇ ਮਾਰ ਜਾਂਵਦੇ ਨੇ
ਜਹੀ ਫੌਜ ਕਰਦੀ ਫਿਰਦੀ ਨਾਲ ਸਿੰਘਾਂ ਤਹੀ ਸਿੰਘ ਭਾਜੀ ਫਿਰਦੇ ਲਾਹਵਦੇ ਨੇ
ਫ਼ੌਜ ਸਿੰਘਾਂ ਦਾ ਖੋਜ ਦਬਾਉਣ ਲੱਗੀ ਸਿੰਘ ਫ਼ੌਜ ਦਾ ਪਿੱਛਾ ਰਖਾਂਵਦੇ ਨੇ

ਕਦੇ ਕਦੇ ਹੁੰਦੀ ਮੁਠ ਭੇੜ ਜਦੋਂ ਸਿੰਘ ਤੇਗ ਚੰਗੀ ਖੜਕਾਂਵਦੇ ਨੇ
ਕਦੇ ਫ਼ੌਜ ਪਿਛੇ ਕਦੇ ਸਿੰਘ ਅਗੇ, ਅਗੇ ਪਿਛੇ ਹੋ ਦਾਉ ਤਕਾਂਵਦੇ ਨੇ
ਏਸੇ ਤਰ੍ਹਾਂ ਬਰਬਾਦੀਆਂ ਬਹੁਤ ਛਾਈਆਂ ਲੋਕ ਪਿੰਡਾਂ ਵਾਲੇ ਘਬਰਾਂਵਦੇ ਨੇ
ਲੋਕ ਫ਼ੌਜ ਨੇ ਲੁਟ ਉਜਾੜ ਦਿਤੇ ਦਿਨ ਦੇਸ ਉਤੇ ਬੁਰੇ ਛਾਂਵਦੇ ਨੇ
ਲੱਗੀ ਰਾਤ ਦਿਨੇ ਤਲਵਾਰ ਖੜਕਣ ਧਨਵਾਨ ਪਏ ਧਨ ਛੁਪਾਂਵਦੇ ਨੇ
ਵਾਹਣ ਭੱਜਦਿਆਂ ਨੂੰ ਹੋਯਾ ਇਕੋ ਜਿਹਾ ਮੁਸਲਮਾਨ ਭੀ ਆ ਪਛਤਾਂਵਦੇ ਨੇ
ਮਰਨਾ ਮਾਰਨਾ ਸਿੰਘ ਭੀ ਮੰਡ ਬੈਠੇ ਤੰਗ ਪੈ ਕੇ ਖ਼ੌਫ ਭੁਲਾਂਵਦੇ ਨੇ
ਪਿੰਡਾਂ ਵਿਚ ਨਾ ਬੈਠਣਾ ਮਿਲੇ ਕਿਧਰੇ ਵਿਚ ਜੰਗਲਾਂ ਦਿਨ ਬਿਤਾਂਵਦੇ ਨੇ
ਮੁਸਲਮਾਨ ਭੀ ਪਿੱਛਾ ਨਾ ਛੱਡਦੇ ਸੀ ਓਵੇਂ ਸਿੰਘ ਭੀ ਝੱਟ ਟਪਾਂਵਦੇ ਨੇ
ਮੁਸ਼ਕਲ ਸਾਰਿਆਂ ਨੂੰ ਤਕੜਾਕਰ ਦੇਂਦੀ ਸਿੰਘ ਹੌਸਲਾ ਮੂਲ ਨ ਢਾਹਵਦੇ ਨੇ
ਝਾਲੂ ਹੋ ਗਏ ਸਿੰਘ ਕਰਤਾਰ ਸਿੰਘਾ ਵਿਚ ਭਾਣੇ ਦੇ ਖੁਸ਼ੀ ਮਨਾਂਵਦੇ ਨੇ

ਵਾਕ ਕਵੀ

ਬਾਦਸ਼ਾਹੀ ਦੇ ਨਾਲ ਮੁਕਾਬਲਾ ਸੀ ਸਿੰਘ ਸਾਹਵੇਂ ਹੋ ਜੰਗ ਮਚਾਨ ਕੀਕੂੰ
ਸਿੰਘ ਹੋ ਗਏ ਸਨ ਕਮਜ਼ੋਰ ਬਹੁਤੇ ਇਕ ਦਮ ਹੁਣ ਜੋਰ ਵਧਾਨ ਕੀਕੂੰ
ਜੱਥੇ ਤੋੜ ਬੈਠੇ ਹੱਥੀਂ ਹਾਕਮਾ ਚੜ੍ਹ ਪੂਰਾ ਕਰਨ ਓਹ ਹੁਣ ਨੁਕਸਾਨ ਕੀਕੂੰ
ਪਿਛੇ ਪੈ ਗਈ ਸਾਰੀ ਮੁਸਲਮਾਨੀ ਸਿੰਘ ਆਪਣਾ ਆਪ ਬਚਾਨ ਕੀਕੂੰ
ਗਸ਼ਤੀ ਫ਼ੌਜ ਨੂੰ ਮੱਦਦਾਂ ਆਉਣ ਪਿਛੋਂ ਸਿੰਘ ਜੰਗਲੀਂ ਕਰਨ ਗੁਜਰਾਨ ਕੀਕੂੰ
ਇਕ ਦਿਨ ਦਾ ਦੁਖ ਹੋਇ ਝੱਲ ਜਾਵਣ ਪਿੱਛਾ ਨਿੱਤ ਦੇ ਦੁਖੋਂ ਛੁਡਾਨ ਕੀਕੂੰ
ਹਾਕਮ ਪਿੰਡਾਂ ਦੇ ਫ਼ੌਜ ਦੀ ਮੱਦਦ ਕਰਦੇ ਫ਼ੌਜਦਾਰ ਉਹ ਭਲਾ ਘਬਰਾਨ ਕੀਕੂੰ
ਰਸਦ ਬਸਦ ਅਮੀਰ ਤੇ ਖ਼ਾਨ ਦੇਂਦੇ ਤੰਗ ਪੈਣ ਛੇਤੀ ਮੁਸਲਮਾਨ ਕੀਕੂੰ
ਏਧਰ ਸਿੰਘਾਂ ਦਾ ਹੋ ਗਿਆ ਦੇਸ ਮਾਰੂ ਝੱਟ ਬੈਠ ਕੇ ਕਿਤੇ ਲੰਘਾਨ ਕੀਕੂੰ
ਆਸ ਹਿੰਦੂਆਂ ਦੀ ਮੂਲ ਸਿੰਘਾਂ ਨੂੰ ਨ ਓਨ੍ਹਾਂ ਪਾਸੋਂ ਇਮਦਾਦ ਉਹ ਚਾਹਨ ਕੀਕੂੰ
ਹਿੰਦੂ ਦਸ ਕੇ ਸਗੋਂ ਫੜਾ ਦੇਂਦੇ ਸਿੰਘ ਫੇਰ ਇਤਬਾਰ ਜਮਾਨ ਕੀਕੂੰ
ਨੇੜੇ ਪਿੰਡਾਂ ਦੇ ਜਾਵਣਾ ਮਿਲੇ ਨਾਹੀਂ ਰਸਦ ਬਸਦ ਕਿਤੋਂ ਮੰਗਵਾਨ ਕੀਕੂੰ
ਫਿਰਦੇ ਜੰਗਲੀਂ ਪਾਟ ਗਏ ਕਪੜੇ ਭੀ ਵਿਹਲ ਮਿਲੇ ਨਾ ਹੋਰ ਸਵਾਨ ਕੀਕੂੰ
ਲੁਕੇ ਛਿਪੇ ਜਿਹੜੇ ਪਿੰਡੀਂ ਸਿੰਘ ਰਹਿ ਗਏ ਪਾਸ ਜੱਥਿਆਂ ਚੀਜ਼ਾਂ ਪੁਚਾਨ ਕੀਕੂੰ
ਦੁਗਲਬਾਜ਼ ਜਾ ਝੱਟ ਫੜਾ ਦੇਂਦੇ ਵੀਰ ਵੀਰਾਂ ਦੇ ਦੁਖ ਵੰਡਾਨ ਕੀਕੂੰ

ਤੰਗ ਸਿੰਘ ਪਏ ਸਾਗ ਪੱਤ ਖਾਂਦੇ ਭੁਖੇ ਰਹਿਕੇ ਜੰਗ ਮਚਾਨ ਕੀਕੂੰ
ਲੁਟ ਮਾਰ ਦਾ ਕੁਝ ਜੇ ਹੱਥ ਆਉਂਦਾ ਅੰਨ ਪੀਹਣ ਤੇ ਜਾਇ ਪਕਾਨ ਕੀਕੂੰ
ਬਹੁਤੀ ਕਰਨ ਗੁਜ਼ਰਾਨ ਸ਼ਕਾਰ ਉਤੇ ਕੱਚੇ ਮਾਸ ਖਾ ਨਿੱਤ ਪਚਾਨ ਕੀਕੂੰ
ਕਾਫ਼ੀ ਪਾਸ ਸਮਾਨ ਨ ਖ਼ਾਲਸੇ ਦੇ ਲੰਮੀ ਧੀਰਜ ਤਾਈਂ ਰਖਾਨ ਕੀਕੂੰ
ਪਾਸ ਕਿਲ੍ਹਾ ਭੀ ਕੋਈ ਨਾ ਹੋਣ ਆਕੀ ਕੁਝਦਿਨ ਬਕੇਵੇਂ ਨੂੰ ਲਾਹਨ ਕੀਕੂੰ
ਨਾ ਪਹਾੜ ਜਿਧੀ ਆੜ ਲੈ ਬੈਠਣ ਨੰਗੇ ਹੋ ਨੁਕਸਾਨ ਉਠਾਨ ਕੀਕੂੰ
ਬਿਨਾਂ ਰੁਖਾਂ ਨ ਕੋਠਾ ਨਸੀਬ ਕਿਧਰੇ ਮੀਂਹ ਕਣੀ ਵਿਚ ਸਿਰ ਛੁਪਾਨ ਕੀਕੂੰ
ਡਾਢੀ ਬਣੀ ਮੁਸੀਬਤ ਖ਼ਾਲਸੇ ਤੇ ਬੇੜੇ ਰੁੜ੍ਹਦੇ ਨੂੰ ਬੰਨੇ ਲਾਨ ਕੀਕੂੰ
ਆਸ ਗੁਰੂ ਦੀ ਜਿਨ੍ਹਾਂ ਕਰਤਾਰ ਸਿੰਘਾ ਵੈਰੀ ਉਨ੍ਹਾਂ ਦੇ ਤਾਈਂ ਮੁਕਾਨ ਕੀਕੂੰ

ਗਸ਼ਤੀ ਫੌਜ ਦਾ ਅਸਰ

ਦਿੱਤੀ ਹਾਕਮਾਂ ਖੇਡ ਮਚਾ ਭੈੜੀ ਵਾੜ ਹੋ ਕੇ ਖੇਤ ਨੂੰ ਖਾਣ ਲੱਗ ਪਏ
ਹੈਸੀਹੁਕਮਤਾਂ ਸਿੰਘਾਂ ਦੇ ਮਾਰਨੇਦਾ ਹਾਕਮ ਲੋਕਾਂ ਨੂੰ ਬਹੁਤ ਸਤਾਨ ਲੱਗ ਪਏ
ਫ਼ੌਜੀ ਅਫ਼ਸਰ ਫਿਰਨ ਬੇਖਤਰ ਹੋਏ ਹੱਥ ਲੋਕਾਂ ਦੀ ਪੱਤ ਨੂੰ ਪਾਨ ਲੱਗ ਪਏ
ਨੂੰਹਾਂ ਧੀਆਂ ਨ ਛਡੀਆਂ ਵਿਚ ਪਿੰਡਾਂ ਚੀਜ਼ਾਂ ਚੰਗੀਆਂ ਲੁਟ ਲੈ ਜਾਨ ਲੱਗ ਪਏ
ਰਿਹਾ ਬਕਰਾ ਛਤਰਾ ਕਿਤੇ ਭੀ ਨਾ ਗਊਆਂ ਪਿੰਡਾਂ ਦੇ ਵਿਚ ਕੁਹਾਨ ਲੱਗ ਪਏ
ਕੌਣ ਕਿਸੇ ਦੀ ਭਲਾ ਫ਼ਰਯਾਦ ਸੁਣੇ ਜਦ ਹਾਕਮ ਜ਼ੁਲਮ ਕਮਾਨ ਲੱਗ ਪਏ
ਧਨ ਮਾਲ ਲਿਆ ਲੁਟ ਪਿੰਡਾਂ ਵਿਚੋਂ ਫ਼ੌਜੀ ਲੋਕ ਪੁਚਾਨ ਨੁਕਸਾਨ ਲੱਗ ਪਏ
ਕੌਣਾਂ ਸਿੰਘਾਂ ਤੋਂ ਲੁਟਦੇ ਆਪ ਹਾਕਮ ਤੰਗ ਹੋਕੇ ਲੋਕ ਕੁਰਲਾਨ ਲੱਗ ਪਏ
ਜਿਧਰ ਫ਼ੌਜ ਜਾਂਦੀ ਪੈਣ ਭਾਜੜਾਂ ਜੀ ਇੰਤਜ਼ਾਮ ਚੰਗਾ ਕਰਵਾਨ ਲੱਗ ਪਏ
ਡਰ ਹਾਕਮਾਂ ਤੋਂ ਲੋਕ ਪਿੰਡ ਵਾਲੇ ਨੂੰਹਾਂ ਧੀਆਂ ਤੇ ਮਾਲ ਛੁਪਾਨ ਲੱਗ ਪਏ
ਰੱਬਾ ਨਾਸ ਕਰੀਂ ਇਹਨਾਂ ਹਾਕਮਾਂ ਦਾ ਦੁਖੀ ਹੋ ਫ਼ਰਯਾਦ ਸੁਣਾਨ ਲੱਗ ਪਏ
ਬੰਦੋਬਸਤ ਕਰਨਾ ਸਗੋਂ ਫੌਜ ਨੇ ਸੀ ਉਲਟਾਸਗੋਂ ਨੁਕਸਾਨਪੁਚਾਨ ਲੱਗ ਪਏ
ਲੋਕ ਡਰਕੇ ਛੱਡਕੇ ਪਿੰਡਾਂ ਤਾਈਂ ਸਿੰਘਾਂ ਪਾਸ ਜਾ ਓਟ ਤਕਾਨ ਲੱਗ ਪਏ
ਉਲਟ ਸਮੇਂ ਦੀ ਚਾਲ ਹੀ ਹੋਰ ਹੋਈ ਰੌਲਾ ਪੈਗਿਆ ਲੋਕਘਬਰਾਨ ਲੱਗ ਪਏ
ਬੰਦੋਬਸਤ ਸਭ ਦੇਸ ਦਾ ਵਿਗੜ ਗਿਆ ਸ਼ੋਰਚੋਰ ਬਦਮਾਸ਼ ਮਚਾਨ ਲੱਗ ਪਏ
ਡਰ ਹਾਕਮਾਂ ਦਾ ਉੱਡਗਿਆਸਾਰਾ ਡਾਕੂਧਾੜਵੀਫ਼ਾਇਦੇ ਉਠਾਨ ਲੱਗ ਪਏ
ਵਿਚ ਦੇਸ ਦੇ ਵਧ ਫ਼ਸਾਦ ਗਏ ਇਕ ਦੂਜੇ ਨੂੰ ਪੇ ਦਬਾਨ ਲੱਗ ਪਏ

ਖੇਡ ਮਚ ਗਈ ਕਰਤਾਰ ਸਿੰਘਾ ਰਾਜ ਨਸ਼ਟ ਹੋਇ ਲੋਕ ਸੁਣਾਨ ਲੱਗ ਪਏ

ਹਾਕਮਾ ਦੀ ਸਖਤੀ

ਲੋਕ ਜਾ ਲਾਹੌਰ ਪੁਕਾਰ ਕਰਦੇ ਸੂਬੇ ਝਿੜਕੇ ਹੁਕਮ ਸੁਣਾਇ ਡਾਢੇ
ਜੋ ਕਰੇ ਫਸਾਦ ਸਜ਼ਾ ਪਾਵੇ ਡੰਨ ਹਾਕਮਾਂ ਨੇ ਸਖਤੇ ਲਾਇ ਡਾਢੇ
ਫਿਰਦੇ ਹਾਕਮ ਪਿੰਡਾਂ ਦੇ ਵਿਚ ਸਾਰੇ ਜ਼ੁਲਮ ਕਰਕੇ ਲੋਕ ਸਤਾਇ ਡਾਢੇ
ਤੰਗੀ ਦੇਣ ਲਗੇ ਪਿੰਡਾਂ ਵਾਲਿਆਂ ਨੂੰ ਫੜ ਫੜਕੇ ਦੁੱਖ ਪੁਚਾਇ ਡਾਢੇ
ਦਾਬਾ ਪਾਉਣ ਦੇ ਵਾਸਤੇ ਹਾਕਮਾਂ ਨੇ ਲੋਕ ਦੇ ਸਜ਼ਾਈਂ ਰੁਵਾਇ ਡਾਢੇ
ਏਕਸੂਰ ਬਹੁਤੇ ਮਾਰੇ ਜਾਣ ਲਗੇ ਸਿਰ ਰੱਯਤਾਂ ਦੇਇ ਦੁਖ ਛਾਇ ਡਾਢੇ
ਬਿਨਾਂ ਮੁਸਲਮਾਨਾਂ ਹੋਰ ਲੋਕ ਜਿੰਨੇ ਮਾਰ ਕੁਟ ਤੋਂ ਆ ਘਬਰਾਇ ਡਾਢੇ
ਤੰਗ ਪੈ ਕੇ ਆਣ ਨਿਸ਼ੰਗ ਹੋਏ ਲੋਕਾਂ ਕਰੜੇ ਦਿਲ ਬਣਾਇ ਡਾਢੇ
ਦੂਹੀਂ ਪਾਸੀਂ ਆ ਉੱਠ ਲਿਹਾਜ਼ ਗਿਆ ਆਣ ਸਮੇਂ ਫ਼ਸਾਦ ਵਧਾਇ ਡਾਢੇ
ਏਸ ਸਖਤੀ ਤੋਂ ਕਰਤਾਰ ਸਿੰਘਾ ਸਿਖ ਪੰਥ ਨੇ ਲਾਭ ਉਠਾਇ ਡਾਢੇ

ਸਿੰਘਾਂ ਦੀ ਤਾਕਤ ਨੇ ਵਧਣਾ

ਸਖਤੀ ਹਾਕਮਾਂ ਹਦੋਂ ਵਧਾਇ ਦਿਤੀ ਰੌਲਾ ਦੇਸ ਦੇ ਵਿਚੋਂ ਦਬਾਨਾ ਚਾਹਯਾ
ਝੂਠੇ ਸਚੇ ਦੀ ਕੋਈ ਨਾ ਪੁੱਛ ਕੀਤੀ ਸਭ ਨੂੰ ਇਕਸੇ ਰਾਹ ਲੰਘਾਨਾ ਚਾਹਯਾ
ਹਾਕਮ ਪਾ ਬਹਾਨੇ ਆ ਬਣੇ ਜ਼ਾਲਮ ਗੋ ਗ਼ੀਬ ਦੇ ਤਾਈ ਸਤਾਨਾ ਚਾਹਯਾ
ਲੋਕ ਤੰਗ ਪਏ ਲਭੇ ਬਾਂ ਕੋਈ ਨਾ ਪੱਤ ਆਬਰੂ ਤਾਈਂ ਬਚਾਨਾ ਚਾਹਯਾ
ਲੋਕੀ ਦੁਖੀ ਹੋ ਪੰਥ ਵਿਚ ਮਿਲਣ ਲਗੇ ਸ਼ਰਮ ਧਰਮ ਤੇ ਕਰਮ ਰਖਾਣਾ ਚਾਹਯਾ
ਜਿਨ੍ਹੂ ਤੰਗ ਕਰਦੇ ਓਹੋ ਨਿਕਲ ਜਾਂਦਾ ਮਿਲਕੇ ਪੰਥ ਵਿਚ ਝੱਟ ਲੰਘਾਣਾ ਚਾਹਯਾ
ਡਾਕੂ ਚੋਰ ਜੋ ਬਾਗੀ ਸਰਕਾਰ ਦੇ ਸਨ ਓਹਨਾਂ ਸਮੇਂ ਤੋਂ ਲਾਭ ਉਠਾਨਾ ਚਾਹਯਾ
ਓਹ ਭੀ ਪੰਥ ਅੰਦਰ ਜਾ ਜਾ ਮਿਲਣ ਲਗੇ ਪੱਲਾ ਹਾਕਮਾਂ ਪਾਸੋਂ ਛੁਡਾਨਾ ਚਾਹਯਾ
ਜਦੋਂ ਕਿਸੇ ਮੁਲਾਣੇ ਨੇ ਕਰ ਤੱਦੀ ਜਬਰੀ ਕਿਸੇ ਨੂੰ ਦੀਨ ਮਨਾਣਾ ਚਾਹਯਾ
ਓਹ ਭਜਕੇ ਪੰਥ ਦੀ ਸ਼ਰਨ ਜਾਂਦਾ ਲੈਕੇ ਆਸਰਾ ਝੱਟ ਟਪਾਣਾ ਚਾਹਯਾ
ਏਸੇ ਤਰ੍ਹਾਂ ਪਿੰਡਾਂ ਵਿਚੋਂ ਦੁਖੀ ਹੋਕੇ ਲੋਕ ਨਿਕਲ ਗਏ ਵੇਲਾ ਵਲਾਣਾ ਚਾਹਯਾ
ਏਸੇ ਹੀਲੇ ਕਰਤਾਰ ਕਰਤਾਰ ਸਿੰਘਾ ਗੁਰੂ ਪੰਥ ਦਾ ਜ਼ੋਰ ਵਧਾਨਾ ਚਾਹਯਾ

ਤਥਾ

ਸੂਬਾ ਜਿਉਂ ਜਿਉਂ ਜ਼ੁਲਮ ਤੇ ਲੱਕ ਬੰਨ੍ਹੇਂ ਹਾਕਮ ਦੂਣੇ ਹੋ ਜ਼ੁਲਮ ਕਮਾਨ ਲੱਗੇ

ਚੜ੍ਹ ਮੱਚੀ ਮੁਲਾਣਿਆਂ ਕਾਜ਼ੀਆਂ ਦੀ ਓਹ ਹਿੰਦੂਆਂ ਤਾਈਂ ਸਤਾਨ ਲੱਗੇ
ਸੂਬਾ ਪੰਜ ਤੇ ਨੌਕਰ ਪੰਜਾਹ ਹਿਸੇ ਵਿਚ ਦੇਸ ਦੇ ਸ਼ੋਰ ਮਚਾਨ ਲੱਗੇ
ਫੌਜਾਂ ਫਿਰਦੀਆਂ ਬੇਮੁਹਾਰ ਹੋਈਆਂ ਲੁਟ ਰਈਯਤਾਂ ਨੂੰ ਹਾਕਮ ਖਾਨ ਲੱਗੇ
ਪਤਾਂ ਲਾਹੁੰਦੇ ਜ਼ੋਰ ਦਿਖਾ ਕਰਕੇ ਜਬਰੀ ਕਰਕੇ ਧਰਮ ਗੁਵਾਨ ਲੱਗੇ
ਜ਼ਰ ਜ਼ੇਵਰ ਕਪੜਾ ਹਿੰਦੂਆਂ ਦਾ ਲੈ ਤਲਾਸ਼ੀਆਂ ਖੋਹ ਲੈ ਜਾਨ ਲੱਗੇ
ਸੁਣੇ ਕੋਈ ਫਰਯਾਦ ਨਾ ਕਿਸੇ ਦੀ ਜੀ ਜ਼ੁੰਮੇਂਵਾਰ ਹੀ ਵਾੜ ਹੋ ਖਾਨ ਲੱਗੇ
ਲੋਕ ਤੰਗ ਪਏ ਡਾਢੇ ਹਾਕਮਾਂ ਤੋਂ ਹਾਰ ਆਸਰਾ ਪੰਥ ਤਕਾਨ ਲੱਗੇ
ਵਿਚ ਜਥਿਆਂ ਜਾ ਜਾ ਮਿਲਣ ਲੱਗੇ ਸਿੰਘ ਆਯਾਂ ਨੂੰ ਗਲੇ ਲਗਾਨ ਲੱਗੇ
ਜੇ ਕੋਈ ਆਉਂਦਾ ਓਸਦੀ ਬਾਂਹ ਫੜਦੇ ਗੁਰਸਿੱਖੀ ਦੇ ਬੇੜੇ ਚੜ੍ਹਾਨ ਲੱਗੇ
ਊਚ ਨੀਚ ਦਾ ਛੱਡਕੇ ਭਰਮ ਮੂਲੋਂ ਅੰਮ੍ਰਿਤ ਸਭ ਦੇ ਤਾਈਂ ਛਕਾਨ ਲੱਗੇ
ਡਾਕੂ ਧਾੜਵੀ ਚੋਰ ਬਦਮਾਸ਼ ਜਿਹੜੇ ਅੰਮ੍ਰਿਤ ਛਕ ਸੁਭਾਉ ਪਲਟਾਨ ਲੱਗੇ
ਅਗੇ ਲੁਟਦੇ ਜੋ ਪੈ ਕੇ ਮਾੜਿਆਂ ਨੂੰ ਰਾਖੇ ਪਰਉਪਕਾਰੀ ਕਹਾਨ ਲੱਗੇ
ਗੁਣ ਛਡਕੇ ਰਾਕਸ਼ੀ ਬਣ ਦਿਉਤੇ ਤੇਗ ਧਰਮ ਦੇ ਹੇਤ ਉਠਾਨ ਲੱਗੇ
ਕਲਗੀਧਰ ਦੇ ਹੋ ਸਪੂਤ ਬਾਂਕੇ ਨਾਲ ਜ਼ਾਲਮਾਂ ਜ਼ੋਰ ਅਜ਼ਮਾਨ ਲੱਗੇ
ਦੇਂਦੇ ਛਡ ਵਿਕਾਰ ਵਿਹਾਰ ਭੈੜੇ ਸੋਹਣੇ ਗੁਰਮੁਖ ਯੋਧੇ ਸਦਾਨ ਲੱਗੇ
ਨਾਮ ਜਪਣ ਵਾਲੇ ਬਲੀ ਬੀਰ ਬਣਕੇ ਦੇਸ ਰੱਖਯਾ ਬੀੜਾ ਉਠਾਨ ਲੱਗੇ
ਹਿੰਦੂ ਲੋਕ ਜਿਹੜੇ ਪੰਥ ਵਿਚ ਮਿਲਦੇ ਸਾਰੀ ਕਾਇਰਤਾ ਮਾਰ ਨਸਾਨ ਲੱਗੇ
ਘਰੀਂ ਡਰਦੇ ਜੋ ਚੂਹੇ ਬਿਲੀਆਂ ਤੋਂ ਸ਼ੇਰ ਸੂਰ ਸ਼ਿਕਾਰ ਕਰਾਨ ਲੱਗੇ
ਸਿੰਘੀ ਭੇਖ ਧਰਕੇ ਯੋਧੇ ਬਣ ਬਾਂਕੇ ਵਿਚ ਜੰਗਾਂ ਦੇ ਹਥ ਦਿਖਾਨ ਲੱਗੇ
ਏਸੇ ਤਰ੍ਹਾਂ ਲਗਾ ਪੰਥ ਵਧਣ ਭਾਰਾ ਰਬ ਵਲੋਂ ਸਬਬ ਇਹ ਆਨ ਲੱਗੇ
ਚਾਲ ਹਾਕਮ ਵੇਖ ਕਰਤਾਰ ਸਿੰਘਾ ਹੀਲੇ ਏਨਕੇ ਕਈ ਸੋਚਾਨ ਲੱਗੇ

ਵਾਕ ਕਵੀ

ਜਦੋਂ ਹਾਕਮ ਬੇਇਨਸਾਫ ਹੁੰਦੇ ਚੁਗਲ ਖੋਰ ਕੁਤੇ ਲਾਭ ਪਾਂਵਦੇ ਜੀ
ਮਾਮੇ ਬਣਕੇ ਚੰਦਰੇ ਹਾਕਮਾਂ ਦੇ ਨਾਲ ਦੇਸ ਦੇ ਧਰੋਹ ਕਮਾਂਵਦੇ ਜੀ
ਹੁੰਦੀ ਹਾਕਮਾਂ ਨੂੰ ਚਟਪਟੀ ਲਗੀ ਚੁਗਲਬਾਜ ਰਖੇ ਪਾਸ ਚਾਂਹਵਦੇ ਜੀ
ਓਹ ਝੂਠੀਆਂ ਸਚੀਆਂ ਕਰ ਗਲਾਂ ਨਿਤ ਹਾਕਮਾਂ ਤਾਈਂ ਸੁਣਾਂਵਦੇ ਜੀ
ਵੈਰ ਕਢਦੇ ਆਪਣੇ ਏਸ ਹੀਲੇ ਬੇਦੋਸਿਆਂ ਤਾਈਂ ਫਸਾਂਵਦੇ ਜੀ

ਦੇਸ ਤਾਈਂ ਨੁਕਸਾਨ ਪੁਚਾ ਕਰਕੇ ਦੁਨੀਆਂਦਾਰੀ ਦੇ ਨਫ਼ੇ ਉਠਾਂਵਦੇ ਜੀ
ਦੁਨੀਆਂ ਨਿਭਦੀ ਨਾਲ ਨ ਪਾਪੀਆਂ ਦੇ ਐਵੇਂ ਲਾਹਨਤੀ ਦੀਨ ਗੁਵਾਂਵਦੇ ਜੀ
ਪੈਂਦੀ ਉਹਨਾਂ ਤਾਈਂ ਫਿਟਕਾਰ ਭਾਰੀ ਬਦਦੁਆਈਂ ਹੀ ਲੋਕ ਸੁਣਾਂਵਦੇ ਜੀ
ਅੰਤ ਮਰਕੇ ਚੰਦਰੇ ਪੈਣ ਨਰਕੀਂ ਦੁਖੀ ਹੋ ਡਾਢੇ ਕੁਰਲਾਂਵਦੇ ਜੀ
ਧਨ ਰਹਿ ਜਾਂਦਾ ਏਥੇ ਪਿਆ ਪਿਛੋਂ ਕੱਲੀ ਲਾਹਨਤ ਨਾਲ ਲੈ ਜਾਂਵਦੇ ਜੀ
ਓਸ ਸਮੇਂ ਹਿੰਦੂ ਮੁਸਲਮਾਨ ਬਹੁਤੇ ਸਰਕਾਰੀ ਲਿਹਾਜ਼ ਬਣਾਂਵਦੇ ਜੀ
ਰਾਤ ਦਿਨ ਉਹ ਖਬਰਾਂ ਸਿੰਘਾਂ ਦੀਆਂ ਪਾਸ ਹਾਕਮਾਂ ਰਹਿਣ ਪੁਚਾਂਵਦੇ ਜੀ
ਉਹਨਾਂ ਕੁਤਿਆਂ ਨੂੰ ਹਾਕਮ ਪਾ ਟੁਕਰ ਖਬਰਾਂ ਰੁਝੀਆਂ ਰਹਿਣ ਮੰਗਾਂਵਦੇ ਜੀ
ਓਹ ਚੌਧਰੀ ਤੇ ਨੰਬਰਦਾਰ ਬਣੇ ਪਿੰਡਾਂ ਵਿਚ ਨਿਤ ਜੋਰ ਦਿਖਾਂਵਦੇ ਜੀ
ਡਰਦਾ ਕੋਈ ਨਾ ਓਹਨਾਂ ਨੂੰ ਕੁਝ ਆਖੇ ਜੋ ਚਾਹੁੰਦੇ ਓਹੋ ਕਰਾਂਵਦੇ ਜੀ
ਭੈੜੇ ਦੇਸ ਦਾ ਘਾਤ ਕਰਤਾਰ ਸਿੰਘਾ ਓਹ ਮੁਖਬਰ ਸਾਰੇ ਕਹਾਂਵਦੇ ਜੀ

### ਚੌਧਰੀ ਸਾਹਿਬ ਰਾਇ [1]ਨੁਸ਼ਹਿਰੀਆ

ਜ਼ਾਤ ਦਾ ਜੱਟ ਇਹ ਚੌਧਰੀ ਸੀ ਰਹੇ ਪੱਟੀ ਦੇ ਪਰਗਣੇ ਜਾਨ ਭਾਈ
ਵੈਰੀ ਪੰਥ ਦਾ ਭੈੜੇ ਸੁਭਾ ਵਾਲਾ ਭਰਿਆ ਹਿਰਦੇ ਵਿਚ ਗੁਮਾਨ ਭਾਈ
ਅਖ ਥਲੇ ਨ ਕਿਸੇ ਨੂੰ ਲਿਆਂਵਦਾ ਸੀ ਪੰਡ ਕ੍ਰੋਧ ਦੀ ਬੜਾ ਸ਼ੈਤਾਨ ਭਾਈ
ਓਹਨੂੰ ਹਾਕਮਾਂ ਦਾ ਬੜਾ ਮਾਣ ਹੈਸੀ ਭੈੜਾ ਚਿੜਚਿੜਾ ਤੇਜ਼ ਜ਼ਬਾਨ ਭਾਈ
ਪਿੰਡ ਵਾਲਿਆਂ ਨੂੰ ਕਰਦਾ ਤੰਗ ਬਹੁਤਾ ਗਸ਼ਤੀ ਫੌਜ ਦਾ ਰਖ ਕੇ ਤਾਨ ਭਾਈ
ਵਿਚ ਖੇਤਾਂ ਦੇ ਘੋੜੀਆਂ ਛਡ ਰਖੇ ਓਹ ਕਰਦੀਆਂ ਫ਼ਸਲ ਵੈਰਾਨ ਭਾਈ
ਜੇ ਕੋਈ ਆਖਦਾ ਏਹਨਾਂ ਨੂੰ ਬੰਨ੍ਹ ਲਵੋ ਮੂੰਹ ਪਸਾਰ ਪੈਂਦਾ ਅਗੋਂ ਖਾਨ ਭਾਈ
ਫੌਜ ਸਦਕੇ ਹੁਣੇ ਫੜਵਾ ਦਿਆਂਗਾ ਦੇਂਦਾ ਧੌਂਸ ਲੋਕੀਂ ਡਰ ਖਾਨ ਭਾਈ
ਬੜਾ ਬੇਲਿਹਾਜ ਬੇਦੀਦ ਭੈੜਾ ਡਾਢੇ ਤੰਗ ਪਏ ਲੋਕੀ ਆਨ ਭਾਈ
ਮਿਲੇ ਜੈਸੇ ਨੂੰ ਤੈਸਾ ਕਰਤਾਰ ਸਿੰਘਾ ਹੈ ਮਿਸਾਲ ਇਹ ਵਿਚ ਜਹਾਨ ਭਾਈ

### ਸਿੰਘਾਂ ਨੇ ਚੌਧਰੀ ਨੂੰ ਘੋੜੀਆਂ ਬੰਨ੍ਹਣ ਵਾਸਤੇ ਆਖਣਾ

ਰਹਿੰਦੇ ਵਿਚ ਨੁਸ਼ਹਿਰੇ ਦੇ ਸਿੰਘ ਭੀ ਸਨ ਤੰਗ ਪਏ ਡਾਢੇ ਉਹ ਭੀ ਆ ਦੇਖੋ
ਫਸਲ ਹੋਂਵਦਾ ਨਿਤ ਵੈਰਾਨ ਸਾਡਾ ਕਹਿੰਦੇ ਚੌਧਰੀ ਦੇ ਤਾਈਂ ਜਾ ਦੇਖੋ

---

੧ ਨੁਸ਼ਹਿਰਾ ਭੜਾਣਾ

ਬੰਨ੍ਹ ਚੌਧਰੀ ਰਖ ਤੂੰ ਘੋੜੀਆਂ ਨੂੰ ਫਿਰਨ ਖੁਲ੍ਹੀਆਂ ਦੂੰਬ ਉਨ੍ਹਾ ਦੇਖੋ
ਸਾਡੇ ਫਸਲ ਸਾਰੇ ਚੋੜ ਕਰ ਦਿਤੇ ਕਾਬੂ ਰਖ ਖਾਂ ਕਿੱਲੇ ਬਨ੍ਹਾ ਦੇਖੋ
ਤੂੰ ਕਿਸੇ ਦੀ ਗਲ ਨੂੰ ਨਹੀਂ ਸੁਣਦਾ ਲੋਕ ਰਹੇ ਸਾਰੇ ਕੁਰਲਾ ਦੇਖੋ
ਹੋਇ ਫਸਲ ਉਜਾੜ ਕਰਤਾਰ ਸਿੰਘਾ ਜਰਾ ਸੋਚ ਕਰੋ ਦਿਲ ਲਾ ਦੇਖੋ

ਸਾਹਿਬ ਰਾਇ

ਕੀੜੀ ਓਸ ਤਾਈਂ ਬੰਦੇ ਦਿਸਦੇ ਸਨ ਅਗੋਂ ਆਖਦਾ ਅਖਾਂ ਚੜ੍ਹਾ ਸਿਖੋ
ਏਸੇ ਤਰ੍ਹਾਂ ਇਹ ਘੋੜੀਆਂ ਫਿਰਣਗੀਆਂ ਜੇਹੜਾ ਲਗਦਾ ਲਓ ਜ਼ੋਰ ਲਾ ਸਿਖੋ
ਤੁਸਾਂ ਤਾਈਂ ਬੰਨ੍ਹਾਉਣ ਦਾ ਫਿਕਰ ਮੈਨੂੰ ਤੁਸੀਂ ਘੋੜੀਆਂ ਰਹੇ ਬਨ੍ਹਾ ਸਿਖੋ
ਬੰਨ੍ਹਾਂ ਕਾਸ ਦੇ ਨਾਲ ਨਹੀਂ ਪਾਸ ਰਸੇ ਸਣ ਹੋਈ ਨਾਹੀਂ ਮੇਰੀ ਕਾ ਸਿਖੋ
ਕੇਸ ਤੁਸਾਂ ਦੇ ਕਟ ਕੇ ਸਮਝ ਲਵੋ ਜਦੋਂ ਲਵਾਂਗਾ ਰਸੇ ਵਟਾ ਸਿਖੋ
ਬੰਨ੍ਹ ਘੋੜੀਆਂ ਲਵਾਂ ਕਰਤਾਰ ਸਿੰਘਾ ਕਾਹਲੇ ਪੈਣ ਦੀ ਲੋੜ ਨਹੀਂ ਕਾ ਸਿਖੋ

ਸਿੰਘਾਂ ਨੇ ਚੌਧਰੀ ਦੀਆਂ ਘੋੜੀਆਂ ਕਢ ਕੇ ਲੈ ਜਾਣੀਆਂ

ਕੀਤੀ ਡਾਢੀ ਟਕੋਰ ਇਹ ਚੌਧਰੀ ਨੇ ਰਖੀ ਵਿਚੇ ਹੀ ਵਿਚ ਦਬਾਇ ਸਿੰਘਾਂ
ਭੁਸੇ ਪਿੰਡ ਅੰਦਰ ਦੂਜੇ ਦਿਨ ਜਾਕੇ ਸਾਰਾ ਦਸਿਆ ਦੁਖ ਸੁਣਾਇ ਸਿੰਘਾਂ
੧ਅਮਰ ਸਿੰਘ ਬਘੇਲ ਸਿੰਘ ਆਇ ਓਥੋਂ ਕੁਝ ਏਥੋਂ ਭੀ ਨਾਲ ਰਲਾਇ ਸਿੰਘਾਂ
ਰਾਤ ਫੜੀਆਂ ਘੋੜੀਆਂ ਘੇਤ ਕਰਕੇ ਲਈਆਂ ਮਾਲਵੇ ਵਲ ਚਲਾਇ ਸਿੰਘਾਂ
੨ਘੜਿਆਲਿਯੋਂ ਲਿਆ੩ਲਖਮੀਰ ਸਿੰਘ ਨੂੰ ਚਾਲੇ ਵਲ ਮਹਿਰਾਜ ਦੇ ਪਾਇ ਸਿੰਘਾਂ
ਆਲਾ ਸਿੰਘ ਦੇ ਪਾਸ ਪੁਚਾ ਆਏ ਦਿਤੀ ਰੋਜ਼ ਦੀ ਕਲ੍ਹਾ ਮਿਟਾਇ ਸਿੰਘਾਂ
ਬੜੀ ਭਾਰੀ ਦਲੇਰੀ ਦਾ ਕੰਮ ਕੀਤਾ ਰਤੀ ਫਿਕਰ ਨ ਦਿਲ ਤੇ ਲਾਇ ਸਿੰਘਾਂ
ਮਿਲੇ ਜੈਸੇ ਨੂੰ ਤੈਸਾ ਕਰਤਾਰ ਸਿੰਘਾ ਝਟਾ ਪਟ ਕਰ ਹਥ ਦਿਖਾਇ ਸਿੰਘਾਂ

ਪੈਂਚ ਤੋਂ ਡਰਕੇ ਨੁਸ਼ਹਿਰੇ ਵਾਲੇ ਸਿੰਘਾਂ ਤਾਰਾ ਸਿੰਘ ਦੀ ਸ਼ਰਨ ਲੈਣੀ

ਦੂਜੇ ਦਿਨ ਹੋਈ ਖਬਰ ਪੈਂਚ ਤਾਈਂ ਸਿੰਘਾਂ ਘੋੜੀਆਂ ਫੜ ਕਢਾਈਆਂ ਨੇ
ਦੂਰ ਨੇੜਿਓਂ ਪਤਾ ਨਾ ਮੂਲ ਲਗਾ ਭੇਜ ਆਦਮੀ ਬਹੁਤ ਢੂੰਡਾਈਆਂ ਨੇ
ਸਿੰਘਾਂ ਕਢੀਆਂ ਰਖਕੇ ਕਿੜ ਮੇਰੀ ਓਸ ਪਾਪੀ ਨੇ ਚਿਤ ਠਹਿਰਾਈਆਂ ਨੇ
ਇਹਨਾਂ ਤਾਈਂ ਫੜਵਾ ਮਰਵਾ ਦੇਵਾਂ ਠਾਣੇ ਖਬਰਾਂ ਤੁਰਤ ਪੁਚਾਈਆਂ ਨੇ
ਓਧਰ ਸਿੰਘਾਂ ਨੂੰ ਭੀ ਕਿਸੇ ਦਸ ਦਿਤੀ ਬਣਤਾਂ ਚੌਧਰੀ ਇਹ ਬਣਾਈਆਂ ਨੇ

---

੧ ਵਿਲੋਂ ੨ ਅੰਮ੍ਰਿਤਸਰ ਕਸੂਰ ਲਾਈਨ ਤੇ ਰੇਲਵੇ ਸਟੇਸ਼ਨ ਹੈ। ੩ ਸੰਧੂ ਨੂੰ।

ਬਾਲ ਬੱਚੇ ਲੈ ਕੇ ਉਹ ਤਾਂ ਨੱਨ ਗਏ ਡੱਲ *ਵਾਂ ਨੂੰ ਕੀਤੀਆਂ ਧਾਈਆਂ ਨੇ
ਸ਼ਰਨ ਫੜੀ ਜਾਕੇ ਤਾਰਾ ਸਿੰਘ ਜੀ ਦੀ ਗੱਲਾਂ ਸਾਰੀਆਂ ਫੋਲ ਸੁਣਾਈਆਂ ਨੇ
ਆਏ ਵੀਰ ਗਲ ਲਾਇ ਕਰਤਾਰਸਿੰਘਾ ਸਿੰਘਾਂ ਧੀਰਜਾਂ ਬਹੁਤ ਧਰਾਈਆਂ ਨੇ

# ਭਾਈ ਤਾਰਾ ਸਿੰਘ ਜੀ ਦੀ ਸ਼ਹੀਦੀ

ਡੱਲ ਵਾਂ ਮਾਝੇ ਵਿੱਚ ਪਿੰਡ ਦੋ ਨੇ ਖ਼ਾਸ ਵਿੱਚ ਤਹਿਸੀਲ ਕਸੂਰ ਸਮਝੋ
ਤਾਰਾ ਸਿੰਘ ਹੈਸੀ ਵਾਂ ਪਿੰਡ ਅੰਦਰ ਗੋਤ ਬੁੱਟਰ ਜੱਟ ਮਸ਼ਹੂਰ ਸਮਝੋ
ਜਦੋਂ ਬੰਦਾ ਪੰਜਾਬ ਦੇ ਵਿੱਚ ਆਇਆ ਤੋੜੇ ਜ਼ਾਲਮਾਂ ਸੰਦੇ ਗ਼ਰੂਰ ਸਮਝੋ
ਓਦੋਂ ਇਹ ਭੀ ਸੀ ਦਲਾਂ ਦਾ ਬੜਾ ਮੋਹਰੀ ਜ਼ਾਲਮ ਮਾਰਨੇ ਸੀ ਦਸਤੂਰ ਸਮਝੋ
ਧਨੀ ਤੇਗ਼ ਦਾ ਸੀ ਹਠੀ ਜਪੀ ਯੋਧਾ ਮੱਥੇ ਚਮਕਦਾ ਸੀ ਭਾਰਾ ਨੂਰ ਸਮਝੋ
ਹੈਸੀ ਬੜਾ ਦਲੇਰ ਤੇ ਸ਼ੇਰ ਵਰਗਾ ਬੀਰ ਰਸ ਦੇ ਨਾਲ ਭਰਪੂਰ ਸਮਝੋ
ਮਸਤ ਹੋਕੇ ਵਿੱਚ ਮੈਦਾਨ ਵੜਦਾ ਤੇ ਧੁਮਾਂਵਦਾ ਸੀ ਭਾਰੀ ਧੂੜ ਸਮਝੋ
ਦਲਾਂ ਵਿੱਚ ਸੀ ਏਸਦਾ ਕਦਰ ਬਹੁਤਾ ਧੂੰਮਾਂ ਪਈਆਂ ਹੈਸਨ ਦੂਰ ਦੂਰ ਸਮਝੋ
ਕਈ ਜੰਗ ਕੀਤੇ ਬੰਦੇ ਨਾਲ ਰਲਕੇ ਕੱਢੇ ਵੈਰੀਆਂ ਦੇ ਮਾਰ ਧੂੜ ਸਮਝੋ
ਦਾਨੀ ਮਾਨੀ ਭਜਨੀਕ ਕਰਤਾਰ ਸਿੰਘਾ ਕੀਤਾ ਕਾਮ ਕ੍ਰੋਧ ਸੀ ਚੂਰ ਸਮਝੋ

ਤਥਾ

ਬੰਦੇ ਪਿੱਛੋਂ ਜਦੋਂ ਜੱਥੇ ਟੁੱਟ ਗਏ ਇਹ ਭੀ ਆਪਣੇ ਪਿੰਡ ਸੀ ਜਾਇ ਰਹਿੰਦਾ
ਦੁਨੀਆਂਦਾਰੀ ਨੂੰ ਛੱਡ ਵਿਰੱਕਤ ਹੋਯਾ ਨਾਮ ਵਿੱਚ ਪ੍ਰੀਤ ਲਗਾਇ ਰਹਿੰਦਾ
ਪਿੰਡੋਂ ਦੂਰ ਹਟਵਾਂ ਬਾਹਰ ਵਿਚ ਖੇਤਾਂ ਕੱਚਾ ਬੁਰਜ ਇਕ ਭਾਰਾ ਬਣਾਇ ਰਹਿੰਦਾ
ਝੇੜਾ ਛੱਡ ਸੰਸਾਰ ਦਾ ਲਾਂਭ ਹੋਇਆ ਆਸਣ ਭਜਨ ਦੇ ਵਿਚ ਜਮਾਇ ਰਹਿੰਦਾ
ਹੁੰਦਾ ਪਾਸ ਜੋ ਖਾਂਵਦਾ ਵੰਡ ਕਰਕੇ ਆਦਰ ਕਰਦਾ ਜੋ ਰਾਹੀ ਆਇ ਰਹਿੰਦਾ
ਦੂਰ ਦੂਰ ਮਸ਼ਹੂਰ ਹੋ ਗਿਆ ਡੇਰਾ ਸੁਖ ਪਾਂਵਦਾ ਜੋ ਓਥੇ ਜਾਇ ਰਹਿੰਦਾ
ਵੈਰ ਈਰਖਾ ਕਿਸੇ ਦੇ ਨਾਲ ਕੋਈ ਨਾ ਵਿਚੋਂ ਮਾਨ ਮਗ਼ਰੂਰ ਤਜਾਇ ਰਹਿੰਦਾ
ਧਰਮੀ ਬੀਰ ਯੋਧਾ ਕਰਤਾਰ ਸਿੰਘਾ ਡੇਰਾ ਸਿਰ ਤੋਂ ਪਰੇ ਰਖਾਇ ਰਹਿੰਦਾ

ਤਥਾ

ਅੰਨ ਪਾਣੀ ਦੇਂਦਾ ਆਉਂਦੇ ਜਾਂਦਿਆਂ ਨੂੰ ਰਸਦ ਰੱਖਦਾ ਜਮ੍ਹਾਂ ਕਰਾ ਕਰਕੇ

*ਕਈ ਲਿਖਾਰੀਆਂ ਨੇ ਡਾਲ਼ੇਵਾਲ ਲਿਖਕੇ ਰਾਵੀ ਦੇ ਕਿਨਾਰੇ ਦਸਿਆ ਹੈ ਜੋ ਠੀਕ ਨਹੀਂ।

ਸੱਤਸੰਗੀ ਆ ਆ ਉਥੇ ਰਹਿਣ ਲੱਗੇ ਓਹ ਨਵੇਕਲੀ ਥਾਂ ਤਕਾ ਕਰਕੇ
ਕਈ ਸਿੰਘ ਉਥੇ ਡੇਰੇ ਪਾ ਬੈਠੇ ਗਿਰਦ ਬੁਰਜ ਦੇ ਝੁੱਗੀਆਂ ਪਾ ਕਰਕੇ
ਡੇਰਾ ਬਣ ਗਿਆ ਚੰਗਾ ਖ਼ਾਲਸੇ ਦਾ ਗਈਆਂ ਰੌਣਕਾਂ ਖ਼ੂਬ ਵਧਾ ਕਰਕੇ
ਪੈ ਹਾਕਮ ਜਿਸ ਨੂੰ ਤੰਗ ਕਰਦੇ ਉਥੇ ਜਾ ਰਹਿ ਪੱਲਾ ਛੁਡਾ ਕਰਕੇ
ਠਾਹਰ ਚੰਗੀ ਉਹ ਬੜੀ ਕਰਤਾਰ ਸਿੰਘਾ ਦੁਖੀਆਂ ਵਾਸਤੇ ਕਹਾਂ ਸੁਣਾ ਕਰਕੇ

ਸਾਹਿਬ ਰਾਇ ਨੇ ਠਾਣਾ ਲੈ ਕੇ ਭਾਈ ਤਾਰਾ ਸਿੰਘ ਦੇ ਡੇਰੇ ਪਹੁੰਚਣਾ

ਠਾਣੇਦਾਰ ਪੱਟੀ ਵਾਲੇ ਤਾਈਂ ਲੈਕੇ ਸਾਹਿਬ ਰਾਇ ਗੁਸੇ ਨਾਲ ਧਾਂਵਦਾ ਏ
ਤਾਰਾ ਸਿੰਘ ਦੇ ਬੁਰਜ ਜਾ ਉਤਰੇ ਜੀ ਠਾਣੇਦਾਰ ਬਹੁ ਰੋਅਬ ਜਤਾਂਵਦਾ ਏ
ਸ਼ਾਹਿਬਰਾਇ ਫਿਰਦਾ ਨਾਢੂ ਖਾਂ ਬਣਿਆਂ ਤਾਰਾਸਿੰਘ ਦੇ ਤਈਂ ਬੁਲਾਂਵਦਾ ਏ
ਮੇਰੇ ਚੋਰ ਏਥੇ ਤੇਰੇ ਪਾਸ ਆਏ ਦਾਬੇ ਮਾਰਦਾ ਨੱਕ ਚੜ੍ਹਾਂਵਦਾ ਏ
ਓਹਨਾਂ ਤਾਈਂ ਤੂੰ ਜਲਦ ਫੜਾ ਦਿਹ ਖਾਂ ਤੈਨੂੰ ਆਪਣਾ ਭਲਾ ਜੇ ਭਾਂਵਦਾ ਏ
ਨਹੀਂ ਤਾਂ ਉਨ੍ਹਾਂ ਦੇਨਾਲ ਕਰਤਾਰਸਿੰਘਾ ਜਾਵੇਂ ਮਾਰਯਾ ਮੂੜ੍ਹ ਸੁਣਾਂਵਦਾ ਏ

ਤਾਰਾ ਸਿੰਘ

ਤਾਰਾ ਸਿੰਘ ਨੇ ਆਖਿਆ ਚੌਧਰੀ ਸੁਣ ਮੂੰਹੋਂ ਭੈੜੇ ਕੁਬੋਲ ਸੁਣਾ ਨਾਹੀਂ
ਏਥੇ ਚੋਰ ਕੋਈ ਨਾ ਸਭੋ ਸੰਤ ਵੱਸਣ ਚੋਰਾਂ ਪਾਪੀਆਂ ਦੀ ਏਥੇ ਜਾ ਨਾਹੀਂ
ਚੋਰ ਰਹਿੰਦੇ ਨੇ ਚੋਰਾਂ ਦੇ ਪਾਸ ਜਾ ਕੇ ਸਾਧਾਂ ਚੋਰਾਂ ਦਾ ਮੇਲ ਮਿਲਾ ਨਾਹੀਂ
ਭਲਾ ਚੋਰ ਭੀ ਜੇ ਸ਼ਰਣ ਆ ਜਾਵੇ ਓਹ ਭੀ ਦੇਵਣਾ ਮੂਲ ਫੜਾ ਨਾਹੀਂ
ਸ਼ਰਨ ਆਇ ਨੂੰ ਲਾਵਣਾ ਗਲ ਅਸਾਂ ਚੌਪਰਪੁਣੇ ਦਾ ਰੋਅਬ ਜਤਾ ਨਾਹੀਂ
ਸਾਡੇ ਸਿਰੋਂ ਪਰੇ ਡੇਰੇ ਸਦਾ ਲੱਗੇ ਖ਼ੌਫ਼ ਮਰਨ ਦਾ ਅਸਾਂ ਨੂੰ ਕਾ ਨਾਹੀਂ
ਜਾਹ ਚਲਾ ਜਾਹ ਆਪਣੀ ਪਤ ਲੈ ਕੇ ਐਵੇਂ ਹੋਰ ਵਧਾ ਵਧਾ ਨਾਹੀਂ
ਸਿੰਘ ਆਉਣ ਨਾ ਹੱਥ ਕਰਤਾਰ ਸਿੰਘਾ ਜਾਹ ਆਪਣਾ ਵਕਤ ਗੁਵਾ ਨਾਹੀਂ

ਸਾਹਿਬ ਰਾਇ

ਉਹ ਤਾਂ ਟੱਪਦਾ ਸੀ ਜ਼ੋਰ ਹਾਕਮਾਂ ਦੇ ਤਾਰਾ ਸਿੰਘ ਦੇ ਤਈਂ ਦਬਕਾਨ ਲੱਗਾ
ਕਹਿੰਦਾ ਤੇਰੀ ਭੀ ਲੈਂਦਾ ਹਾਂ ਖ਼ਬਰ ਹੁਣੇ ਸਰਕਾਰ ਦਾ ਖ਼ੌਫ਼ ਜਤਾਨ ਲੱਗਾ
ਤੂੰ ਆਕੀ ਸਰਕਾਰ ਹੈ ਤੈਂ ਬੈਠੋਂ ਚੋਰ ਧਾੜਵੀ ਪਾਸ ਰਖਾਨ ਲੱਗਾ
ਕੋਠੇ ਪਾ ਕੇ ਵਿਚ ਉਜਾੜ ਦੇ ਤੂੰ ਆਕੀ ਕਿਲ੍ਹਾ ਕਰ ਜ਼ੋਰ ਵਧਾਨ ਲੱਗਾ
ਖ਼ਬਰ ਕਰ ਲਾਹੌਰ ਫੜਾਇ ਦੇਵਾਂ ਭੈੜਾ ਸੁਤੀਆਂ ਕਲਾਂ ਜਗਾਨ ਲੱਗਾ

ਬੋਲੇ ਕਈ ਕੁਬਚਨ ਕਰਤਾਰ ਸਿੰਘਾ ਰੋਹ ਸੂਰਮੇਂ ਤਾਈਂ ਚੜ੍ਹਾਨ ਲੱਗਾ

ਤਾਰਾ ਸਿੰਘ

ਜਾਹ ਚੌਧਰੀ ਅਜੇ ਭੀ ਪਤ ਲੈ ਜਾਹ ਤੈਨੂੰ ਮੱਰ ਦੀ ਗਲ ਸੁਣਾ ਦੇਵਾਂ
ਮੁਛ ਸ਼ੇਰ ਦੀ ਤੇ ਹੱਥ ਪਾ ਨਾਹੀਂ ਐਵੇਂ ਮਰੇਂਗਾ ਤੈਨੂੰ ਜਤਾ ਦੇਵਾਂ
ਜਾਹ ਚੜ੍ਹਾ ਕੇ ਲੈ ਆ ਹਾਕਮਾਂ ਨੂੰ ਤੇਰਾ ਓਹਨਾਂ ਸਣੇ ਚਾ ਲਾਹ ਦੇਵਾਂ
ਸਿਰ ਅਸਾਂ ਨੇ ਤਲੀ ਤੇ ਧਰੇ ਅਗੇ ਸਿਰ ਤੁਸਾਂ ਦੇ ਖ਼ਾਕ ਰੁਲਾ ਦੇਵਾਂ
ਤੇਰੇ ਹਾਕਮਾਂ ਨੂੰ ਅਸੀਂ ਸਮਝਦੇ ਕੀਹ ਜੇ ਭੁੱਲਾ ਹੈਂ ਹੱਥ ਦਿਖਾ ਦੇਵਾਂ
ਦਾਬੇ ਮਾਰ ਨਾ ਐਵੇਂ ਕਰਤਾਰ ਸਿੰਘਾ ਚਲਾ ਜਾਹ ਤੈਨੂੰ ਸਮਝਾ ਦੇਵਾਂ

ਸਾਹਿਬ ਰਾਇ ਦੇ ਕੁਬਚਨ

ਸਾਹਿਬਰਾਇ ਦਿਲ ਬੜਾ ਗੁਮਾਨ ਹੈਸੀ ਕਹਿੰਦਾ ਬੁਰੇ ਕਬੋਲ ਸੁਨਾਇ ਕਰਕੇ
ਤੁਸੀਂ ਸਿੱਖ ਫ਼ਸਾਦ ਦੇ ਮੁਢ ਭਾਰੇ ਰਾਚੀ ਤੁਸੀਂ ਫ਼ਸਾਦ ਉਠਾਇ ਕਰਕੇ
ਤੈਨੂੰ ਦਸਾਂਗਾ ਹੁਣੇ ਮੈਂ ਤਾਰਾ ਸਿੰਘਾ ਜਦੋਂ ਫੌਜ ਲੈ ਆਵਾਂ ਚੜ੍ਹਾਇ ਕਰਕੇ
ਹੱਥੀਂ ਮਾਰਾਂਗਾ ਜੁਤੀਆਂ ਫੜ ਤੈਨੂੰ ਪਾਣੀ ਹੁਕੇ ਦਾ ਸਿਰ ਪਵਾਇ ਕਰਕੇ
ਤੇਰੇ ਸਿਰ ਦੇ ਮੁੰਨਕੇ ਵਾਲ ਸਾਰੇ ਰੱਸਾ ਉਹਨਾਂ ਦਾ ਚੰਗਾ ਵਟਾਇ ਕਰਕੇ
ਮੁਸ਼ਕਾਂ ਬੰਨ੍ਹ ਲੈ ਜਾਂ ਕਰਤਾਰ ਸਿੰਘਾ ਖਾਣਾ ਖਾਂ ਤੈਨੂੰ ਮਰਵਾਇ ਕਰਕੇ

ਤਾਰਾ ਸਿੰਘ ਨੇ ਠਾਣੇਦਾਰ ਤੇ ਸਾਹਿਬਰਾਇ ਦੀ ਸੇਵਾ ਕਰਨੀ

ਸਾਹਿਬਰਾਇ ਅਤੇ ਠਾਣੇਦਾਰ ਜਦੋਂ ਗੱਲਾਂ ਕੱਢੀਆਂ ਮੂੰਹ ਤੋਂ ਮਾੜੀਆਂ ਜੀ
ਜਰੀ ਗਈ ਬੇਅਦਬੀ ਕੇਸਾਂ ਦੀ ਨਾ ਹੈਸਨ ਬਹੁਤੀਆਂ ਹੋਰ ਸਹਾਰੀਆਂ ਜੀ
ਬੀਰਰਸ ਚੜ੍ਹਿਆ ਆਕੇ ਸਿੰਘਾਂ ਤਾਈਂ ਫੜ ਦੋਹਾਂ ਦੀਆਂ ਮੁਸ਼ਕਾਂ ਤਾੜੀਆਂ ਜੀ
ਠਾਣੇਦਾਰ ਤੇ ਚੌਧਰੀ ਦੋਹਾਂ ਤਾਈਂ ਦਿਲ ਖੋਲ੍ਹ ਕੇ ਜੁੱਤੀਆਂ ਮਾਰੀਆਂ ਜੀ
ਐ ਨ ਮਾਜ ਕੇ ਦੋਇ ਸਫ਼ਾ ਕੀਤੇ ਲਾਹ ਸੁਟੀਆਂ ਸਭ ਖ਼ੁਮਾਰੀਆਂ ਜੀ
ਸਾਥੀ ਮਾਰ ਪੈਂਦੀ ਵੇਖ ਦੌੜ ਗਏ ਸਿਰ ਜਾ ਦਿਤੇ ਵਿਚ ਝਾੜੀਆਂ ਜੀ
ਖੂਬ ਕੁੱਟ ਬਣਾਕੇ ਛੱਡ ਦਿਤੇ ਦੋਵੇਂ ਉੱਠ ਦੌੜੇ ਕਰਦੇ ਜ਼ਾਰੀਆਂ ਜੀ
ਗਏ ਪੱਟੀ ਨੂੰ ਉਹ ਕਰਤਾਰ ਸਿੰਘਾ ਸਿੰਘ ਲੱਗ ਪਏ ਕਰਨ ਤਯਾਰੀਆਂ ਜੀ

ਸਾਹਿਬਰਾਇ ਨੇ ਪੱਟੀ ਦੇ ਹਾਕਮ ਮਿਰਜ਼ਾ ਜ਼ਾਫਰ ਬੇਗ ਪਾਸ ਪੁਕਾਰ ਕਰਣੀ

ਗਿਆ ਮਾਰ ਖਾਕੇ ਤਾਰਾ ਸਿੰਘ ਪਾਸੋਂ ਵੈੜਾ ਸੁਤੀਆਂ ਕਲਾ ਜਗਾਨ ਲੱਗਾ
ਮਿਰਜ਼ੇ ਜ਼ਾਫਰ ਬੇਗ ਦੇ ਪਾਸ ਜਾਕੇ ਘੜ ਲੂਤੀਆਂ ਸਿੰਘਾਂ ਤੇ ਲਾਨ ਲੱਗਾ

ਕਹਿੰਦਾ ਖ਼ਾਂ ਜੀ ਤੁਸਾਂ ਨੂੰ ਖਬਰ ਨਾਹੀਂ ਕਹਿਣ ਵੰਦਰਾ ਝੂਠ ਤੂਫਾਨ ਲੱਗਾ
ਮੂੜ੍ਹਪੁਣਾ ਕਰ ਜੁੱਤੀਆਂ ਖਾ ਮੁੜਿਆ ਅਸਲ ਗਲ ਦੇ ਤਾਈਂ ਛਪਾਨ ਲੱਗਾ
ਡਲ ਵਾਂ ਤੇਰੇ ਵਿਚ ਪਰਗਣੇ ਦੇ ਆਕੀ ਜੱਟ ਹੋ ਧੂੜ ਧੁਮਾਨ ਲੱਗਾ
ਤਾਰਾ ਸਿੰਘ ਵੱਡਾ ਮੋਹਰੀ ਡਾਕੂਆਂ ਦਾ ਤੇਰੇ ਪਾਸ ਹੀ ਜ਼ੋਰ ਵਧਾਨ ਲੱਗਾ
ਬੁਰਜ ਵਿਚ ਉਜਾੜ ਦੇ ਪਾ ਬੈਠਾ ਚੋਰ ਧਾੜਵੀ ਜਮ੍ਹਾਂ ਰਖਾਨ ਲੱਗਾ
ਉਹ ਵੱਡੇ ਬਦਮਾਸ਼ਾਂ ਦਾ ਸਰਗੋਹ ਹੈ ਦਿਨ ਦੀਵੀਂ ਡਾਕੇ ਮਰਵਾਨ ਲੱਗਾ
ਓਹਦੇ ਪਾਸ ਬਦਮਾਸ਼ ਹਮੇਸ਼ ਰਹਿੰਦੇ ਲੁੱਟ ਤਲਕੇ ਦੇ ਤਾਈਂ ਖਾਨ ਲੱਗਾ
ਜੰਗੀ ਸਿੰਘਾਂ ਦਾ ਹੈ ਮੱਦਦਗਾਰ ਵੱਡਾ ਇਹੋ ਜਹੀਆਂ ਚੁਵਾਤੀਆਂ ਲਾਨ ਲੱਗਾ
ਵਿਚ ਜੰਗਲਾਂ ਦੇ ਰਸਦਾਂ ਭੇਜਦਾ ਏ ਜਮ੍ਹਾਂ ਜੰਗੀ ਸਮਾਨ ਰਖਾਨ ਲੱਗਾ
ਕੱਲ੍ਹ ਮੈਂ ਅਤੇ ਠਾਣੇਦਾਰ ਦੋਵੇਂ ਓਧਰ ਗਏ ਸਾਂ ਝੂਠ ਜਤਾਨ ਲੱਗਾ
ਅਸਾਂ ਵੇਖਿਆ ਓਸਦੇ ਚਾਲਿਆਂ ਨੂੰ ਮੈਂ ਬੈਠ ਓਹਨੂੰ ਸਮਝਾਨ ਲੱਗਾ
ਬੰਦੋਬਸਤ ਕਰ ਲੈ ਕਰਤਾਰ ਸਿੰਘਾ ਸਮਝ ਤਲਕਾ ਹੱਥੋਂ ਇਹ ਜਾਨ ਲੱਗਾ

ਮਿਰਜ਼ਾ ਜਾਹਫਰ ਬੇਗ ਦੀ ਚੜ੍ਹਾਈ

ਜਿਹੇ ਕਹਿਣ ਵਾਲੇ ਤਿਹੇ ਸੁਣਨਵਾਲੇ ਜ਼ਾਹਫਰਬੇਗ ਨਾ ਕੁਝ ਵਿਚਾਰ ਕਰਦਾ
ਤਾ ਵਿਚ ਆਕੇ ਦਿੱਤਾਹੁਕਮ ਜਲਦੀ()ਫੌਜਦੌੜੀ ਜਹੀ ਸਮਝ ਤਿਆਰ ਕਰਦਾ
ਹਿੰਮਤ ਬੇਗ ਭਤੀਜੇ ਨੂੰ ਨਾਲ ਲੈ ਕੇ ਡੱਲ ਵਾਂ ਦੇ ਵੱਲ ਮੁਹਾਰ ਕਰਦਾ
ਕੁਝ ਸੋਚ ਵਿਚਾਰ ਨਾ ਮੂਲ ਕੀਤੀ ਸਿੰਘ ਨਾਮ ਸੁਣਕੇ ਭਾਰੀ ਖ਼ਾਰ ਕਰਦਾ
ਮਤਾਂ ਡਰਕੇ ਸਿੰਘ ਨਾ ਦੌੜ ਜਾਵਣ ਖ਼ੂਬ ਆਪਣੇ ਮਨ ਵਿਚਾਰ ਕਰਦਾ
ਰਾਤ ਸੁੱਤਿਆਂ ਪਿਆਂ ਨੂੰ ਜਾਇ ਦੱਬਾਂ ਉਠ ਰਾਤ ਅੱਧੀ ਮਾਰੋ ਮਾਰ ਕਰਦਾ
ਡੇਰੇ ਵਿਚੋਂ ਭਲਾ ਕਿਸ ਭੱਜਣਾ ਸੀ ਕਿਹੜਾ ਸਿੰਘ ਜੋ ਮਰਨਤੋਂ ਆਰ ਕਰਦਾ
ਨੇੜੇ ਜਾਇ ਢੁੱਕਾ ਕਰਤਾਰ ਸਿੰਘਾ ਜ਼ਰਾ ਵੇਖ ਕੀਹ ਖੇਲ ਕਰਤਾਰ ਕਰਦਾ

ਜ਼ਾਹਫਰ ਬੇਗ ਦਾ ਜ਼ਖਮੀ ਹੋਣਾ ਤੇ ਹਿੰਮਤ ਬੇਗ ਦੀ ਮੌਤ

ਵੇਲੇ ਪਿਛਲੇ ਜਾਗਦੇ ਸਿੰਘ ਮੂਢੋਂ ਕਰ ਰਹੇ ਮਨ ਸੋਚ ਅਸ਼ਨਾਨ ਸਾਰੇ
ਕੋਈ ਪੜ੍ਹੇ ਬਾਣੀ ਕੋਈ ਕਰੇ ਦਾਤਣ ਬਾਓਂ ਬਾਈਂ ਹੁਸ਼ਿਆਰ ਜਵਾਨ ਸਾਰੇ
ਐਨ ਓਸੇ ਵੇਲੇ ਮਿਰਜ਼ਾ ਪਹੁੰਚ ਗਿਆ ਠਰੇ ਪਏ ਹੈਸਨ ਮੁਸਲਮਾਨ ਸਾਰੇ
ਫੱਗਣ ਮਾਹ ਸਤਾਰਾਂ ਸੌ ਬਿਆਸੀਆ ਸੀ ਸਮਝ ਲੌ ਇਹ ਚਤਰ ਸੁਜਾਨ ਸਾਰੇ

---

()੨੦ ਪੈਦਲ, ੨੫ ਸਵਾਰ ।

ਜਾ ਰਿਹਾ ()ਮੈਦਾਨ ਬਘੇਲ ਸਿੰਘ ਸੀ ਜਿਸ ਤਰਫ਼ ਢੁਕੇ ਵੈਰੀ ਆਨ ਸਾਰੇ
ਪੇਂਚ ਲੈ ਆਯਾ ਫੌਜ ਬਹੁਤ ਸਾਰੀ ਲਏ ਓਸ ਪਛਾਣ ਨਿਸਾਨ ਸਾਰੇ
ਸੁੰਮ ਘੋੜਿਆਂ ਦੇ ਆਉਂਦੇ ਵੱਜਦੇ ਸਨ ਡਿਠੇ ਦੂਰੋਂ ਹੀ ਕਰ ਧਿਆਨ ਸਾਰੇ
ਕੀਤੀ ਸੋਚ ਬਘੇਲ ਸਿੰਘ ਮਨ ਅੰਦਰ ਪਿਛਾਂਹ ਹਟਾਂ ਤੇ ਠੱਠਾ ਉਡਾਨ ਸਾਰੇ
ਕਹਿਣ ਡਰਦਾ ਮਾਰਿਆ ਭੱਜਆਇਆ ਮੈਨੂੰਕਾਇਰਤੇ ਗੀਦੀਠਹਿਰਾਨ ਸਾਰੇ
ਇਹ ਸੋਚਕੇ ਸਾਹਮਣੇ ਡਟ ਗਿਆ ਕਹਿੰਦਾ ਖੜੇ ਰਹੋ ਬੇਈਮਾਨ ਸਾਰੇ
ਕਿੱਧਰ ਆਂਵਦੇ ਚਲੇ ਬੇਖ਼ਤਰ ਹੋ ਕੇ ਊਠ ਬੇਮੁਹਾਰ ਅੰਜਾਨ ਸਾਰੇ
ਸਾਹਿਬਰਾਇ ਆਵਾਜ਼ ਪਛਾਣ ਲਈ ਕਹਿੰਦਾ ਖ਼ਾਂ ਜੀ ਸੁਣੋ ਬਿਆਨ ਸਾਰੇ
ਭੁਸੇ ਪਿੰਡ ਦਾ ਇਹੋ ਬਘੇਲ ਸਿੰਘ ਹੈ ਸੁਣਦੇਸਾਰ ਹੀ ਹੱਲਾ ਬੁਲਾਨ ਸਾਰੇ
ਤੇਗ਼ ਧੂਹਕੇ ਵਿਚ ਉਹ ਜਾ ਵੜਿਆ ਖਾਲੀ ਉਨ੍ਹਾਂ ਦੇ ਗਏ ਨਿਸ਼ਾਨ ਸਾਰੇ
ਕੜਾ ਕਾੜ ਬੰਦੂਕਾਂ ਦੀ ਹੋਈ ਜਦੋਂ ਡੇਰੇ ਵਿਚ ਆਵਾਜ਼ ਸੁਣ ਪਾਨ ਸਾਰੇ
ਕਮਰਕੱਸੇ ਕੀਤੇ ਝੱਟ ਖ਼ਾਲਸੇ ਨੇ ਝਟਾ ਪਟ ਹਥਿਆਰ ਸਜਾਨ ਸਾਰੇ
ਖੜੇ ਹੋ ਅਰਦਾਸ ਸੁਧਾ ਕਰਕੇ ਸਤਿ ਸ੍ਰੀ ਅਕਾਲ ਗਜਾਨ ਸਾਰੇ
ਪਾ ਕਾਠੀਆਂ ਹੋ ਅਸਵਾਰ ਜਲਦੀ ਗੱਜੇ ਸੂਰਮੇ ਵਿਚ ਮੈਦਾਨ ਸਾਰੇ
ਕੜਾ ਕਾੜ ਸ਼ਤਾਬ ਮਚਾ ਦਿੱਤੀ ਵਧੇ ਵੈਰੀਆਂ ਵਲ ਬਲਵਾਨ ਸਾਰੇ
ਵੈਰੀ ਇਕ ਸੌ ਛੇ ਕਰਤਾਰ ਸਿੰਘਾ ਸਿੰਘ ਤੀਹ ਕੁ ਲਿਖੇ ਪਛਾਨ ਸਾਰੇ

ਤਥਾ

ਮਿਰਜ਼ੇ ਸਮਝਿਆ ਸਿੰਘ ਨੇ ਬਹੁਤ ਥੋੜੇ ਹੱਲਾ ਏਲ ਅਸਵਾਰ ਝੁਕਾ ਦਿੱਤੇ
ਐਲੀਐਲੀ ਕਰਦੇ ਮੈਦੀਂਚੜ੍ਹੇ ਜਾਕੇ ਬਾੜਾਂ ਝਾੜ ਸਿੰਘਾਂ ਉਲਟਾ ਦਿੱਤੇ
ਖ਼ਿਆਲ ਉਨ੍ਹਾਂ ਨੂੰ ਸੀ ਐਵੇਂ ਫੜ ਲਾਂ ਗੇ ਸਿੰਘਾਂ ਡੱਕਕੇ ਪਿਛਾਂਹ ਹਟਾ ਦਿੱਤੇ
ਤਾਰਾ ਸਿੰਘ ਤੇ ਓਸ ਦੇ ਸਾਥੀਆਂ ਨੇ ਤੇਜ਼ ਕਰਕੇ ਘੋੜੇ ਕੁਦਾ ਦਿੱਤੇ
ਪੈਰ ਵੈਰੀ ਸੰਭਾਲਨੇ ਪਾਇਆ ਨ ਸਿੰਘਾਂ ਹੱਲੇ ਤੇ ਹੱਲੇ ਬੁਲਾ ਦਿੱਤੇ
ਵਿਚ ਵੈਰੀਆਂ ਵੜੇ ਬੇਖਤਰ ਹੋਕੇ ਪਲਾਂ ਵਿਚ ਕਰ ਹੱਥ ਦਿਖਾ ਦਿੱਤੇ
ਪਹਿਲੇ ਹੱਲੇ ਹੀ ਮਿਰਜ਼ਾ ਹੋਇਆ ਜ਼ਖਮੀ ਵੀਹ ਪੰਜੀ ਸਿੰਘਾਂ ਝਟਕਾ ਦਿੱਤੇ
ਗਿਆ ਹਿੰਮਤ ਬੇਗ ਭੀ ਮਾਰਿਆ ਜਾਂ ਵੇਖ ਵੈਰੀਆਂ ਹੌਂਸਲੇ ਢਾਹ ਦਿੱਤੇ
ਮਰ ਗਿਆ ਭਰਾ ਦਾ ਪੁੱਤ ਜਦੋਂ ਮਿਰਜ਼ੇ ਪਿਛਾਂਹ ਨੂੰ ਪੈਰ ਖਿਸਕਾ ਦਿੱਤੇ
ਲੋਥਾਂ ਚੁਕ ਨੱਠੇ ਕਰਤਾਰ ਸਿੰਘਾ ਮਾੜੀ ਕੰਬੋ ਕੀ ਜਾ ਡੇਰੇ ਲਾ ਦਿੱਤੇ

---

()ਜੰਗਲ ਪਾਣੀ

ਵਾਕ ਕਵੀ

ਆਖੇ ਲੱਗਕੇ ਚੌਧਰੀ ਚੁਗਲ ਦੇ ਜੀ ਮਿਰਜ਼ਾ ਮੁਫ਼ਤ ਹੀ ਛੂਤ ਝੜਵਾਇ ਗਿਆ
ਬਿਨਾਂ ਸੋਚ ਰਾਤੋ ਰਾਤ ਧਾਈ ਕਰਕੇ ਸਾਥੀ ਬਹੁਤ ਸਾਰੇ ਮਰਵਾਇ ਗਿਆ
ਬਲੀ ਦੇਇ ਭਤੀਜੇ ਦੀ ਚਲਾ ਗਿਆ ਜ਼ਖ਼ਮੀ ਹੋ ਕੇ ਦੁਖ ਉਠਾਇ ਗਿਆ
ਸਿੰਘ ਦੋ ਸ਼ਹੀਦ ਕੁਝ ਹੋਇ ਜ਼ਖਮੀ ਏਸ ਹੱਲੇ ਨੂੰ ਗੁਰੂ ਟਪਾਇ ਗਿਆ
ਹੋ ਗਿਆ ਸ਼ਹੀਦ ()ਬਘੇਲ ਸਿੰਘ ਜੀ ਹਠ ਸੂਰਮਾ ਚੰਗਾ ਦਿਖਾਇ ਗਿਆ
ਖੁਸ਼ੀ ਸਿੰਘਾਂ ਦੇ ਤਈਂ ਕਰਤਾਰ ਸਿੰਘਾ ਘਰ ਮਿਰਜ਼ੇ ਪਿੱਟਣਾ ਪਾਇ ਗਿਆ

ਸਿੰਘਾਂ ਦਾ ਗੁਰਮਤਾ

ਸਿੰਘਾਂ ਜ਼ਖਮੀ ਲਏ ਸੰਭਾਲ ਸਾਰੇ ਬੈਠ ਗਏ ਫਿਰ ਲਾਇ ਦੀਵਾਨ ਭਾਈ
ਇਹ ਤਾਂ ਲੰਘ ਗਿਆ ਵੇਲਾ ਖਾਲਸਾ ਜੀ ਕਰੋ ਅੱਗੇ ਦਾ ਹੁਣ ਧਿਆਨ ਭਾਈ
ਕਿਸ਼ਨ ਸਿੰਘ ਤੇ ਓਸਦੇ ਸਾਥੀਆਂ ਨੇ ਕਹਿਆ ਸੋਚ ਕਰਲੋ ਵਿਦਵਾਨ ਭਾਈ
ਪਹਿਲੀ ਆਈ ਬਲਾ ਤਾਂ ਟਲ ਗਈ ਕੀਤੀ ਰੱਖਿਆ ਗੁਰੂ ਭਗਵਾਨ ਭਾਈ
ਮਿਰਜ਼ਾ ਗਿਆ ਜਿਹੜਾ ਹਾਰ ਖਾ ਏਥੋਂ ਦੇਇ ਗਿਆ ਭਤੀਜਾ ਜਵਾਨ ਭਾਈ
ਠੰਢਾ ਕਰੂਨਾ ਨਹੀਂ ਓਹਨੂੰ ਸਮਝ ਲਵੋ ਜ਼ੋਰ ਲਾਵੇਗਾ ਓਹ ਪਠਾਨ ਭਾਈ
ਫ਼ੌਜ ਓਹ ਮੰਗਾਇ ਲਾਹੌਰ ਵਿਚੋਂ ਲਵੇ ਬਦਲਾ ਧਰੋ ਧਿਆਨ ਭਾਈ
ਏਸ ਲਈ ਏਥੋਂ ਲਾਂਭੇ ਟਲ ਜਾਈਏ ਲੰਘ ਜਾਏਗਾ ਸਿਰੋਂ ਤੂਫ਼ਾਨ ਭਾਈ
ਤਾਰਾ ਸਿੰਘ ਜਿਹਾਂ ਕਹਿਆ ਹਠੀਆਂ ਨੇ ਅਸਾਂ ਰੱਖਣੀ ਧਰਮ ਦੀ ਆਨ ਭਾਈ
ਡਰਨਾ ਵੈਰੀਆਂ ਤੋਂ ਕੰਮ ਕਾਇਰਾਂ ਦਾ ਮਰਦ ਛੱਡਦੇ ਨਹੀਂ ਮੈਦਾਨ ਭਾਈ
ਡਰ ਵੈਰੀ ਤੋਂ ਛੱਡ ਮੈਦਾਨ ਜਾਈਏ ਤਾਹਨੇ ਦੇਵੇਗਾ ਸਾਰਾ ਜਹਾਨ ਭਾਈ
ਸਿੰਘ ਬਣ ਪਾਜ਼ੀ ਵੇਖੋ ਨੱਠ ਗਏ ਨੱਠੇ ਕਹਨ ਹਾਕਮ ਮੁਸਲਮਾਨ ਭਾਈ
ਆਵੇ ਚੜ੍ਹ ਲਾਹੌਰ ਦੀ ਬਾਦਸ਼ਾਹੀ ਸਿੰਘ ਡਰ ਨਾ ਮੂੰਹ ਛੁਪਾਨ ਭਾਈ
ਸਵਾ ਲੱਖ ਵੈਰੀ ਨਾਲ ਸਿੰਘ ਕੱਲਾ ਲੜੇ ਤਲੀ ਤੇ ਰੱਖ ਕੇ ਜਾਨ ਭਾਈ
ਇਹ ਵਾਕ ਸਤਿਗੁਰਾਂ ਦਾ ਸਦਾ ਸੱਚਾ ਸਿੰਘ ਸੂਰਮੇ ਤੋੜ ਨਿਭਾਨ ਭਾਈ
ਪਿੱਠ ਦੇਵਣੀ ਕੰਮ ਨਹੀਂ ਖ਼ਾਲਸੇ ਦਾ ਸੱਟਾਂ ਸਾਹਮਣੇ ਸੂਰਮੇ ਖਾਨ ਭਾਈ
ਜੇਕਰ ਮਿਲਣ ਸ਼ਹੀਦੀਆਂ ਰਣ ਅੰਦਰ ਸਿੰਘ ਹੋਰ ਕੇਹੜੀ ਗੱਲ ਚਾਹਨ ਭਾਈ
ਹਾਰ ਜਿੱਤ ਦਾ ਅਸਾਂ ਨੂੰ ਚਾਉ ਨਾਹੀਂ ਜ਼ਾਲਮ ਮਾਰਨੇ ਲਾਇ ਤਰਾਨ ਭਾਈ
ਜਿਨ੍ਹਾਂ ਮਰਨ ਤੋਂ ਡਰਨਾ ਚਲੇ ਜਾਵਣ ਮੁਫ਼ਤ ਵਿਚ ਨਾ ਜਾਨ ਗੁਵਾਨ ਭਾਈ

---

()ਬਘੇਲ ਸਿੰਘ ਦੇ ਪੱਟਾਂ ਵਿਚ ਗੋਲੀ ਵੱਜੀ ਜਿਸ ਨਾਲ ਲੱਤ ਟੁਟ ਗਈ ਸੀ ।

ਡਟੇ ਰਹਾਂਗੇ ਅਸੀਂ ਕਰਤਾਰ ਸਿੰਘਾ ਪਿਆਰੇ ਧਰਮ ਤੋਂ ਨਾਹਿੰ ਪਰਾਨ ਭਾਈ

ਮਿਰਜ਼ੇ ਜਾਹਫਰ ਬੇਗ ਨੇ ਲਾਹੌਰ ਦੇ ਸੂਬੇ ਧਾਸੋਂ ਮੱਦਦ ਮੰਗਣੀ

ਮਿਰਜ਼ਾ ਹਾਰ ਖਾਕੇ ਪੱਟੀ ਜਾ ਬੈਠਾ ਅਤੇ ਮੁਰਦਿਆਂ ਤਾਈਂ ਦਬਵਾਂਵਦਾ ਏ
ਮਰ ਗਿਆ ਭਤੀਜਾ ਜਵਾਨ ਚੰਗਾ ਦੁਖੀ ਹੋਕੇ ਦਿਲੋਂ ਪਛਤਾਂਵਦਾ ਏ
ਬਦਲਾ ਲਾਂ ਝੱਬਦੇ ਤਾਰਾ ਸਿੰਘ ਪਾਸੋਂ ਸੋਚਾਂ ਮਨ ਦੇ ਵਿਚ ਸੋਚਾਂਵਦਾ ਏ
ਸਾਰੀ ਲਿਖ ਰੀਪੋਟ ਲਾਹੌਰ ਭੇਜੀ ਬਹੁਤ ਲੂਤੀਆਂ ਘੜ ਕੇ ਲਾਂਵਦਾ ਏ
ਸਿੰਘ ਫੇਰ ਮਾਝੇ ਵਿਚ ਹੋਇ ਕੱਠੇ ਜੱਥਾ ਰਲਿਆ ਸ਼ੋਰ ਮਚਾਂਵਦਾ ਏ
ਡੱਲ ਵਾਂ ਅੰਦਰ ਤਾਰਾ ਸਿੰਘ ਰਹਿੰਦਾ ਬਾਦਸ਼ਾਹੀ ਦਾ ਖੌਫ ਭੁਲਾਂਵਦਾ ਏ
ਵਿੱਚ ਪਰਗਨੇ ਦੇ ਪਾਇਆ ਓਸ ਰੌਲਾ ਮੇਰਾ ਰਤੀ ਦਬਾ ਨਾ ਖਾਂਵਦਾ ਏ
ਓਸ ਜੰਗ ਲਈ ਭਾਰਾ ਕੱਠ ਕੀਤਾ ਓਹ ਲਾਹੌਰ ਫ਼ਤਹ ਕਰਨੀ ਚਾਹਵਦਾ ਏ
ਮੇਰੇ ਨਾਲ ਓਹਦੀ ਮੁੱਠ ਭੇੜ ਹੋਈ ਮਰੇ ਕਈ ਜਵਾਨ ਲਖਾਂਵਦਾ ਏ
ਝੱਬ ਫੌਜ ਚਾੜ੍ਹੋ ਜੱਥਾ ਤੋੜੀਏ ਓਹ ਜਾਂਦਾ ਰਾਤ ਦਿਨ ਜ਼ੋਰ ਵਧਾਂਵਦਾ ਏ
ਏਸੇ ਤਰ੍ਹਾਂ ਦਾ ਲਿਖ ਕੇ ਹਾਲ ਬਹੁਤਾ ਮਿਰਜ਼ਾ ਸੂਬੇ ਦੇ ਪਾਸ ਪੁਚਾਂਵਦਾ ਏ
ਸੁਣ ਖ਼ਾਨ ਬਹਾਦਰ ਕਰਤਾਰ ਸਿੰਘਾ ਗੁਸੇ ਹੋਕੇ ਫੌਜ ਚੜ੍ਹਾਂਵਦਾ ਏ

ਵਿਸਾਖ ੧੭੯੩ ਨੂੰ ਸੂਬੇ ਖਾਨ ਬਹਾਦਰ ਨੇ ਲਾਹੌਰ ਤੋਂ ਫੌਜ ਚੜ੍ਹਾਨੀ

ਸੂਬਾ ਅਗੇ ਹੀ ਸਿੰਘਾਂ ਦਾ ਮਾਰੂ ਹੈਸੀ ਓਸੇ ਵਕਤ ਹੀ ਫੌਜ ਚੜ੍ਹਾਇ ਦਿੱਤੀ
ਮੋਮਨ ਖ਼ਾਂ ਨੂੰ ਸਿਪਾਹ ਸਾਲਾਰ ਕਰਕੇ ਨਾਲ ()ਫੌਜ ਜੱਰਾਰ ਚਲਾਇ ਦਿੱਤੀ
ਚੜ੍ਹਿਆ ਨਾਲ ਮੁਰੀਦ ਖ਼ਾਂ ਖ਼ੁਸ਼ੀ ਹੋਕੇ ਤਕੀ ਬੇਗ ਹਿੰਮਤ ਦਿਖਲਾਇ ਦਿੱਤੀ
ਮਨਸਾ ਰਾਮ ਦਯਾ ਰਾਮ ਕੁੰਦਨ ਪੂਰੀਏ ਚੜ੍ਹੇ ਸਾਥੀ ਹੋ ਬੰਬ ਵਜਾਇ ਦਿੱਤੀ
ਫੌਜ ਚੜ੍ਹੀ ਲਾਹੌਰੋਂ ਮਾਰ ਤੋਂ ਧੌਸਾ ਵੱਡੇ ਜੰਗ ਦੀ ਸ਼ਕਲ ਬਣਾਇ ਦਿੱਤੀ
ਤਾਰਾ ਸਿੰਘ ਦੇ ਤਾਈਂ ਕਰਤਾਰ ਸਿੰਘਾ ਇਕ ਸਿੰਘ ਨੇ ਖ਼ਬਰ ਪੁਚਾਇ ਦਿੱਤੀ

ਭਾਈ ਰੂਪ ਸਿੰਘ ਤਰਖਾਨ ਨੇ ਤਾਰਾ ਸਿੰਘ ਨੂੰ ਖਬਰ ਦੇਣੀ

ਰੂਪ ਸਿੰਘ ਲਾਹੌਰ ਤੋਂ ਦੌੜ ਕੀਤੀ ਆਇਆ ਕਰਕੇ ਵੱਡੀਆਂ ਧਾਈਆਂ ਨੇ
ਡੇਰੇ ਪਹੁੰਚ ਕਰਕੇ ਤਾਰਾ ਸਿੰਘ ਵਾਲੇ ਉਸ ਖਬਰਾਂ ਸਭ ਸੁਣਾਈਆਂ ਨੇ
ਕਹਿੰਦਾ ਲਾਂਭੇ ਏਥੋਂ ਕਿਤੇ ਚਲੇ ਜਾਵੋ ਫ਼ੌਜਾਂ ਚੜ੍ਹ ਲਾਹੌਰ ਤੋਂ ਆਈਆਂ ਨੇ
ਵੇਲਾ ਟਾਲ ਲਵੋ ਜ਼ਰਾ ਸੋਚ ਕਰਕੇ ਬੈਠੇ ਕਰ ਨ ਬੇਪਰਵਾਹੀਆਂ ਨੇ
ਫੌਜ ਆਈ ਕਿ ਆਈ ਹੀ ਸਮਝ ਲਵੋ ਮੌਕਾ ਸਮਝਣਾ ਹੈਨ ਦਾਨਾਈਆਂ ਨੇ

( ) ਬਾਈ ਸੌ ਅਸਵਾਰ, ਚਾਲੀ ਜੰਬੂਰਚੇ, ਪੰਜ ਹਾਥੀ, ਚਾਰ ਰਹਿਕਲੇ।

ਜਹੀ ਵਾ ਵੱਗੇ ਤਹੀ ਓਟ ਕਰੀਏ ਰਾਜਨੀਤ ਦੇ ਵਿਚ ਗਵਾਹੀਆਂ ਨੇ
ਜਿਹਾ ਦਾ ਲੱਗੋਲਾਓ ਓਹੋ ਜਿਹਾ ਚਾਲਾਂ ਚਲੀ ਦੀਆਂ ਸਦਾ ਆਈਆਂ ਨੇ
ਐਵੇਂ ਮੌਤ ਦੇ ਮੂੰਹ ਵਿਚ ਪੈ ਮਰਨਾ ਅਕਲਮੰਦੀ ਤੋਂ ਪਰੇ ਜਤਾਈਆਂ ਨੇ
ਅੱਗੇ ਖਾਲਸਾ ਜੀ ਕਰੋ ਜਿਵੇਂ ਚਾਹੋ ਓਹੋ ਹੋਣ ਜੋ ਗੁਰੂ ਨੂੰ ਭਾਈਆਂ ਨੇ
ਟਲਣ ਕਿਸੇ ਤੋਂ ਨਹੀਂ ਕਰਤਾਰ ਸਿੰਘਾ ਤਕਦੀਰ ਜੋ ਕਲਮਾਂ ਵਾਹੀਆਂ ਨੇ

ਤਾਰਾ ਸਿੰਘ ਜੀ ਨੇ ਜਵਾਬ ਦੇਣਾ

ਤੇਰੇ ਪੰਥਕ ਪਿਆਰ ਤੋਂ ਮੈਂ ਸਦਕੇ ਤੂੰ ਬੜੀ ਪਰੀਤ ਦਿਖਾਈ ਸਿੱਖਾ
ਖ਼ਬਰ ਦੇਣ ਦੇ ਲਈ ਲਾਹੌਰ ਵਿਚੋਂ ਆਯਾ ਕਰ ਵੱਡੀ ਲੰਮੀ ਧਾਈ ਸਿੱਖਾ
ਏਥੋਂ ਚਲੇ ਜਾਣਾ ਸਾਨੂੰ ਸੋਭਦਾ ਨਹੀਂ ਹੈ ਸ਼ਹੀਦ ਹੋਣਾ ਹੀ ਠਹਿਰਾਈ ਸਿੱਖਾ
ਕੀਹ ਹੋਇਆ ਜੇ ਖ਼ਾਲਸਾ ਬਹੁਤ ਥੋੜਾ ਫ਼ੌਜ ਚਾਰ ਹਜ਼ਾਰ ਹੈ ਆਈ ਸਿੱਖਾ
ਪਰ ਖ਼ਾਲਸਾ ਲਾਇਗਾ ਹੱਥ ਚੰਗਾ ਕਰੂ ਵੈਰੀ ਦੀ ਮਾਰ ਸਫਾਈ ਸਿੱਖਾ
ਸ਼ੇਰ ਸਤੀ ਤੇ ਸੂਰਮੇ ਸੋਭਦੇ ਨਹੀਂ ਜੇ ਕਰਨ ਓਹ ਜਾਨ ਬਚਾਈ ਸਿੱਖਾ
ਹਟਣ ਪੈਰ ਜੇ ਇਕ ਪਿਛਾਂਹ ਤਿੰਨੇ ਮੁਲ ਇਨ੍ਹਾਂ ਦਾ ਪਵੇ ਨ ਪਾਈ ਸਿੱਖਾ
ਮੱਥੇ ਸਾਹਮਣੇ ਲੜ ਸ਼ਹੀਦ ਹੋਣਾ ਸਿੰਘ ਚਾਹੁੰਦੇ ਇਹੋ ਸਚਾਈ ਸਿੱਖਾ
ਅੱਜ ਭਜ ਕੇ ਜਾਨ ਬਚਾ ਲਈਏ ਕੱਲ੍ਹ ਫਸਣਾ ਜਮਾਂ ਦੀ ਫਾਹੀ ਸਿੱਖਾ
ਮੌਤੋਂ ਡਰਨਾ ਹੈ ਕੰਮ ਪਾਜ਼ੀਆਂ ਦਾ ਟੰਗ ਮੋਹ ਵਿਚ ਜਿਨ੍ਹਾਂ ਫਸਾਈ ਸਿੱਖਾ
ਸਾਨੂੰ ਮੌਤ ਦਾ ਖੌਫ਼ ਨਹੀਂ ਰਤੀ ਜਿੰਨਾਂ ਤੇਗ਼ ਧਰਮ ਦੇ ਹੇਤ ਉਠਾਈ ਸਿੱਖਾ
ਹੱਸ ਲਾਵਾਂਗੇ ਗਲ ਕਰਤਾਰ ਸਿੰਘਾ ਲਾੜੀ ਮੌਤ ਜੇ ਕਰ ਏਥੇ ਆਈ ਸਿੱਖਾ

()ਸਿੰਘਾਂ ਦਾ ਇਕੱਠ

ਜ਼ਾਹਰ ਬੇਗ ਗਿਆ ਜਦੋਂ ਹਾਰ ਖਾਕੇ ਗੱਲ ਧੁੰਮੀ ਇਹ ਮੱਲ ਗੁਜ਼ਾਰ ਭਾਈ
ਹਾਕਮ ਕਰਣ ਧਾਵਾ ਤਾਰਾ ਸਿੰਘ ਉੱਤੇ ਸਿੰਘਾਂ ਬਹੁਤਿਆਂ ਨੂੰ ਹੋਈਸਾਰ ਭਾਈ
ਸਿੰਘ ਮੇਲੀ ਜੋਲੀ ਕੱਠੇ ਹੋਣ ਲੱਗੇ ਰਸਦ ਬਸਦ ਤੇ ਲੈ ਹਥਿਆਰ ਭਾਈ
ਰੱਖ ਪੰਥ ਦਾ ਪਿਆਰ ਤੇ ਜਥੇਬੰਦੀ ਕਈ ਪਹੁੰਚ ਗਏ ਜਥੇਦਾਰ ਭਾਈ
ਵਸਾਵਾ ਸਿੰਘਤੇ ਕੌਇਰਸਿੰਘ ਦੋਇੰਜਨੇ ਤਾਰਾ ਸਿੰਘ ਦੇ ਸ਼ਰੀਕ ਤੇ ਯਾਰ ਭਾਈ
ਸ਼ਾਹੀ ਸਿੰਘ ਬ੍ਰਾਹਮਣ ਮਿੱਤ੍ਰ ਹੈਸੀ ਇਹ ਸੁਨਹਿਰੀਏ ਰੱਖਦੇ ਪਯਾਰ ਭਾਈ
ਝਾਬਰ ਸਿੰਘ ਸਮੁੰਦ ਸਿੰਘ ਬੀਰ ਬਾਂਕੇ ਇਹ ਮੁਲਤਾਨੀਏ ਕਰੋ ਵਿਚਾਰ ਭਾਈ
ਭੋਗੜ ਸਿੰਘ ਪ੍ਰਦੇਸੀ ਤੇ ਸਾਲ ਸਿੰਘ ਜੀ ਕਰਬਾਠਾਂ ਦੇ ਸਨ ਜਥੇਦਾਰ ਭਾਈ

()ਪੰਥ ਪ੍ਰਕਾਸ਼ ਭਾਈ ਰਤਨ ਸਿੰਘ ਸਫ਼ਾ ੨੩੨-੨੩੩

ਸੂਰਾਸਿੰਘਤਰਖਾਨਸੀ ਖਾਲੜੇ ਦਾਘਰਿਆਲੇਵਾਲਾਲਖਮੀਰਸਿੰਘਧਾਰ ਭਾਈ
ਆਲੀ ਸਿੰਘ ਗੁਰਬਖਸ਼ਸਿੰਘ ਦੋਇ ਸੰਧੂ ਇਹ ਭੜਾਣੀਏਂ ਲਵੋ ਵਿਚਾਰ ਭਾਈ
ਹੋਤਾ ਸਿੰਘ ਚੂੰਘਾਂ ਵਾਲਾ ਬਲੀ ਯੋਧਾ ਜੋਧ ਸਿੰਘ ਸੀ ਬਾਜਵਾ ਸਾਰ ਭਾਈ
ਭੀਮਸਿੰਘ ਸਿੰਘਬਾਦਲਾ ਰੱਤੋਕਿਆਂ ਦੇ ਬੁਲਾਕਾਸਿੰਘਸਾਂਘਨੇਦਾ ਢਾਰ ਭਾਈ
ਖੇਮ ਸਿੰਘ ਹੈਸੀ ਗਿੱਲ ਮੱਦਰਾਂ ਦਾ ਮਿਹਰ ਸਿੰਘ ਗੁਲਵਾਨੇ ਦਾ ਭਾਰ ਭਾਈ
ਗੱਜਾ ਸਿੰਘ ਸੁੰਦਰ ਸਿੰਘ ਸਿੰਘ ਜੱਗਾ ਤੇ ਨਿਰੰਜਨ ਸਿੰਘ ਵਿਚਾਰ ਭਾਈ
ਇਹ ਚਾਹਿਲਾਂ ਦੇ ਚਾਰੇ ਸੂਰਮੇ ਸਨ ਕਿਹਰ ਸਿੰਘ ਹੇਹਰਾਂ ਦਾ ਸਵਾਰ ਭਾਈ
ਤਾਰਾ ਸਿੰਘ ਦੇ ਏਨੇ ਕੁ ਬਣੇ ਸਾਥੀ ਲੜਨ ਮਰਣ ਨੂੰ ਜੇਹੜੇ ਤਿਆਰ ਭਾਈ
ਚੜ੍ਹੀਆਂ ਲਾਲੀਆਂ ਆਣ ਕਰਤਾਰ ਸਿੰਘਾ ਸਿੰਘ ਗੱਜਦੇ ਖ਼ੌਫ਼ ਵਿਸਾਰ ਭਾਈ

ਸਿੰਘਾਂ ਦੀ ਤਿਆਰੀ

ਖਬਰ ਖਾਲਸੇ ਨੂੰ ਸਾਰੀ ਪਹੁੰਚ ਗਈ ਸਿੰਘ ਮੋਰਚੇ ਖੂਬ ਜਮਾਇ ਬੈਠੇ
ਡੇਰੇ ਪਾਸ ਹੈਸੀ ਇਕ ਢਾਬ ਛੋਟੀ ਪਿਛੇ ਓਸਦੀ ਆੜ ਰਖਾਇ ਬੈਠੇ
ਗੋਲੀ ਤੀਰ ਬੰਦੂਕ ਤਿਆਰ ਕਰਕੇ ਖਾਈਆਂ ਕੱਢਕੇ ਮਾਰਾਂ ਤਕਾਇ ਬੈਠੇ
ਭੁਖੇ ਸ਼ੇਰਾਂ ਵਾਂਗੂ ਪਏ ਤਾੜਦੇ ਸਨ ਉੱਤੇ ਮਾਰ ਦੇ ਤਾਕ ਲਗਾਇ ਬੈਠੇ
ਪੜ੍ਹਦੇ ਬਾਣੀਆਂ ਵਾਹਿਗੁਰੂ ਜਾਪ ਜਪਦੇ ਸਿਰਧੜਾਂ ਸੰਦੀ ਬਾਜ਼ੀ ਲਾਇ ਬੈਠੇ
ਚਾ ਸਭ ਦੀ ਦਿਲੀਂ ਸ਼ਹੀਦੀਆਂ ਦਾ ਸਿਰੋਂ ਮੌਤ ਦਾ ਖੌਫ ਭੁਲਾਇ ਬੈਠੇ
ਧਰਮ ਜੰਗ ਦੇ ਨਾਲ ਪਿਆਰ ਭਾਰਾ ਮੋਹ ਜੱਗ ਜੰਜਾਲ ਮਿਟਾਇ ਬੈਠੇ
ਕੇਵਲ ਪੰਥ ਦੀ ਆਨ ਤੇ ਸ਼ਾਨ ਸੰਦਾ ਇਕੋ ਚਾ ਹੀ ਸਾਰੇ ਵਧਾਇ ਬੈਠੇ
ਓਧਰ ਵੈਰੀ ਭੀ ਨੇੜੇ ਹੀ ਢੁੱਕ ਪਏ ਏਧਰ ਸਿੰਘ ਭੀ ਤੋੜੇ ਧੁਖਾਇ ਬੈਠੇ
ਨਿਗ੍ਹਾ ਵੈਰੀ ਤੋਂ ਜ਼ਰਾ ਕਰਤਾਰ ਸਿੰਘਾ ਲਾਂਭ ਆਪਣਾ ਆਪ ਛੁਪਾਏ ਬੈਠੇ

ਤਥਾ

ਏਧਰ ਸਿੰਘ ਤਿਆਰ ਹੋ ਬੈਠ ਗਏ ਭਰ ਗੋਲੀਆਂ ਤੋੜੇ ਧੁਖਾਂਵਦੇ ਨੇ
ਮੋਮਨ ਖਾਂ ਹੋਰੀ ਮਾਰੋ ਮਾਰ ਕਰਦੇ ਸਿਧੇ ਵੱਲ ਡੇਰੇ ਚਲੇ ਆਂਵਦੇ ਨੇ
ਜਦੋਂ ਮੋਰਚੇ ਦੇ ਨੇੜੇ ਆਣ ਢੁੱਕੇ ਇਕੋ ਵਾਰ ਕੜ ਕੁਟ ਮਚਾਂਵਦੇ ਨੇ
ਗੋਲੀ ਤੀਰ ਇਕੋ ਵਾਰ ਸਰ ਹੋਏ ਵੈਰੀ ਉਲਟ ਬਹੁਤੇ ਥੱਲੇ ਆਂਵਦੇ ਨੇ
ਅੱਖਾਂ ਖੋਲ੍ਹੀਆਂ ਫੌਜ ਨੇ ਜਦੋਂ ਤੋੜੀ ਵਾਰ ਦੂਸਰਾ ਡੰਭ ਚਲਾਂਵਦੇ ਨੇ
ਇਹ ਭੀ ਖਾਲੀ ਨਾ ਗਿਆ ਕੁਝ ਲੈ ਡਿੱਗਾ ਹੱਥ ਵੇਖ ਵੈਰੀ ਪਛਤਾਂਵਦੇ ਨੇ
ਓਹ ਜਾਣਦੇ ਸਨ ਹਥੀਂ ਫੜ ਲਾਂ ਗੇ ਵੇਖ ਮਾਰ ਪੈਂਦੀ ਹਟ ਜਾਂਵਦੇ ਨੇ

ਫੌਜ ਹਟ ਬਾਕਾਇਦਾ ਲੜਨ ਲੱਗੀ ਮੀਂਹ ਗੋਲੀਆਂ ਦਾ ਬਰਸਾਂਵਦੇ ਨੇ
ਸਿੰਘ ਮੋਰਚੀਂ ਤੇ ਵੈਰੀ ਬਾਹਰ ਨੰਗੇ ਏਸ ਲਈ ਨੁਕਸਾਨ ਉਠਾਂਵਦੇ ਨੇ
ਗੋਲੀ ਸਿੰਘਾਂ ਦੀ ਜਾਇ ਨ ਕੋਈ ਖਾਲੀ ਮੁਸਲਮਾਨ ਮਿੱਟੀ ਨੂੰ ਉਡਾਂਵਦੇ ਨੇ
ਜਿਹੜਾ ਵਧੇ ਅਗੇ ਸਿੰਘ ਢਾਹ ਲੈਂਦੇ ਦੂਰ ਮੋਰਚੇ ਤੋਂ ਉਲਟਾਂਵਦੇ ਨੇ
ਹੱਲੇ ਵੈਰੀਆਂ ਨੇ ਕੀਤੇ ਬਹੁਤ ਵਾਰੀ ਬਾੜਾਂ ਝਾੜਕੇ ਸਿੰਘ ਮੁੜਾਂਵਦੇ ਨੇ
ਅੰਤ ਗੋਲੀ ਬਾਰੂਦ ਹੋ ਖਤਮ ਗਿਆ ਫੇਰ ਤੀਰਾਂ ਦੇ ਜੌਹਰ ਦਿਖਾਂਵਦੇ ਨੇ
ਅਰਜਨ ਭੀਮ ਤੇ ਕਰਨ ਨੂੰ ਮਾਤ ਕਰਦੇ ਕਰਦੇ ਪਾਰ ਜਿਸਤਾਈਂ ਛੁਹਾਂਵਦੇ ਨੇ
ਤੀਰ ਸ਼ੂਕਦੇ ਨਾਗਾਂ ਦੇ ਵਾਂਗ ਆਵਣ ਕਈ ਸੁਕੇ ਹੀ ਪਾਰ ਲੰਘਾਂਵਦੇ ਨੇ
ਬੁਰਜ ਵਾਂਗ ਢਹਿਕੇ ਵੈਰੀ ਹਿਠਾਂ ਡਿੱਗਣ ਮਾਲੀਕੱਟ ਜਿਉਂ ਰੋਲੇ ਗਿਰਾਂਵਦੇ ਨੇ
ਸੱਪ ਉਡਨੇ ਉੱਡਦੇ ਆਉਣ ਬਹੁਤੇ ਆਨ ਵਰਮੀਆਂ ਵਿਚ ਸਮਾਂਵਦੇ ਨੇ
ਵੈਰੀ ਖਾਣ ਕਚੀਚੀਆਂ ਕਰਣ ਧਾਵੇ ਜਾਂਦੀ ਪੇਸ਼ ਨਾਹੀਂ ਪਛਤਾਂਵਦੇ ਨੇ
ਅੰਤ ਤੀਰ ਭੀ ਸਿੰਘਾਂ ਦੇ ਮੁਕ ਗਏ ਫੇਰ ਤੇਗ਼ਾਂ ਉੱਤੇ ਹਥ ਪਾਂਵਦੇ ਨੇ
ਛੱਡ ਮੋਰਚੇ ਵੇਖ ਕਰਤਾਰ ਸਿੰਘਾ ਢੰਡੀ ਕਿਸ ਤਰਾਂ ਸਿੰਘ ਖੜਕਾਂਵਦੇ ਨੇ

ਸਿੰਘਾਂ ਨੇ ਤੇਗ ਦਾ ਜੰਗ ਪਾਣਾ

ਤੀਰ ਗੋਲੀਆਂ ਸਿੰਘਾਂ ਦੇ ਮੁਕ ਗਏ ਲੱਥੇ ਵੈਰੀ ਭੀ ਬਹੁਤ ਸਥਾਰ ਭਾਈ
ਹੋਯਾ ਸਿੰਘਾਂ ਦਾ ਕੁਝ ਨੁਕਸਾਨ ਭੀ ਨਾ ਵੈਰੀ ਲਏ ਆਸਾਨ ਹੀ ਮਾਰ ਭਾਈ
ਡਟੇ ਖ਼ਾਲਸਾ ਨਿਕਲ ਮੈਦਾਨ ਅੰਦਰ ਬੋਲਾ ਦੇਇ ਨਿਕਲੇ ਜੱਥੇਦਾਰ ਭਾਈ
ਤਾਰਾ ਸਿੰਘ ਮੋਹਰੇ ਸ਼ੇਰ ਨਿਕਲ ਗੱਜੇ ਸਤਿ ਸ੍ਰੀ ਅਕਾਲ ਉਚਾਰ ਭਾਈ
()ਦੋ ਤਿੰਨ ਸੌ ਸਿੰਘ ਜਾਂ ਨਿਕਲ ਆਯਾ ਤੇਗ਼ਾਂ ਵਿਚ ਹਥਾਂ ਚਮਕਾਰ ਭਾਈ
ਭਾਰਾ ਸ਼ੋਰ ਪਾ ਦਿੱਤਾ ਜੈਕਾਰਿਆਂ ਦਾ ਵੈਰੀ ਵੇਖ ਗਏ ਦਿਲੋਂ ਹਾਰ ਭਾਈ
ਸਿੰਘ ਵਾਂਗ ਸ਼ੇਰਾਂ ਛਾਲਾਂ ਮਾਰ ਆਏ ਵੈਰੀ ਨਜ਼ਰ ਪਈ ਹਰਨਾਂ ਡਾਰ ਭਾਈ
ਕੂੰਜਾਂ ਵੇਖਕੇ ਕੱਠੀਆਂ ਬਾਜ਼ ਭੁਖੇ ਆਏ ਤੇਜ਼ ਉਡਾਰੀਆਂ ਮਾਰ ਭਾਈ
ਮੁਸਲਮਾਨ ਭੀ ਨਾ ਅਗੋਂ ਘੱਟ ਸੀਗੇ ਓਹ ਭੀ ਆਨ ਪਏ ਲਲਕਾਰ ਭਾਈ
ਐਲੀ ਐਲੀ ਅਕਾਲ ਅਕਾਲ ਬੋਲਣ ਜੁਟੇ ਸੂਰਮੇ ਫੜ ਹਥਿਆਰ ਭਾਈ
ਤੇਗ਼ਾਂ ਖੜਕੀਆਂ ਤੇ ਖਟਾ ਖੱਟ ਹੋਈ ਭਾਂਡੇ ਘੜਨ ਲੱਗਪਏ ਠਠਿਆਰ ਭਾਈ
ਸਿੰਘਾਂ ਛਾਂਗ ਕੇ ਵੈਰੀ ਨੂੰ ਰੱਖ ਦਿੱਤਾ ਲਾਹੇ ਪਲਾਂ ਦੇ ਵਿਚ ਸਥਾਰ ਭਾਈ
ਭਾਵੇਂ ਵੈਰੀਆਂ ਭੀ ਹੱਲੇ ਬਹੁਤ ਰੋਕੇ ਤੇਜ਼ ਖ਼ਾਲਸੇ ਦੀ ਤਲਵਾਰ ਭਾਈ

---

()ਭਾਈ ਰਤਨ ਸਿੰਘ ਜੀ ਲਿਖਦੇ ਹਨ ਕਿ ਸਿੰਘ ਥੋੜ੍ਹੇ ਹੀ ਸਨ ।

ਪਾਈਆਂ ਬਰਕਤਾਂ ਗੁਰੂ ਗੋਬਿੰਦ ਸਿੰਘ ਨੇ ਔਖਾ ਓਸਦਾ ਝੱਲਣਾ ਵਾਰ ਭਾਈ
ਕਿਤੇ ਨੇਜ਼ਿਆਂ ਬਰਛੀਆਂ ਆਹੂ ਲਾਹੇ ਕਿਤੇ ਰਹੇ ਤੇਗਾਂ ਜੋਧੇ ਮਾਰ ਭਾਈ
ਪਿਆ ਵਿਚ ਮੈਦਾਨ ਦੇ ਆਣ ਰੌਲਾ ਫੜੋ ਮਾਰੋ ਦਾ ਸ਼ੋਰ ਕਰਾਰ ਭਾਈ
ਕਿਤੇ ਵੈਰੀਆਂ ਨੇ ਮਾਰ ਸਿੰਘ ਢਾਹੇ ਕਿਤੇ ਸਿੰਘਾਂ ਨੇ ਵੱਢੀ ਜਵਾਰ ਭਾਈ
ਮੁਰਦੇ ਵਿਚ ਮੈਦਾਨ ਦੇ ਰੁਲਣ ਲੱਗੇ ਪਏ ਜ਼ਖਮੀ ਕਰਨ ਪੁਕਾਰ ਭਾਈ
ਪਲਾਂ ਵਿਚ ਹੋਇ ਲਹੂ ਲੋਹਾਨ ਸਾਰੇ ਮਾਨੋ ਹੋਲੀਆਂ ਖੇਡੀਆਂ ਭਾਰ ਭਾਈ
ਕਿਤੇ ਸਿੰਘ ਲਤਾੜੀਦੇ ਹੇਠ ਮਰਦੇ ਕਿਤੇ ਡਿਗੇ ਪਏ ਅਸਵਾਰ ਭਾਈ
ਹੋਈ ਖਹਿਕੇ ਖ਼ੂਬ ਲੜਾਈ ਚੰਗੀ ਮੋਯਾ ਕੋਈ ਨਾ ਅਜੇ ਸਰਦਾਰ ਭਾਈ
ਮੋਮਨ ਖਾਂ ਲੜਾਂਵਦਾ ਫੌਜ ਤਾਈਂ ਤਾਰਾ ਸਿੰਘ ਏਧਰ ਖਬਰਦਾਰ ਭਾਈ
ਸਿੰਘ ਵੈਰੀਆਂ ਤੋਂ ਹੈਸਨ ਬਹੁਤ ਥੋੜੇ ਵੈਰੀ ਸਾਹਮਣੇ ਢਾਈ ਹਜ਼ਾਰ ਭਾਈ
ਸਿੰਘ ਇਕ ਵੈਰੀ ਅੱਗੇ ਦਸ ਖੜੇ ਤਾਂ ਭੀ ਜਾਣ ਦੱਬੀ ਤੇਗਾਂ ਮਾਰ ਭਾਈ
ਹੋਯਾ ਵਕਤ ਦੋਪਹਿਰ ਦਾ ਆਣ ਜਦੋਂ ਵੈਰੀ ਪਏ ਢਿੱਲੇ ਦਿਲੋਂ ਹਾਰ ਭਾਈ
ਸਿੰਘ ਤੇਜ਼ ਹੋ ਗਏ ਕਰਤਾਰ ਸਿੰਘਾ ਤਾਰਾ ਸਿੰਘ ਗਿਆ ਵੇਲਾ ਤਾੜ ਭਾਈ

ਤਾਰਾ ਸਿੰਘ ਤੇ ਤਕੀ ਬੇਗ ਦਾ ਮੁਕਾਬਲਾ

ਤਾਰਾ ਸਿੰਘ ਨੇ ਬੋਲਿਆ ਆਣ ਹੱਲਾ ਵੱਧ ਵੱਧ ਸਿੰਘਾਂ ਤੇਗਾਂ ਮਾਰੀਆਂ ਨੇ
ਸਤਿ ਸ੍ਰੀ ਅਕਾਲ ਗਜਾ ਉੱਚੀ ਪਏ ਕਰ ਦਲੇਰੀਆਂ ਭਾਰੀਆਂ ਨੇ
ਪਾਈ ਵਾਢ ਚੜ੍ਹਕੇ ਮੋਢੀਂ ਦੁਸ਼ਮਨਾਂ ਦੀ ਕਰ ਹਿੰਮਤਾਂ ਬਹੁਤ ਦਿਖਾਰੀਆਂ ਨੇ
ਵੈਰੀ ਵਾਂਗ ਦਰੱਖਤਾਂ ਛਾਂਗ ਢਾਹੇ ਲੋਥਾਂ ਵਿਚ ਮੈਦਾਨ ਖਲਾਰੀਆਂ ਨੇ
ਪੈ ਕੇ ਵੈਰੀ ਨੂੰ ਪੈਰੋਂ ਉਖੇੜ ਦਿਤਾ ਤਕੀ ਬੇਗ ਡਿੱਠਾ ਫੌਜਾਂ ਹਾਰੀਆਂ ਨੇ
ਹਾਥੀ ਤਾਰਾ ਸਿੰਘ ਉਤੇ ਧਕੇਲ ਦਿੱਤਾ ਜਿੰਦਾਂ ਪੈਰਾਂ ਦੇ ਹੇਠ ਲਤਾੜੀਆਂ ਨੇ
ਮੀਂਹ ਤੀਰਾਂ ਦਾ ਓਸ ਵਰ੍ਹਾ ਦਿਤਾ ਨਾਗ ਜ਼ਾਂਵਦੇ ਬੰਨ੍ਹਕੇ ਤਾਰੀਆਂ ਨੇ
ਜੁੱਟੇ ਸੂਰਮੇ ਫੇਰ ਕਰਤਾਰ ਸਿੰਘਾ ਲਾਈਆਂ ਜੋਧਿਆਂ ਹਿੰਮਤਾਂ ਭਾਰੀਆਂ ਨੇ

ਤਥਾ

ਤਕੀ ਬੇਗ ਤਾਰਾ ਸਿੰਘ ਨੇੜੇ ਢੁੱਕਾ ਤੀਰ ਮਾਰਿਆ ਸਿੰਘ ਨੂੰ ਤਾੜ ਕਰਕੇ
ਲੱਗਾ ਚੱਕਰਾਂ ਤੇ ਖਾਲੀ ਗਿਆ ਐਵੇਂ ਤਾਰਾ ਸਿੰਘ ਪਿਆ ਲਲਕਾਰ ਕਰਕੇ
ਜਾਈਂ ਦੌੜ ਨ ਪਾਜ਼ੀਆ ਵਾਰ ਦੇਵੀਂ ਪਿਆ ਘੋੜੇ ਦੀ ਵਾਗ ਉਲਾਰ ਕਰਕੇ
ਘੋੜਾ ਤੇਜ਼ ਕਰ ਹਾਥੀ ਦੇ ਸਿਰ ਚੜ੍ਹਿਆ ਖੰਡਾ ਮਾਰਿਆ ਤੇਜ਼ ਉਭਾਰ ਕਰਕੇ
ਮੜ੍ਹਿਆ ਲੋਹੇ ਦੇ ਨਾਲ ਸੀ ਖਾਨ ਅੱਗੋਂ ਖਾਲੀ ਮੂੰਹ ਡਿੱਠਾ ਨਿਗ੍ਹਾ ਮਾਰ ਕਰਕੇ

ਉਤੋਂ ਟੋਕ ਸਿੱਧੀ ਫੇਰ ਘੇਪ ਮਾਰੀ ਦੰਦ ਭੰਨ ਗਿਆ ਬੂਥਾ ਪਾੜ ਕਰਕੇ
ਤਕੀ ਬੇਗ ਨੱਠਾ ਹਾਥੀ ਮੋੜ ਪਿਛੇ ਕਾਰੀ ਜ਼ਖਮ ਦਾ ਦੁਖ ਸਹਾਰ ਕਰਕੇ
ਜੁੱਟਾ ਆਣ ਮੁਰੀਦ ਕਰਤਾਰ ਸਿੰਘਾ ਫੌਜ ਆਪਣੀ ਤਈਂ ਵੰਗਾਰ ਕਰਕੇ

ਮੋਮਨ ਖਾਂ ਨੇ ਤਕੀ ਬੇਗ ਨੂੰ ਮਸਖਰੀ ਕਰਣੀ ਤੇ ਤਕੀ ਬੇਗ ਦਾ ਮਰਨਾ

ਤਕੀ ਬੇਗ ਦੇ ਮੂੰਹ ਤੋਂ ਖ਼ੂਨ ਵੱਗੇ ()ਖੜਾ ਦੇਖਦਾ ਸੀ ਮੋਮਨ ਖ਼ਾਨ ਅੱਗੇ
ਕਹਿੰਦਾ ਖ਼ਾਂ ਜੀ ਕਿਥੋਂ ਇਹ ਪਾਨ ਲਏ ਕਿਤੇ ਵਿਕਦੇ ਹੈਨ ਮੈਦਾਨ ਅੱਗੇ
ਗੁਸਾ ਖਾ ਤਕੀ ਏਗ ਕਹਿਣ ਲੱਗਾ ਮੇਰੀ ਤੰਗ ਪਈ ਡਾਢੀ ਜਾਨ ਅੱਗੇ
ਹੋਕੇ ਅਫਸਰ ਮਸਖ਼ਰੀ ਕਰੇਂ ਮੀਆਂ ਜ਼ਰਾ ਵਧ ਖਾਂ ਹੌਂਸਲਾ ਠਾਨ ਅੱਗੇ
ਤਾਰਾ ਸਿੰਘ ਬਣਾਇਕੇ ਦੇਇ ਬੀੜੇ ਲੈ ਰਹੇ ਨੇ ਕਈ ਜਵਾਨ ਅੱਗੇ
ਹਿੱਸਾ ਤੇਰਾ ਭੀ ਓਸ ਨੇ ਰੱਖਿਆ ਏ ਲਵੋ ਝਬਦੇ ਹੋ ਮਿਹਰਬਾਨ ਅੱਗੇ
ਓਸੇ ਵਕਤ ਹੀ ਹੋਇ ਬੇਹੋਸ਼ ਡਿੱਗਾ ਬੰਨ੍ਹ ਬਿਸਤਰਾ ਹੋਯਾ ਰਵਾਨ ਅੱਗੇ
ਤਕੀ ਮਾਰਿਆ ਗਿਆ ਕਰਤਾਰ ਸਿੰਘਾ ਵੈਰੀ ਪੈਰ ਨਾ ਫੇਰ ਵਧਾਨ ਅੱਗੇ

ਮੋਮਨ ਖਾਂ ਦੇ ਭਤੀਜੇ ਮੁਰੀਦ ਖਾਂ ਨੇ ਹੱਲਾ ਕਰਨਾ

ਤਕੀ ਬੇਗ ਮੈਦਾਨ ਦੇ ਵਿਚ ਡਿੱਗਾ ਵੇਖ ਮੋਮਨ ਖਾਂ ਘਬਰਾਂਵਦਾ ਏ
ਗੁਸਾ ਖਾ ਮੁਰੀਦ ਖਾਂ ਮਾਰ ਨਾਹਰੇ ਫੌਜ ਆਪਣੀ ਤਾਈਂ ਵਧਾਂਵਦਾ ਏ
ਜਿਥੇ ਲੜਦਾ ਸੀ ਤਾਰਾ ਸਿੰਘ ਅਗੇ ਫੌਜ ਓਸ ਦੇ ਉਤੇ ਝੁਕਾਂਵਦਾ ਏ
ਅਗੋਂ ਸਿੰਘ ਭੀ ਬੋਲ ਅਕਾਲ ਆਯਾ ਤਿੱਖੀ ਤੇਗ ਤਾਈਂ ਚਮਕਾਂਵਦਾ ਏ
ਦੋਹਾਂ ਪਾਸਿਆਂ ਦੇ ਮਰਦ ਜੁਟ ਪਏ ਜ਼ੋਰ ਬਹੁਤ ਮੁਰੀਦ ਜਤਾਂਵਦਾ ਏ
ਭੀਮ ਸਿੰਘ ਨੇ ਵੇਖਿਆ ਜ਼ੋਰ ਪਿਆ ਤਾਰਾ ਸਿੰਘ ਦੀ ਮੱਦਦੇ ਆਂਵਦਾ ਏ
ਸਿੰਘਾਂ ਉਹ ਚੰਡੀ ਖੜਕਾਈ ਓਥੇ ਵੈਰੀ ਪੈਰ ਪਿਛਾਂਹ ਹਟਾਂਵਦਾ ਏ
ਹਾਥੀ ਉਤੇ ਮੁਰੀਦ ਖਾਂ ਬੈਠ ਲੜਦਾ ਭੀਮ ਸਿੰਘ ਉਹਦੇ ਵੱਲ ਧਾਂਵਦਾ ਏ
ਘੋੜਾ ਤੇਜ਼ ਕਰ ਹਾਥੀ ਤੇ ਜਾਇ ਚੜ੍ਹਿਆ ਤੇਗ ਮਾਰਕੇ ਸਿਰ ਉਡਾਂਵਦਾ ਏ
ਟੰਗ ਨੇਜ਼ੇ ਤੇ ਸਿਰ ਮੁਰੀਦ ਖ਼ਾਂ ਦਾ ਲਖਮੀਰ ਸਿੰਘ ਜੈ ਬੁਲਾਂਵਦਾ ਏ
ਚੰਗੀ ਵਾਢ ਹੋਈ ਲੋਥਾਂ ਢੇਰ ਲੱਗੇ ਵੈਰੀ ਵੇਖਕੇ ਹੌਸਲਾ ਢਾਂਹਵਦਾ ਏ
ਮਰ ਗਿਆ ਮੁਰੀਦ ਕਰਤਾਰ ਸਿੰਘਾ ਵੇਖ ਖਾਨ ਕਚੀਚੀਆਂ ਖਾਂਵਦਾ ਏ

ਮੋਮਨ ਖਾਂ ਨੇ ਸਾਰੀ ਫੌਜ ਨੂੰ ਲਲਕਾਰਕੇ ਹੱਲਾ ਕਰਨਾ

ਦੋ ਤਿੰਨ ਸਰਦਾਰ ਜਾਂ ਗਏ ਮਾਰੇ ਮੋਮਨ ਖਾਂ ਨੇ ਫੌਜ ਵਧਾਈ ਅੱਗੇ

()ਅਜੇ ਕੁਝ ਅਨੇਰਾ ਸੀ।

ਹਾਥੀ ਤਾਈਂ ਵਧਾ ਕੇ ਕਰ ਹੱਲਾ ਫੌਜ ਸਿੰਘਾਂ ਦੇ ਉਤੇ ਝੁਕਾਈ ਅੱਗੇ
ਨਾਹਰੇ ਮਾਰਦੇ ਜਾਂ ਵੈਰੀ ਵਧਣ ਲਗੇ ਤਾਰਾਸਿੰਘ ਨੇ ਫ਼ਤਹ ਗਜਾਈ ਅੱਗੇ
ਸੌ ਡੇਢ ਸੌ ਲੈ ਜਵਾਨ ਬਾਂਕਾ ਵਧ ਖਾਨ ਤੇ ਤੇਗ ਖੜਕਾਈ ਅੱਗੇ
ਮਾਰੋ ਮਾਰ ਮੱਚੀ ਭਾਰੀ ਆਣ ਕਰਕੇ ਹੋਣਲੱਗ ਪਈ ਜ਼ੋਰ ਅਜ਼ਮਾਈ ਅੱਗੇ
ਦੋਹਾਂ ਪਾਸਿਆਂਤੋਂ ਤੇਗਾਂ ਖੜਕ ਰਹੀਆਂ ਕਰਦੇਸੂਰਮੇਜੌਹਰ ਦਿਖਾਈ ਅੱਗੇ
ਸਿੰਘ ਬੰਨ੍ਹ ਕੇ ਤੁੰਮਲੇ ਲੜਨ ਲਗੇ ਫੌਜ ਵਧਦੀ ਹੋ ਅਟਕਾਈ ਅੱਗੇ
ਆਉਂਦੇ ਹੜ੍ਹ ਦੀ ਰੋਕ ਕਰਤਾਰ ਸਿੰਘਾ ਸਿੰਘਾਂ ਤੇਗਾਂ ਦੀ ਕੰਧ ਬਣਾਈ ਅੱਗੇ

ਤਥਾ

ਦੋਹਾਂ ਪਾਸਿਆਂ ਤੋਂ ਘੋਰ ਜੰਗ ਪਿਆ ਸਿੰਘਾਂ ਹੌਂਸਲੇ ਬੜੇ ਵਿਖਾਇ ਭਾਈ
ਵੈਰੀ ਦਸ ਹਿਸੇ ਸਿੰਘ ਇਕ ਹਿੱਸਾ ਘਾਣ ਵੈਰੀਆਂ ਦੇ ਮਾਰ ਲਾਹਿ ਭਾਈ
ਹੋ ਸਿੰਘ ਭੀ ਬਹੁਤ ਸ਼ਹੀਦ ਗਏ ਥੋਹੜੇ ਰਹੇ, ਨ ਮੂਲ ਘਬਰਾਇ ਭਾਈ
ਵਧ ਵਧ ਮੈਦਾਨ ਦੇ ਵਿਚ ਲੜੇ ਛੱਕੇ ਵੈਰੀਆਂ ਦੇ ਛੁਡਵਾਇ ਭਾਈ
ਲੋਥਾਂ ਵਿਚ ਮੈਦਾਨ ਦੇ ਬਹੁਤ ਰੁਲੀਆਂ ਮਾਰ ਚੌਗਣੇ ਸਿੰਘਾਂ ਨੇ ਢਾਹਿ ਭਾਈ
ਸਿੰਘ ਫਿਰਦੇ ਮਸਤ ਮੈਦਾਨ ਅੰਦਰ ਵੈਰੀ ਲੜਦੇ ਦਾਉ ਬਚਾਇ ਭਾਈ
ਚਾਉ ਸਿੰਘਾਂ ਦੇ ਤਈਂ ਸ਼ਹੀਦੀਆਂ ਦੇ ਵੈਰੀ ਤਲਬਾਂ ਦੇ ਨੌਕਰ ਆਹਿ ਭਾਈ
ਸਿੰਘ ਖਾ ਸੱਟਾਂ ਅਗਾਂ ਪੈਰ ਧਰਦੇ ਫੌਜੀ ਲੜਦੇ ਚਿੱਤ ਚੁਰਾਇ ਭਾਈ
ਸਿੰਘ ਕੁਦਦੇ ਸ਼ੇਰਾਂ ਦੇ ਵਾਂਗ ਫਿਰਦੇ ਸਿਰ ਪਹਿਲਾਂ ਹੀ ਤਲੀ ਟਿਕਾਇ ਭਾਈ
ਡਰ ਮੌਤ ਦਾ ਸਿੰਘਾਂ ਦੇ ਦਿਲੀਂ ਨਾ ਸੀ ਵੈਰੀ ਪਿਛਾਂ ਰਹੇ ਧਜਾਨਦੁੜਾਇ ਭਾਈ
ਸਿੰਘ ਹੋ ਨਿਸੰਗ ਮਲੰਗ ਫਿਰਦੇ ਮੋਢੀਂ ਚੜ੍ਹਕੇ ਵੈਰੀ ਦਬਾਇ ਭਾਈ
ਲੋਥਾਂ ਵਿਚ ਮੈਦਾਨਾਂ ਦੇ ਰੁਲ ਗਈਆਂ ਰਹਿ ਜ਼ਖਮੀਂ ਜਾਨਾਂ ਗਵਾਇ ਭਾਈ
ਰੌਲਾ ਪਿਆ ਮੈਦਾਨ ਦੇ ਵਿਚ ਭਾਰਾ ਫੜੋ ਮਾਰ ਲੌ ਜਾਣਾ ਨਾ ਪਾਇ ਭਾਈ
ਹੌਲੀ ਮੌਤ ਨੇ ਖੇਡੀ ਕਰਤਾਰ ਸਿੰਘਾ ਸੈ ਸੂਰਮੇ ਮਾਰ ਖਪਾਇ ਭਾਈ

ਭਾਈ ਤਾਰਾ ਸਿੰਘ ਜੀ ਨੇ ਸ਼ਹੀਦ ਹੋਣਾ

ਸਿੰਘ ਮਾਰਦੇ ਮਾਰਦੇ ਮੁਕ ਚੱਲੇ ਤਾਰਾ ਸਿੰਘ ਫਿਰ ਹੱਲਾ ਬੁਲਾਯਾ ਸੀ
ਮੋਮਨ ਖਾਂ ਜਿਥੇ ਲੜ ਰਿਹਾ ਹੈਸੀ ਜ਼ੋਰ ਸਾਹਮਣੇ ਓਸਦੇ ਪਾਯਾ ਸੀ
ਓਧਰ ਖਾਨ ਨੇ ਭੀ ਹੱਲਾ ਬੋਲ ਦਿੱਤਾ ਚੰਗਾ ਦੋਹਾਂ ਅਧਮੂਲ ਮਚਾਯਾ ਸੀ
ਚੰਗਾ ਧੱਕ ਧਕੇਲ ਦਾ ਜੰਗ ਹੋਯਾ ਸਰਫ਼ਾ ਮੌਤ ਦਾ ਦੋਹਾਂ ਗਵਾਯਾ ਸੀ
ਸਿੰਘਾਂ ਚਿਪਕੇ ਅੰਤ ਦੀ ਤੇਗ ਵਾਹੀ ਅੱਲਾ ਵੈਰੀ ਨੂੰ ਯਾਦ ਕਰਾਯਾ ਸੀ

ਲਾਹੇ ਮਾਰ ਸੱਥਾਰ ਮੈਦਾਨ ਅੰਦਰ ਹੱਥ ਕਰ ਚੰਗਾ ਦਿਖਲਾਯਾ ਸੀ
ਸਿੰਘਾਂ ਫ਼ੌਜ ਦੇ ਤਾਈਂ ਨਿਬੇੜ ਦਿੱਤਾ ਮੋਮਨ ਖਾਂ ਇਹ ਵੇਖ ਖੁਨਸਾਯਾ ਸੀ
ਨਾਹਰੇ ਮਾਰਦਾ ਫ਼ੌਜ ਵਧਾ ਆਯਾ ਤਾਰਾ ਸਿੰਘ ਅੱਗੋਂ ਵੇਖ ਧਾਯਾ ਸੀ
ਕੀਤਾ ਵਾਰ ਉਹ ਹਾਥੀ ਦੇ ਸਿਰ ਪਿਆ ਸੁੰਡ ਕੱਟਕੇ ਹੇਠਾਂ ਗਿਰਾਯਾ ਸੀ
ਹਾਥੀ ਭੌਂਦੇ ਨੂੰ ਦੂਸਰਾ ਵਾਰ ਕੀਤਾ ਮੋਮਨ ਖ਼ਾਂ ਦਾ ਮੋਢਾ ਉਡਾਯਾ ਸੀ
ਹਾਥੀ ਲੈ ਭੱਜਾ ਚੀਕਾਂ ਮਾਰ ਉੱਚੀ ()ਦਯਾ ਰਾਮ ਨੇ ਹੱਲਾ ਬੁਲਾਯਾ ਸੀ
ਸਿੰਘ ਵਿਚ ਘੇਰੇ ਫਸ ਗਿਆ ਓਥੇ ਚੰਗਾ ਤੇਗ ਦਾ ਜੌਹਰ ਦਿਖਾਯਾ ਸੀ
ਪੈਕੇ ਬਹੁਤਿਆਂ ਨੇ ਮਾਰ ਢਾਹਿ ਲਿਆ ਪੈਰ ਸਿੰਘ ਨਾ ਪਿਛਾਂਹ ਹਟਾਯਾ ਸੀ
ਵੈਰੀ ਦਸ ਹਿੱਸੇ ਮਾਰ ਡਿੱਗ ਪਿਆ ਪੂਰਾ ਆਪਣਾ ਪ੍ਰਣ ਨਿਭਾਯਾ ਸੀ
ਜੋਧ ਸਿੰਘ ਮਾਲੀ ਸਿੰਘ ਆਣ ਪਏ ਦਯਾ ਰਾਮ ਨੂੰ ਮਾਰ ਖਪਾਯਾ ਸੀ
ਮਰ ਗਏ ਸਰਦਾਰ ਕਰਤਾਰ ਸਿੰਘਾ ਫੌਜ ਮੂੰਹ ਪਿਛਾਂਹ ਹਟਾਯਾ ਸੀ

ਵਾਕ ਕਵੀ

ਲੜੇ ਬਿਨਾਂ ਸਰਦਾਰਾਂ ਦੇ ਕੌਣ ਭਲਾ ਮੋਮਨ ਖਾਂ ਜਾਂ ਬਾਂਹ ਵਢਾਇ ਨੱਠਾ
ਮਰ ਗਏ ਸਰਦਾਰ ਮੈਦਾਨ ਅੰਦਰ ਹਰ ਇਕ ਫਿਰ ਜੀ ਚੁਰਾਇ ਨੱਠਾ
ਕਿਸੇ ਪਰਤ ਮੈਦਾਨ ਨੂੰ ਵੇਖਿਆ ਨਾ ਮੋਮਨ ਖਾਂ ਦੁਖੀ ਹੋਯਾ ਜਾਇ ਨੱਠਾ
ਓਸ ਕੰਬੋ ਕੀ ਮਾੜੀ ਜਾ ਪਾਯਾ ਡੇਰਾ ਦਿਲ ਆਪਣੇ ਤੋਂ ਫਤੇ ਪਾਇ ਨੱਠਾ
ਕਿਸੇ ਸਿੰਘ ਭੀ ਪਿੱਛਾ ਨ ਮੂਲ ਕੀਤਾ ਵੈਰੀ ਹਾਰ ਖਾ ਦੁੰਬ ਦਬਾਇ ਨੱਠਾ
ਚਾ ਲਹਿ ਗਿਆ ਸਾਰਾ ਕਰਤਾਰ ਸਿੰਘਾ ਫੌਜ ਮੋਮਨ ਖਾਂ ਮਰਵਾਇ ਨੱਠਾ

ਤਥਾ

ਓਧਰ ਸਿੰਘ ਭੀ ਥੋੜੇ ਹੀ ਰਹਿ ਗਏ ਸੀ ਬਾਕੀ ਸਾਰੇ ਸ਼ਹੀਦੀਆਂ ਪਾ ਗਏ
ਧਰਮ ਆਪਣੇ ਤੋਂ ਹੋ ਸ਼ਹੀਦ ਡਿੱਗੇ ਹੱਥ ਵਿਚ ਮੈਦਾਨ ਦਿਖਾਇ ਗਏ
ਤਾਰਾ ਸਿੰਘ ਦਾ ਨਾਮ ਜਹਾਨ ਰਿਹਾ ਸਾਲ ਹੁਣ ਤਕ ਕਈ ਵਿਹਾਇ ਗਏ
ਦੋਹਾਂ ਸਿੰਘਾਂ ਦੀਆਂ ਕਰ ਕੱਠੀਆਂ ਜੀ ਦਾਹ ਕਰ ਉਥੋਂ ਸਿੰਘ ਧਾਇ ਗਏ
ਕੱਠੇ ਕਰ ਹਥਿਆਰ ਤੇ ਸਾਂਭ ਘੋੜੇ ਵਾਹ ਪੱਤਰਾ ਫਤੇ ਬੁਲਾਇ ਗਏ
ਖਾਦਮਗੜ੍ਹੀ ਦੇ ਪਾਸ ਸ਼ਹੀਦਗੰਜ ਹੈ ਅੰਗ ਸਿੰਘਾਂ ਦੇ ਜਿੱਥੇ ਜਲਾਇ ਗਏ
ਮੋਮਨ ਖਾਂ ਹੋਰੀ ਕੁਝ ਸਿਰ ਲੈਕੇ ਝੂਠੀ ਫਤੇ ਦੀ ਖੁਸ਼ੀ ਮਨਾਇ ਗਏ
ਤਾਰਾ ਸਿੰਘ ਦੀ ਯਾਦ ਕਰਤਾਰ ਸਿੰਘਾ ਸਿੱਧੇ ਸਾਦੇ ਪਰਸੰਗ ਬਨਾਇ ਗਏ

()ਦਇਆ ਰਾਮ ਤੇ ਮਨਸਾਰਾਮ ਪੂਰਬੀਏ ਸਨ ।

### ਸੂਬੇ ਖਾਨ ਬਹਾਦਰ ਦੇ ਪੇਚੋ ਤਾਬ

ਮੋਮਨ ਖਾਂ ਲਾਹੌਰ ਦੇ ਵਿਚ ਪਹੁੰਚਾ ਸਾਥੀ ਆਪਣੇ ਗਿਆ ਮਰਵਾਇ ਬਹੁਤੇ
ਸਿਰ ਸਿੰਘਾਂ ਦੇ ਸੂਬੇ ਦੇ ਰੱਖ ਅੱਗੇ ਝੂਠੇ ਗੀਤ ਬਹਾਦਰੀ ਗਾਇ ਬਹੁਤੇ
ਅਸਲ ਭੇਦ ਤਾਈਂ ਸੂਬੇ ਜਦੋਂ ਪਾਇਆ ਥੋੜੇ ਸਿੰਘਾਂ ਨੇ ਖਾਨਖਪਾਇ ਬਹੁਤੇ
ਸਾਹਿਬਰਾਏ ਤੇ ਓਸਦੇ ਸੱਦ ਸਾਥੀ ਚੁਗਲਬਾਜ਼ ਭੈੜੇ ਦਬਕਾਇ ਬਹੁਤੇ
ਤੁਸੀਂ ਆਖਦੇ ਸਿੰਘ ਨਾ ਰਹੇ ਕਿਧਰੇ ਮਾਰ ਪਿੰਡਾਂ ਦੇ ਵਿਚੋਂ ਧਕਾਇ ਬਹੁਤੇ
ਚੁਗਲਾ ਝੂਠਿਆਂ ਤਾਈਂ ਕਰਤਾਰ ਸਿੰਘਾ ਸੂਬੇ ਸੱਦ ਛਿੱਤ੍ਰ ਮਰਵਾਇ ਬਹੁਤੇ

### ਗਸ਼ਤੀ ਫੌਜ

ਫੌਜ ਓਸੇ ਤਰ੍ਹਾਂ ਫਿਰਦੀ ਵਿਚ ਪਿੰਡਾਂ ਰੌਲਾ ਦੇਸ ਦੇ ਵਿਚ ਮਚਾਇ ਰਹੀ
ਬੰਦੋਬਸਤ ਕੀਹ ਕਰਨਾ ਦੇਸ ਦਾ ਸੀ ਲੁਟ ਰਈਅਤਾਂਨੂੰ ਸਗੋਂ ਖਾਇ ਰਹੀ
ਚੁਗਲਖੋਰ ਭੈੜੇ ਜਿੱਧਰ ਲੈ ਜਾਂਦੇ ਓਧਰ ਜਾਇ ਗਰੀਬ ਸਤਾਇ ਰਹੀ
ਸਿੰਘਾਂ ਨਾਲ ਨ ਅੜਕੇ ਕਿਤੇ ਲੜਦੀ ਫਿਰ ਦੇਸ ਬਰਬਾਦ ਕਰਾਇ ਰਹੀ
ਪਿੰਡਾਂ ਵਿਚ ਨ ਸਿੰਘਾਂ ਨੂੰ ਬਹਿਣ ਦੇਂਦੀ ਦਿਨੋਂ ਦਿਨ ਫਸਾਦ ਵਧਾਇ ਰਹੀ
ਛਿੱਥੇ ਪੈਕੇ ਸਿੰਘ ਭੀ ਬਣੇ ਡਾਢੇ ਔਖੀ ਉਨ੍ਹਾਂ ਦੇ ਭੀ ਬਣ ਭਾਇ ਰਹੀ
ਵੈਰ ਵਧ ਰਿਹਾ ਇਹਨਾਂ ਚਾਲਿਆਂ ਥੀਂ ਦੇਸ ਉਤੇ ਮੁਸੀਬਤ ਛਾਇ ਰਹੀ
ਦੂਰ ਅਮਨ ਹੋ ਗਿਆ ਕਰਤਾਰ ਸਿੰਘਾ ਪਰਜਾ ਦੁਖੀ ਹੋਕੇ ਕੁਰਲਾਇ ਰਹੀ

### ਸਿੰਘਾਂ ਦੀ ਕਾਰ

ਲੱਕ ਬੰਨ੍ਹਕੇ ਸੂਬਾ ਵੀ ਮਗਰ ਲੱਗਾ ਮਾਰੂ ਸਿੰਘਾਂ ਦੇ ਆ ਹੁਕਮਰਾਨ ਹੋ ਗਏ
ਕਿਤੇ ਬੈਠਣਾ ਮਿਲੇ ਨ ਉਨਾਂ ਤਾਈਂ ਵੈਰੀ ਵਿਚ ਪਿੰਡਾਂ ਮੁਸਲਮਾਨ ਹੋ ਗਏ
ਦੁਖੀ ਹੋਕੇ ਸਿੰਘ ਭੀ ਪਏ ਛਿੱਥੇ ਵੈਰੀ ਹਾਕਮਾਂ ਦੇ ਉਹ ਭੀ ਆਨ ਹੋ ਗਏ
ਲੱਕ ਬੰਨ੍ਹਿਆਂ ਓਹਨਾਂ ਭੀ ਓਸੇ ਤਰ੍ਹਾਂ ਲੁਟਮਾਰ ਤੇ ਤਿਆਰ ਜਵਾਨ ਹੋ ਗਏ
ਜਿੰਨੀ ਕਰਨ ਸਖਤੀਹਾਕਮਸਿੰਘਾਂ ਉਤੇ ਓਦੂੰਸਖਤ ਦੂਣੇਉਹ ਪਛਾਨ ਹੋ ਗਏ
ਘਰ ਬਾਰ ਤੇ ਸਾਕ ਸੰਬੰਧ ਛੁੱਟੇ ਰਹੇ ਥਾਂ ਨ ਥਿੱਤੇ ਵੈਰਾਨ ਹੋ ਗਏ
ਹੀਲਾ ਹੋਰ ਕੀਹ ਸੀ ਫੇਰ ਪਾਸਸਿੰਘਾਂ ਤਿਆਰ ਵਾਸਤੇ ਮਰਣ ਮਰਾਨ ਹੋ ਗਏ
ਉਹ ਭੀ ਦੰਗੇ ਫਸਾਦ ਹੀ ਰੋਜ਼ ਰੱਖਣ ਬੇਖ਼ਤਰ ਕਰੜੇ ਬਲਵਾਨ ਹੋ ਗਏ
ਦੁਖ ਦਾਰੂ ਹੋਇਆ ਓਹਨਾਂ ਵਾਸਤੇ ਜੀ ਰੋਗ ਫੁਟ ਦੇ ਦੂਰ ਸੁਜਾਨ ਹੋ ਗਏ
ਪੱਕੀ ਹੋਣ ਲੱਗੀ ਜਥੇਬੰਦੀ ਭਾਰੀ ਆਪੋ ਵਿਚ ਸਾਰੇ ਇਕ ਜਾਨ ਹੋ ਗਏ
ਛਾਪੇ ਮਾਰਦੇ ਲੁਟਦੇ ਹਾਕਮਾਂ ਨੂੰ ਆ ਤੰਗ ਅਮੀਰ ਤੇ ਖਾਨ ਹੋ ਗਏ
ਰਹਿੰਦੇ ਜੰਗਲਾਂ ਦੇ ਵਿਚ ਰਾਤ ਦਿਨੇ ਵੱਡੇ ਧੀਰਜੀ ਤੇ ਬਲਵਾਨ ਹੋ ਗਏ

ਜਥਾ ਰਾਜਾ ਤੇ ਪਰਜਾ ਤਥਾ ਹੋਈ ਜ਼ਾਹਿਰ ਗ਼ਦਰ ਦੇ ਸਾਰੇ ਨਿਸ਼ਾਨ ਹੋ ਗਏ
ਟੁਟੇ ਸਿਲਸਲੇ ਸਭ ਕਰਤਾਰ ਸਿੰਘਾ ਹਾਕਮ ਜਾਲਮ ਜ਼ਿਦੀ ਨਾਦਾਨ ਹੋ ਗਏ

ਸਿੰਘਾਂ ਨੇ ਸ਼ਾਹੀ ਖਜ਼ਾਨੇ ਨੂੰ ਲੁਟਣਾ

ਜ਼ਬਤ ਕਰਕੇ ਸਿੰਘਾਂ ਦੇ ਘਰਾਂ ਤਾਈਂ ਸੂਬਾ ਮਨੋਂ ਸੀ ਪਾ ਦਬਾਇ ਰਿਹਾ
ਜਿਨੀ ਕਰਨ ਸਖ਼ਤੀ ਹਾਕਮ ਸਿੰਘਾਂ ਉੱਤੇ ਵੈਰ ਓਤਨਾ ਜ਼ੋਰ ਵਧਾਇ ਰਿਹਾ
ਓਸੇ ਤਰ੍ਹਾਂ ਹੀ ਬਦਲਾ ਸਿੰਘ ਲੈਂਦੇ ਸੂਬਾ ਜਿਵੇਂ ਸਲੂਕ ਕਰਾਇ ਰਿਹਾ
ਇਕ ਦਿਨ ਚਵਿੰਡੇ ਦੇ ਪਰਗਣੇ ਦਾ ਕੱਠਾ ਮਾਮਲਾ ਹੋਇਕੇ ਜਾਇ ਰਿਹਾ
ਸੱਤਰਾਂ ਸੌ ਤ੍ਰਿਆਸੀਆਂ ਪੋਹ ਹੈਸੀ ਪਤਾ ਸਿੰਘਾਂ ਨੇ ਭੀ ਕਿਤੋਂ ਲਾਇ ਲਿਆ
ਧਾਵਾ ਕਰਕੇ ਖੋਹ ਲਿਆ ਫੌਜ ਪਾਸੋਂ ਫ਼ੌਜਦਾਰ ਭਾਵੇਂ ਜ਼ੋਰ ਪਾਇ ਰਿਹਾ
ਸਿੰਘ ਲੈ ਕੇ ਪੱਤਰਾ ਵਾਚ ਗਏ ਫੌਜਦਾਰ ਡਾਢਾ ਘਬਰਾਇ ਰਿਹਾ
ਰੋਂਦਾ ਗਿਆ ਲਾਹੌਰ ਕਰਤਾਰ ਸਿੰਘਾ ਜਾ ਸੂਬੇ ਨੂੰ ਦੁਖ ਸੁਣਾਇ ਰਿਹਾ

ਕਾਹਨੇ ਕਾਛੇ ਦੇ ਪਾਸ ਸਿੰਘਾਂ ਨੇ ਖਜ਼ਾਨਾਂ ਲੁਟਿਆ

ਓਨੀਂ ਦਿਨੀਂ ਤਹਿਸੀਲ ਕਸੂਰ ਵਲੋਂ ਟਕੇ ਬਹੁਤ ਸਾਰੇ ਉਗਰਾਹਿ ਕਰਕੇ
ਫੌਜਦਾਰ ਲਾਹੌਰ ਨੂੰ ਜਾਇ ਰਿਹਾ ਉੱਤੇ ਗੱਡੇ ਦੇ ਸੀ ਲਦਵਾਇ ਕਰਕੇ
ਫ਼ਤੇਸਿੰਘ ਦਰਬਾਰਾਸਿੰਘ ਭੂਹੜਸਿੰਘਨੂੰ ਦਿੱਤਾ ਭੇਦਕਿਸੇਛੇਤੀ ਜਾਇ ਕਰਕੇ
ਖੜਗਸਿੰਘਤੇ ਨਾਲਨਗਾਹੀਆਸਿੰਘ ਭੀ ਸਿੰਘਮਾਲ ਵੇ ਦੋਰਲੇਆਇ ਕਰਕੇ
ਜੱਥਾ ਲੈਕੇ ਇਹ ਤਿਆਰ ਹੋਏ ਦੂਰ ਜੰਗਲੋਂ ਕਦਮ ਉਠਾਇ ਕਰਕੇ
ਕਾਹਨੇ ਕਾਛੇ ਦੇ ਪਾਸ ਜਾ ਘੇਰਿਓ ਨੇ ਤੇਗ ਜ਼ੋਰ ਦੇ ਨਾਲ ਖੜਕਾਇ ਕਰਕੇ
ਓਹ ਮਾਲ ਸਾਰਾ ਲਿਆ ਖੋਹ ਸਿੰਘਾਂ ਪਹਿਰੇਦਾਰ ਗਏ ਪੱਲਾ ਛੁਡਾਇ ਕਰਕੇ
ਹੈਸੀ ਫੌਜ ਗਸ਼ਤੀ ਨੇੜੇ ਫਿਰ ਰਹੀ ਖਬਰ ਸੁਣ ਆਈ ਉਹ ਭੀਧਾਇ ਕਰਕੇ
ਓਨੇ ਚਿਰ ਨੂੰ ਖ਼ਾਲਸਾ ਨਿਕਲ ਗਿਆ ਵੱਲ ਜੰਗਲਾਂ ਰੁਖ਼ ਰਖਾਇ ਕਰਕੇ
ਗਸ਼ਤੀ ਫੌਜ ਮੁੜੀ ਮਾਰ ਟੱਕਰਾਂ ਵੀ ਸਿੰਘ ਨਿਕਲ ਗਏ ਠੂਠ ਦੁਮਾਇ ਕਰਕੇ
ਏਸੇ ਤਰ੍ਹਾਂ ਧਾੜੇ ਧੂੜੇ ਹੋਣ ਲੱਗੇ ਹਾਕਮ ਥੱਕ ਰਹੇ ਜ਼ੋਰ ਲਾਇ ਕਰਕੇ
ਜਾਂਦੀ ਪੇਸ਼ ਨ ਕੁਝ ਕਰਤਾਰ ਸਿੰਘਾ ਹਾਕਮ ਹੱਟ ਗਏ ਸ਼ਰਮ ਖਾਇ ਕਰਕੇ

ਸਿੰਘਾਂ ਨੇ ਜ਼ਾਹਫਰ ਖਾਂ ਨੂੰ ਲੁਟਣਾ

ਦਿੱਲੀ ਤਖ਼ਤ ()ਰੰਗੀਲੇਨੇਮੱਲਯਾਸੀ ਸਾਲਾਓਸਦਾਸੀ ਜ਼ਾਹਫ਼ਰਖਾਨ ਭਾਈ
ਉਹ ਕਾਬਲੋਂ ਸਣੇ ਕਬੀਲੇ ਦੇ ਜੀ ਆ ਰਿਹਾ ਹੈਸੀ ਆਕੜ ਖਾਨ ਭਾਈ
ਊਹ ਦਿੱਲੀ ਵੱਲੋ ਜਾਇ ਰਿਹਾ ਹੈਸੀ ਨਾਲ ਓਸਦੇ ਸੀ ਵੱਡਾ ਸ਼ਾਨ ਭਾਈ

---

()ਮੁਹੰਮਦ ਸ਼ਾਹ ਰੰਗੀਲਾ ਅਬਦੁਲ ਫ਼ਾਤਿਹਾ ਰੌਸ਼ਨ ਅਖਤ੍ਰ ਨਸੀਰੁਦੀਨ ਨੇ।

ਹੈਸੀ ਭੀੜ ਉਹਦੇ ਨਾਲ ਬਹੁਤ ਭਾਰੀ ਸਾਰਾ ਰਲਿਆ ਸੀ ਖਾਨਦਾਨ ਭਾਈ
ਜਦੋਂ ਕੰਢੇ ਬਿਆਸਾ ਦੇ ਪਹੁੰਚਿਆ ਓਹ ਗੋਇੰਦਵਾਲ ਦੇ ਘਾਟ ਪਛਾਨ ਭਾਈ
ਹੱਲੋਵਾਲੀਏ ਬਾਘ ਸਿੰਘ ਲੁੱਟ ਲਿਆ ਕਰ ਖਾਨ ਦਾ ਜੋਰ ਵੈਰਾਨ ਭਾਈ
ਗਈ ਪੇਸ਼ ਨ ਓਸਦੀ ਸਿੰਘਾਂ ਅੱਗੇ ਦੇਇ ਗਿਆ ਉਹ ਸਾਰਾ ਸਾਮਾਨ ਭਾਈ
ਜਿਵੇਂ ਹਾਕਮ ਕਰਨ ਕਰਤਾਰ ਸਿੰਘਾ ਤਿਵੇਂ ਸਿੰਘ ਜਵਾਬ ਸੁਣਾਨ ਭਾਈ

### ਪਰਤਾਪ ਚੰਦ ਖੱਤਰੀ ਦਾ ਮਾਲ ਲੁਟ ਕੇ ਸਿੰਘਾਂ ਨੇ ਵਾਪਸ ਦੇਣਾ

ਸਿਆਲਕੋਟ ਪ੍ਰਤਾਪ ਚੰਦ ਖੱਤਰੀ ਸੀ ਨਿੱਤ ਕਰੇ ਸੌਦਾਗਰੀ ਕਾਰ ਸਮਝੋ
ਓਸ ਲੱਦਿਆ ਮਾਲ ਕਸ਼ਮੀਰ ਵਿੱਚੋਂ ਦਿੱਲੀ ਚੱਲਿਆ ਹੇਤ ਬਿਉਪਾਰ ਸਮਝੋ
ਲੈ ਕੀਮਤੀ ਮਾਲ ਪਸ਼ਮੀਨੇ ਦੇ ਜੀ ਜਾਇ ਰਿਹਾ ਹੈਸੀ ਖਬਰਦਾਰ ਸਮਝੋ
ਪਹੁੰਚਾ ਹਰਿਗੋਬਿੰਦਪੁਰ ਪਾਸ ਜਦੋਂ ਦਿੱਤੀ ਕਿਸੇ ਨੇ ਸਿੰਘਾਂ ਨੂੰ ਸਾਰ ਸਮਝੋ
ਮਾਲ ਬਾਦਸ਼ਾਹੀ ਦਿੱਲੀ ਜਾ ਰਿਹਾ ਏ ਸਿੰਘ ਆਣ ਪਏ ਲਲਕਾਰ ਸਮਝੋ
ਖੋਹ ਖਿੰਜ ਲਿਆ ਓਹਦਾ ਮਾਲ ਸਾਰਾ ਮੁੜਿਆ ਖੱਤ੍ਰੀ ਹੋਇ ਲਾਚਾਰ ਸਮਝੋ
ਪਰ ਪਿੱਛੋਂ ()ਪਤਾ ਲੱਗਾ ਖਾਲਸੇ ਨੂੰ ਇਹ ਤਾਂ ਨਹੀਂ ਹੋਈ ਚੰਗੀਕਾਰ ਸਮਝੋ
ਸ਼ਾਹੀ ਮਾਲ ਨਹੀਂ ਸੀ ਹੈਸੀ ਖੱਤਰੀ ਦਾ ਹੋਈ ਮੁਫਤ ਗ਼ਰੀਬ ਨੂੰ ਮਾਰ ਸਮਝੋ
ਓਸੇ ਵਕਤ ਅਸਬਾਬ ਕਰ ਸਭ ਕੱਠਾ ਬੱਧੇ ਓਸੇ ਤਰ੍ਹਾਂ ਫ਼ੇਰ ਭਾਰ ਸਮਝੋ
ਓਹਦੇ ਘਰ ਪੁਚਾਇ ਕਰਤਾਰ ਸਿੰਘਾ ਕੀਤਾ ਖਾਲਸੇ ਨੇ ਉਪਕਾਰ ਸਮਝੋ

### ਦੇਸ ਦਾ ਹਾਲ

ਏਥੋਂ ਸਾਬਤ ਹੁੰਦਾ ਹੈਸੀ ਖਾਲਸੇ ਦੀ ਸਿਰਫ ਜ਼ਾਲਮਾਂ ਦੇ ਨਾਲ ਖਾਰ ਭਾਈ
ਸਿੰਘ ਲੁਟਦੇ ਮਾਰਦੇ ਜ਼ਾਲਮਾਂ ਨੂੰ ਵੈਰੀ ਜ਼ੁਲਮ ਦੇ ਸਨ ਵਿਚਾਰ ਭਾਈ
ਜਿਹੜੇ ਦੁੱਖ ਗ਼ਰੀਬਾਂ ਨੂੰ ਦੇਂਵਦੇ ਸਨ ਸਿੰਘ ਉਨ੍ਹਾਂ ਤਾਈਂ ਕਰਦੇ ਮਾਰ ਭਾਈ
ਮੁਸਲਮਾਨ ਹਾਕਮ ਕਰਦ ਸਖਤੀਆਂ ਸਨ ਹਿੰਦੂ ਪਰਜਾ ਕਰ ਲਾਚਾਰ ਭਾਈ
ਬਦਲੇ ਸਿੰਘ ਲੈਂਦੇ ਓਹਨਾਂ ਜ਼ਾਲਮਾਂ ਤੋਂ ਨ ਸੀ ਸਕਦੇ ਜ਼ੁਲਮ ਸਹਾਰ ਭਾਈ
ਹਾਕਮ ਜਬਰੀਆਂ ਕਰਦੇ ਮਾਣ ਮੱਤੇ ਰੱਖ ਦਿਲਾਂ ਦੇ ਵਿਚ ਹੰਕਾਰ ਭਾਈ

---

()ਸਿਖ ਕੌਮ ਮੁੱਢ ਤੋਂ ਗਰੀਬਾਂ ਦੀ ਮੱਦਦ ਕਰਨ ਵਾਲੀ ਤੇ ਜ਼ਾਬਰਾਂ ਦੀ ਧੌਣ ਤੋੜਨ ਵਾਲੀ ਹੈ, ਸ਼ਾਹੀ ਨੇ ਸਿੱਖਾਂ ਖੋਜ ਮਿਟਾਨ ਦਾ ਬੀੜਾ ਚੁਕਿਆ ਹੋਯਾ ਸੀ ਤੇ ਸਿੱਖਾਂ ਨੇ ਸ਼ਾਹੀ ਦਾ ਆਰਾਮ ਹਰਾਮ ਕਰ ਰੱਖਯਾ ਸੀ। ਕਰਦੇ ਭੀ ਕਿਉਂ ਨਾ 'ਜਿਹਾ ਵੇਖੇ ਤੇਹਾ ਵੇਖ' ਪਰੰਤੂ ਗਰੀਬਾਂ ਤੇ ਦੁਖੀਆਂ ਦੇ ਕਸ਼ਟ ਦੂਰ ਕਰਣ ਵਾਸਤੇ ਹਮੇਸ਼ਾਂ ਆਪਣਾ ਆਪ ਭੀ ਵਾਰ ਦੇਂਦੇ ਸਨ।

ਸਿੰਘ ਉਨ੍ਹਾਂ ਦੀ ਜਾਬਰੀ ਮੰਨਦੇ ਨ ਰੱਖ ਆਸਰਾ ਗੁਰੂ ਕਰਤਾਰ ਭਾਈ
ਦਿਲੋਂ ਸਿੰਘ ਨ ਕਿਸੇ ਦੇ ਵੈਰੀ ਹੈਸਨ ਕਰਦੇ ਸਭ ਦੇ ਨਾਲ ਪਿਆਰ ਭਾਈ
ਵੱਡਾ ਹਾਕਮਾਂ ਵਿਚ ਕਸੂਰ ਹੈਸੀ ਮਜ਼ਬੀ ਰੱਖਦੇ ਸਨ ਖਾਰ ਭਾਰ ਭਾਈ
ਨਾਲੇ ਵੱਡਾ ਹੰਕਾਰ ਸੀ ਬਾਦਸ਼ਾਹ ਦਾ ਆਪ ਬਣਦੇ ਸਨ ਸਰਦਾਰ ਭਾਈ
ਬਾਕੀ ਸਮਝਦੇ ਸਭ ਗੁਲਾਮ ਕੌਮਾਂ ਇਸਲਾਮ ਦੀਆਂ ਖਿਦਮਤਗਾਰ ਭਾਈ
ਧਰਮ ਜੋਰਾਂ ਦੇ ਨਾਲ ਵਿਗਾੜਦੇ ਸਨ ਬਾਦਸ਼ਾਹੀ ਦਾ ਤਾਣ ਦਿਖਾਰ ਭਾਈ
ਦਬ ਰਹੇ ਸਨ ਹਿੰਦੂ ਗ਼ਰੀਬ ਸਾਰੇ ਡਰ ਰਹੇ ਸਨ ਹੌਂਸਲੇ ਹਾਰ ਭਾਈ
ਏਧਰ ਸਿੰਘ ਸਤਿਗੁਰੂ ਗੋਬਿੰਦ ਸਿੰਘ ਦੇ ਬੇਖਤਰ ਤੇ ਧਨੀ ਤਲਵਾਰ ਭਾਈ
ਲੜਨ ਮਰਣ ਦੀ ਜਿਨ੍ਹਾਂ ਨੂੰ ਮਿਲੀ ਗੁੜ੍ਹਤੀ ਨ ਸੀ ਮੰਨਦੇ ਕਿਸੇ ਦੀ ਆਰ ਭਾਈ
ਉੱਤੇ ਧਰਮ ਦੇ ਹੋ ਸ਼ਹੀਦ ਮਰਨਾ ਸੌਖੀ ਸਮਝੀ ਜਿਨ੍ਹਾਂ ਨੇ ਕਾਰ ਭਾਈ
ਹਾਕਮ ਉਨ੍ਹਾਂ ਨੂੰ ਭੀ ਵਾਂਗ ਹਿੰਦੂਆਂ ਦੇ ਲੱਗ ਪਏ ਦਬਾਉਣ ਗਵਾਰ ਭਾਈ
ਸਿੰਘ ਨੱਕ ਪਵਾਉਂਦੇ ਨੱਕ ਕਦੋਂ ਫਿਰਨਾ ਚਾਹੁਣ ਆਜ਼ਾਦ ਵਿਚਾਰ ਭਾਈ
ਉਹ ਹੇਠ ਦਬਾ ਦੇ ਕਿਵੇਂ ਆਵਣ ਠੱਠੇ ਮੌਤ ਨੂੰ ਜੋ ਕਰਨੇਹਾਰ ਭਾਈ
ਹਾਕਮ ਲਾ ਥੱਕੇ ਜੋਰ ਚਲ ਚਾਲਾਂ ਸਿੰਘ ਹੋਣ ਕਮਜ਼ੋਰ ਅਸਾਰ ਭਾਈ
ਜਿਉਂ ਜਿਉਂ ਭਾਰ ਪਾਂਦੇ ਹਾਕਮ ਖਾਲਸੇ ਤੇ ਤਿਉਂ ਤਿਉਂ ਖਾਲਸਾ ਤੇਜ਼ ਤਰਾਰ ਭਾਈ
ਸੂਬਾ ਪੈ ਗਿਆ ਮਗਰ ਮੁਕਾਵਣੇ ਨੂੰ ਲੱਕ ਬੰਨ੍ਹ ਕੇ ਬੇ ਵਿਚਾਰ ਭਾਈ
ਪਿੰਡਾਂ ਵਿਚੋਂ ਸਿੰਘਾਂ ਤਾਈਂ ਧੱਕ ਦਿੱਤਾ ਹੱਦੋਂ ਵਧ ਕੇ ਦਿੱਤਾ ਆਜ਼ਾਰ ਭਾਈ
ਆਖਰ ਸਿੰਘ ਭੀ ਮਰਨ ਤੇ ਰੁੱਠ ਖਲੇ ਤੰਗ ਪੈ ਕੇ ਹੌਂਸਲੇ ਧਾਰ ਭਾਈ
ਰਾਤ ਦਿਨੇਂ ਲੱਗੇ ਮਾਰੋ ਮਾਰ ਕਰਨੇ ਪਈ ਦੇਸ ਦੇ ਵਿਚ ਪੁਕਾਰ ਭਾਈ
ਸੌਣਾ ਮਿਲੇ ਨ ਖਾਨਾਂ ਅਮੀਰਾਂ ਤਾਈਂ ਬਾਹਰ ਨਿਕਲਦੇ ਨ ਮੁਛਾਂ ਤਾੜ ਭਾਈ
ਹਰ ਵਕਤ ਰਹਿੰਦਾ ਖਤਰਾ ਖਾਲਸੇ ਦਾ ਫਿਰਦੇ ਉਹ ਭੀ ਖੌਫ਼ ਵਿਸਾਰ ਭਾਈ
ਵਧੀ ਦਿਨੋਂ ਦਿਨ ਜ਼ਿਦ ਕਰਤਾਰ ਸਿੰਘਾ ਹੋਯਾ ਦੇਸ ਦਾ ਅਮਨ ਉਡਾਰ ਭਾਈ

ਤਥਾ

ਸ਼ਾਹ ਮੁਹੰਮਦ ਦਿੱਲੀ ਦੇ ਤਖ਼ਤ ਉਪਰ ਓਸ ਵਕਤ ਹੈਸੀ ਹੁਕਮਰਾਨ ਸਾਰੇ
ਰਾਗ ਰੰਗ ਅੰਦਰ ਨਿੱਤ ਰਹੇ ਰੁਝਾ ਅਗੇ ਹੁਕਮ ਵਜ਼ੀਰ ਕਮਾਨ ਸਾਰੇ
ਬਾਦਸ਼ਾਹੀ ਦਾ ਧਮੂੰ ਨ ਰਿਹਾ ਕੋਈ ਬਣ ਰਹੇ ਹੈਸਨ ਆਕੜਖਾਨ ਸਾਰੇ
ਥਾਉਂ ਥਾਈਂ ਸੂਬੇ ਸੀ ਆਜ਼ਾਦ ਹੋਏ ਭੂਏ ਹੋਏ ਅਮੀਰ ਤੇ ਖਾਨ ਸਾਰੇ

ਜ਼ੋਰ ਕਾਜ਼ੀਆਂ ਦਾ ਵਧ ਰਿਹਾ ਹੈਸੀ ਭਰੇ ਫਿਰਨ ਉਹ ਵਿਚ ਗੁਮਾਨ ਸਾਰੇ
ਮੁਲਾਂ ਸੱਯਦਾਂ ਦੀ ਮੱਗੀ ਚੜ੍ਹ ਹੈਸੀ ਪਿੰਡਾਂ ਵਿਚ ਫ਼ਤੂਰ ਮਚਾਨ ਸਾਰੇ
ਹਿੰਦੂ ਮਾਰੀਦੇ ਥਾਂ ਥਾਂ ਦੱਬ ਰਹੇ ਸੀ ਭੂਏ ਹੋਇ ਫਿਰਦੇ ਮੁਸਲਨਾਨ ਸਾਰੇ
ਤੇਗ਼ ਸ਼ਰ੍ਹਾ ਦੀ ਚੜੀ ਸੀ ਸਾਨ ਉੱਤੇ ਕਾਜ਼ੀ ਜ਼ਾਲਮ ਨਿੱਤ ਚਲਾਨ ਸਾਰੇ
ਕਰਨ ਗਊ ਗ਼ਰੀਬ ਦੇ ਘਾਤ ਜ਼ਾਲਮ ਬਾਦਸ਼ਾਹੀ ਦਾ ਜ਼ੋਰ ਦਿਖਾਨ ਸਾਰੇ
ਰਾਜੇ ਰਾਣੇ ਭੈੜੇ ਦਬ ਰਹੇ ਹੈਸਨ ਬੇਜਾਨ ਹੋ ਝੱਟ ਲੰਘਾਨ ਸਾਰੇ
ਡੱਨ ਜਜ਼ੀਏ ਵਧੇ ਸਨ ਹਿੰਦੂਆਂ ਤੇ ਬੇਆਸਰੇ ਪਏ ਕੁਰਲਾਨ ਸਾਰੇ
ਹਿੰਦੂ ਧਰਮ ਪਿਆ ਵਿਚ ਸ਼ਹੁ ਦੇ ਸੀ ਮੋਮਨ ਵੱਡੀਆਂ ਇੱਜ਼ਤਾਂ ਪਾਨ ਸਾਰੇ
ਕਿਤੇ ਸੰਖ ਘੜਿਆਲ ਨਾ ਸੁਣੀਦੇ ਸਨ ਮੁਸਲਮਾਨ ਬਾਂਗਾਂ ਹੀ ਸੁਣਾਨ ਸਾਰੇ
ਹਿੰਦੂ ਕਾਫ਼ਰ ਕਹਿਕੇ ਮਾਰੀਦੇ ਸਨ ਮੋਮਨ ਵੱਡੀਆਂ ਇੱਜ਼ਤਾਂ ਪਾਨ ਸਾਰੇ
ਹੱਥ ਕਾਜ਼ੀਆਂ ਇਨਸਾਫ ਹੈ ਸੀ ਓਹ ਹਰ ਥਾਂ ਜ਼ੁਲਮ ਕਮਾਨ ਸਾਰੇ
ਵੱਢੀ ਖੋਰ ਤੇ ਰਿਸ਼ਵਤੀ ਹੋਇ ਹਾਕਮ ਹੱਕ ਮਾਰ ਬਰਾਇ ਪਚਾਨ ਸਾਰੇ
ਕਿਤੇ ਕਿਸੇ ਦੀ ਸੁਣੇ ਫਰਯਾਦ ਕੋਈ ਨਾ ਅੱਨ੍ਹੇ ਹੋਇ ਸਨ ਵਿਚ ਗੁਮਾਨ ਸਾਰੇ
ਹਿੰਦੂ ਧਰਮ ਖ਼ਤਰੇ ਵਿਚ ਪਿਆ ਹੈਸੀ ਬਹੂ ਬੇਟੀਆਂ ਨਿੱਪ ਛੁਪਾਨ ਸਾਰੇ
ਨ ਕਾਨੂੰਨ ਨ ਜ਼ਾਬਤਾ ਕੋਈ ਹੈਸੀ ਕੰਮ ਜ਼ੋਰ ਦੇ ਨਾਲ ਚਲਾਨ ਸਾਰੇ
ਬਾਊਂ ਬਾਈਂ ਦੁਨੀਆਂ ਸਾਰੀ ਦੁਖੀ ਹੈਸੀ ਦੇਵੀ ਦਿਓਤੇ ਪਏ ਮਣਾਨ ਸਾਰੇ
ਕਰ ਜ਼ੁਲਮ ਦਾ ਕਰਤਾਰ ਸਿੰਘਾ ਅਮਨ ਕਰ ਰੱਬਾ ਹਿੰਦੁਸਤਾਨ ਸਾਰੇ

ਵਾਕ ਕਵੀ

ਸਿੱਖ ਪੰਥ ਹੋਯਾ ਜਿਸ ਦਿਨ ਤੋਂ ਹੀ ਹਾਕਮ ਵੇਖ ਚਾਲਾਂ ਖੁਨਸਾਨ ਲੱਗੇ
ਸਿੰਘ ਵਧਦੇ ਜਿਉਂ ਜਿਉਂ ਦੇਸ ਅੰਦਰ ਵੇਖ ਵੇਖ ਸਾਰੇ ਘਬਰਾਨ ਲੱਗੇ
ਹਿੰਦੂ ਰਾਜੇ ਤੇ ਖਾਨ ਅਮੀਰ ਸਾਰੇ ਡਰ ਸਿੰਘਾਂ ਤੋਂ ਥਰ ਥੱਰਾਨ ਲੱਗੇ
ਜਿਵੇਂ ਪੰਥ ਇਹ ਦੇਸ ਤੋਂ ਦੂਰ ਹੋਵੇ ਚਾਲਾਂ ਗੁੱਝੀਆਂ ਕਈ ਚਲਾਨ ਲੱਗੇ
ਤੇਜ਼ ਪੰਥ ਦਾ ਵੇਖ ਪ੍ਰਤਾਪ ਭਾਰਾ ਵਿਚੇ ਵਿਚ ਹੀ ਗੋਂਦਾਂ ਗੁੰਦਾਨ ਲੱਗੇ
ਅੱਖੀਂ ਹਾਕਮਾਂ ਦੀ ਤੀਲਾ ਪੰਥ ਰੜਕੇ ਸਿੰਘਸਗੋਂ ਆ ਰੜਕ ਵਧਾਨ ਲੱਗੇ
ਮੱਦਦ ਦੁਖੀਆਂ ਦੀ ਕਰਨ ਲੱਗਪਏ ਨਾਲ ਜ਼ਾਲਮਾਂ ਤੇਗ਼ ਖੜਕਾਨ ਲੱਗੇ
ਰੋੜਾ ਹੋਕੇ ਦੀਨ ਇਸਲਾਮ ਅਗੇ ਗੱਡੀ ਚਲਦੀ ਤਾਈਂ ਅਟਕਾਨ ਲੱਗੇ
ਵਿਚ ਪੈਕੇ ਮਾਰੀ ਦੇ ਹਿੰਦੂਆਂ ਨੂੰ ਸਿੰਘ ਤੇਗ਼ ਦੇ ਜੋਰ ਛੁਡਾਨ ਲੱਗੇ

ਦੀਨ ਵਧਦਾ ਗਿਆ ਖਲੋਇ ਜਦੋਂ ਕਾਜ਼ੀ ਮੁੱਲਾਂ ਆ ਵੈਰ ਵਧਾਨ ਲੱਗੇ
ਉਤੇ ਸਿੰਘਾਂ ਦੇ ਪਾ ਬਹਾਨਿਆਂ ਨੂੰ ਹਾਕਮ ਪੰਥ ਦੇ ਤਈਂ ਦਬਾਨ ਲੱਗੇ
ਜੰਗ ਬੰਦੇ ਦੇ ਵੇਲੇ ਦੇ ਯਾਦ ਕਰ ਕਰ ਜ਼ਿਦ ਮਜ਼ਬੀ ਤਾਈਂ ਰਖਾਨ ਲੱਗੇ
ਦਿਨੋਂ ਦਿਨ ਗਿਆ ਵੈਰ ਵਧਦਾ ਹੀ ਵੈਰੀ ਹੋਕੇ ਲੜਨ ਮੈਦਾਨ ਲੱਗੇ
ਦੋਹਾਂ ਧਿਰਾਂ ਵਲੋਂ ਮਰੇ ਸੈ ਜੋਧੇ ਕਈ ਵਾਰ ਆ ਜ਼ੋਰ ਅਜ਼ਮਾਨ ਲੱਗੇ
ਚਾਹੁੰਦੇ ਹਾਕਮ ਸਿੰਘਾਂ ਦਾ ਨਾਸ ਕਰੀਏ ਸਿੰਘ ਆਪਣਾ ਆਪ ਬਚਾਨ ਲੱਗੇ
ਹਾਕਮ ਜਿਤਨੀ ਸਖ਼ਤੀ ਕਰਨ ਲਗੇ ਓਨਾਂ ਹੌਸਲਾ ਸਿੰਘ ਦਿਖਾਨ ਲੱਗੇ
ਹਾਕਮ ਵਿਚ ਪਿੰਡਾਂ ਰਹਿਣ ਦੇਣ ਨਾਹੀਂ ਸਿੰਘ ਲੁਟਕੇ ਜਾਬਰਾਂ ਖਾਨ ਲੱਗੇ
ਸਖਤੀ ਸਾਹਮਣੇ ਹੋਇਕੇ ਲੜੀ ਸਖਤੀ ਅਮਨ ਦੇਸ ਦੇ ਮੂੰਹ ਛੁਪਾਨ ਲੱਗੇ
ਸੂਬੇ ਖ਼ਾਨ ਬਹਾਦੁਰ ਨੇ ਫੌਜ ਛੱਡੀ ਫੌਜੀ ਲੋਕ ਹੀ ਗ਼ਦਰ ਮਚਾਨ ਲੱਗੇ
ਓਹਨਾਂ ਲੁਟ ਕੇ ਦੇਸ ਨੂੰ ਖਾਇ ਲਿਆ ਬੇ ਤਰਸ ਹੋ ਕਰਨ ਵੈਰ ਨ ਲੱਗੇ
ਓਧਰ ਸਿੰਘਾਂ ਭੀ ਭਰਨਾ ਪੇਟ ਤਾਈਂ ਓਹ ਰਾਤ ਦਿਨ ਹੱਥ ਉਠਾਨ ਲੱਗੇ
ਜਿਵੇਂ ਹਾਕਮਾਂ ਜ਼ੁਲਮ ਤੇ ਲੱਕ ਬੱਧਾ ਓਹ ਭੀ ਸਖ਼ਤ ਹੋ ਚੋਟਾਂ ਚਲਾਨ ਲੱਗੇ
ਵੇਖ ਸਿੰਘਾਂ ਨੂੰ ਹੋਰ ਭੀ ਲੋਕ ਬਹੁਤੇ ਬਾਦਸ਼ਾਹੀ ਦਾ ਡਰ ਗਵਾਨ ਲੱਗੇ
ਡਾਕੇ ਚੋਰੀਆਂ ਵਧੀਆਂ ਆਣ ਕਰਕੇ ਧਨਾਂ ਵਾਲਿਆਂ ਦੇ ਜਾਣ ਪ੍ਰਾਨ ਲੱਗੇ
ਮੁੱਦਾ ਗੱਲ ਕੀ ਦੇਸ ਵਿਚ ਪਿਆ ਰੌਲਾ ਸਾਰੇ ਲੋਕ ਆਜ਼ਾਦ ਹੋ ਜਾਨ ਲੱਗੇ
ਖੇਡ ਮੱਚੀ ਆ ਬੁਰੀ ਕਰਤਾਰ ਸਿੰਘਾ ਹਾਕਮ ਆਪ ਖਰਾਬੀਆਂ ਪਾਨ ਲੱਗੇ

ਤਥਾ

ਓਹਨੀਂ ਦਿਨੀਂ ਰਹਿੰਦੇ ਸਿੰਘ ਜੰਗਲੀਂ ਹੀ ਜਿਵੇਂ ਪੁਜਦੀ ਝੱਟ ਲੰਘਾਂਵਦੇ ਸਨ
ਕਿਤੇ ਕਿਤੇ ਪਿੰਡਾਂ ਵਿਚ ਰਹਿਣ ਕਿਰਤੀ ਚੁੱਪ ਕਰ ਉਹ ਸਮਾਂ ਟਪਾਂਵਦੇ ਸਨ
ਹਲ ਵਾਹੁੰਦੇ ਕਰਨ ਬਪਾਰ ਜਿਹੜੇ ਦਸਵੰਧ ਹਮੇਸ਼ ਰਖਾਂਵਦੇ ਸਨ
ਬਾਲ ਬੱਚੇ ਦੀ ਪਾਲਣਾ ਕਰਣ ਖਾਤਰ ਜੋ ਬਚਦਾ ਜਮ੍ਹਾਂ ਕਰਾਂਵਦੇ ਸਨ
ਜੰਗੀ ਖਾਲਸਾ ਜੰਗਲੀਂ ਰਹੇ ਜਿਹੜਾ ਓਹਨਾਂ ਤਈਂ ਭੀ ਖਰਚ ਪੁਚਾਂਵਦੇ ਸਨ
ਜਿਵੇਂ ਦਾਉ ਲੱਗੇ ਓਨ੍ਹਾਂ ਵੀਰਾਂ ਤਾਈਂ ਰਸਦ ਬਸਦ ਤੇ ਭੇਤ ਦੇ ਆਂਵਦੇ ਸਨ
ਜੰਗੀ ਸਿੰਘ ਫਿਰਦੇ ਟੋਲੇ ਬੰਨ੍ਹ ਕਈ ਲੁਟ ਹਾਕਮਾਂ ਜਾਬਰਾਂ ਖਾਂਵਦੇ ਸਨ
ਦੇਸ ਵਿਚ ਫਿਰਦੇ ਰਹਿੰਦੇ ਕਈ ਥਾਈਂ ਇਕ ਥਾਂ ਨ ਜਮ੍ਹਾਂ ਹੋਂਵਦੇ ਸਨ
ਗਸ਼ਤੀ ਫੌਜ ਰਹਿੰਦੀ ਪਿਛੇ ਨਿੱਤ ਫਿਰਦੀ ਫੌਜੀ ਲੋਕ ਬਹੁਤ ਜ਼ੋਰ ਲਾਂਵਦੇ ਸਨ

ਕਾਬੂ ਉਹਨਾਂ ਦੇ ਸਿੰਘ ਨ ਮੂਲ ਆਵਨ ਅਗੇਪਿਛੇ ਹੋ ਫਿਰ ਫਿਰਾਵੰਦੇ ਸਨ
ਕਦੇ ਟਾਕਰਾ ਕਿਤੇ ਜੇ ਹੋ ਜਾਂਦਾ ਚੰਗੇ ਕਰ ਕੇ ਹੱਥ ਦਿਖਾਵੰਦੇ ਸਨ
ਜਦੋਂ ਜੋਰ ਪੈ ਜਾਂਵਦਾ ਵੈਰੀਆਂ ਦਾ ਸਿੰਘ ਜੰਗਲਾਂ ਨੂੰ ਉੱਠ ਧਾਵੰਦੇ ਸਨ
ਧਾਵਾ ਸੌ ਸੌ ਕੋਸ ਦਾ ਕਰ ਜਾਂਦੇ ਗਸ਼ਤੀ ਫੌਜ ਨੂੰ ਠੁੱਠ ਚੁਮਾਵੰਦੇ ਸਨ
ਰਾਤ ਦਿਨੇ ਰਹਿੰਦੇ ਕੀਤੇ ਕਮਰ ਕੱਸੇ ਦੁਖਾਂ ਵਿਚ ਨ ਮੂਲ ਘਬਰਾਵੰਦੇ ਸਨ
ਜੋ ਮਿਲਦਾ ਖਾਇ ਕੇ ਸ਼ੁਕਰ ਕਰਦੇ ਰਾਜ਼ੀ ਭਾਣੇ ਦੇ ਵਿਚ ਰਹਾਵੰਦੇ ਸਨ
ਹੱਨੇ ਹੱਨੇ ਬਾਜਾਂ ਵਾਲਾ ਰਾਜ ਦੇਊ ਆਸਾਂ ਲੰਮੀਆਂ ਦਿਲੀਂ ਰਖਾਵੰਦੇ ਸਨ
ਘਰ ਜੰਡ ਕ੍ਰੀਰ ਬਨਾਇ ਰਖੇ ਭੂਰੇ ਗਾਤੀਆਂ ਸਿਰਫ ਹੰਢਾਵੰਦੇ ਸਨ
ਪੇਟ ਭਰਦੇ ਮਾਰ ਸ਼ਿਕਾਰ ਤਾਈਂ ਦਾਣੇ ਕਈ ਦਿਨ ਕੱਚੇ ਚਬਾਵੰਦੇ ਸਨ
ਛਾਂ ਧੁਪ ਦੀ ਨਾਹਿੰ ਪ੍ਰਵਾਹ ਕਰਦੇ ਦੁਖ ਪਿਆਂ ਨ ਹਾਇ ਸੁਨਾਵੰਦੇ ਸਨ
ਪੜ੍ਹਨ ਬਾਣੀਆਂ ਜੰਗਲਾਂ ਵਿਚ ਬੈਠੇ ਸ੍ਵਾਸ ਸ੍ਵਾਸ ਸਤਿਗੁਰੂ ਧਿਆਵੰਦੇ ਸਨ
ਦੁਖ ਦਾਰੂ ਤੇ ਸੁਖਾਂ ਨੂੰ ਰੋਗ ਸਮਝਣ ਦੂਈ, ਈਰਖਾ, ਦ੍ਵੈਤ ਮਿਟਾਵੰਦੇ ਸਨ
ਜੱਥੇ ਬੰਦੀ ਦਾ ਪੂਰਾ ਅਸੂਲ ਰੱਖਨ ਆਪੋ ਵਿਚ ਨਿੱਤ ਮੇਲ ਮਿਲਾਵੰਦੇ ਸਨ
ਵੇਲੇ ਜੰਗ ਦੇ ਸਾਰੇ ਹੋ ਜਾਣ ਕੱਠੇ ਸੁਸਤੀ ਢਿੱਲ ਨੂੰ ਮਾਰ ਨਸਾਵੰਦੇ ਸਨ
ਸਬਰ ਸ਼ੁਕਰ ਦੇ ਨਾਲ ਕਰਤਾਰ ਸਿੰਘਾ ਔਖੇ ਸਮੇਂ ਨੂੰ ਸਿਰੋਂ ਟਪਾਵੰਦੇ ਸਨ

### ਮੁਰਤਜ਼ਾ ਖਾਂ ਤੋਂ ਘੋੜੇ ਖੋਹਣੇ

ਬਾਦਸ਼ਾਹੀ ਸੌਦਾਗਰ ਮੁਰਤਜ਼ਾ ਖਾਂ ਘੋੜੇ ਜਾ ਕੰਧਾਰ ਤੋਂ ਲਿਆਯਾ ਸੀ
ਲਈ ਜਾਵੰਦਾ ਸੀ ਦਿੱਲੀ ਵੱਲ ਚਲਿਆਂ ਅੰਮ੍ਰਿਤਸਰ ਨੇੜੇ ਜਦੋਂ ਆਯਾ ਸੀ
ਘੋੜੇ ਸ਼ਾਹ ਦੇ ਜਾਵੰਦੇ ਸੁਣੇ ਸਿੰਘਾਂ ਕੱਠੇ ਹੋ ਕੇ ਧਾਵਾ ਬੁਲਾਯਾ ਸੀ
ਘੇਰੇ ਪਾਸ ਜੰਡਿਆਲੇ ਦੇ ਜਾ ਕਰਕੇ ਵੇਖ ਮੁਰਤਜ਼ਾ ਖਾਂ ਘਬਰਾਯਾ ਸੀ
ਸਿੰਘ ਮਾਲ ਬੇਕੀਮਤੀ ਲੈ ਗਏ ਉਹ ਕਿਸੇ ਹੱਥ ਨ ਅਗੋਂ ਉਠਾਯਾ ਸੀ
ਜੱਥੇ ਵਿਚ ਜਾ ਵੜੇ ਕਰਤਾਰ ਸਿੰਘਾ ਰੱਬ ਆਣ ਸਬੱਬ ਇਹ ਲਾਯਾ ਸੀ

### ਚਵਿੰਡੇ (ਜ਼ਿਲ੍ਹੇ ਅੰਮ੍ਰਿਤਸਰ) ਵਿਚ ਸਿੰਘਾਂ ਦਾ ਇਕੱਠ

ਜੱਥੇਦਾਰ ਬਹਾਦਰ ਸਿੰਘ ਹੈਸੀ ਵਿਆਹ ਪੁਤ ਦਾ ਉਹ ਰਚਾਵੰਦਾ ਏ
ਓਹਦਾ ਪਿੰਡ ਚਵਿੰਡਾ ਹੈ ਖਾਸ ਲਿਖਿਆ ਓਹ ਬੜਾ ਫੈਲਾਉ ਫੈਲਾਵੰਦਾ ਏ
ਸਾਕ ਅੰਗ ਕੁਟੰਬ ਭਰਾ ਭਾਈ ਦੂਰੋਂ ਨੇੜਿਉਂ ਸਭ ਬੁਲਾਵੰਦਾ ਏ
ਬਾਹਰੋਂ ਜੱਥਿਆਂ ਵਿਚੋਂ ਭੀ ਸਿੰਘ ਆਏ ਵੇਲਾ ਨਾਲ ਭਰਾਵਾਂ ਸੁਹਾਵੰਦਾ ਏ
ਹੋਯਾ ਸਿੰਘਾਂ ਦਾ ਆਣ ਇਕੱਠ ਭਾਰਾ ਚੁਗਲ ਖੋਰਾਂ ਨੂੰ ਮੂਲ ਨ ਭਾਵੰਦਾ ਏ

ਮੋਰੀ ਪਿੰਡ ਤੇ ਮਾੜੀ ਦੇ ਰਲੇ ਪਾਪੀ ਪਾਣੀ ਲੋਭ ਦਾ ਮੂੰਹ ਵਿਚ ਆਂਵਦਾ ਏ
ਪੱਟੀ ਜਾ ਕੇ ਉਨ੍ਹਾਂ ਨੇ ਖਬਰ ਕੀਤੀ ਜ਼ਾਹਰ ਬੇਗ ਝੱਟ ਫੌਜ ਚੜ੍ਹਾਂਵਦਾ ਏ
ਫੌਜਦਾਰ ਛੇਤੀ ਕਰਤਾਰ ਸਿੰਘਾ ਘੇਰਾ ਪਿੰਡ ਗਿਰਦੇ ਆਣ ਪਾਂਵਦਾ ਏ

ਸਿੰਘਾਂ ਨੇ ਫੌਜ ਦੇ ਘੇਰਿਓਂ ਨਿਕਲ ਜਾਣਾ

ਗਸ਼ਤੀ ਫੌਜ ਤੇ ਪੱਟੀ ਦੀ ਫੌਜ ਰਲਕੇ ਘੇਰਾ ਪਿੰਡ ਗਿਰਦੇ ਆਣ ਪਾਇ ਲਿਆ
ਖਬਰ ਸਿੰਘਾਂ ਨੂੰ ਭੀ ਸੂਹੇ ਆਇ ਦਿਤੀ ਕਿਸੇ ਪਾਪੀ ਨੇ ਪਾਪ ਕਮਾਇ ਲਿਆ
ਸਿੰਘਾਂ ਵੇਖਿਆ ਹੁਣ ਬਚਾ ਨਾਹੀਂ ਬਾਲ ਬਚਿਆਂ ਤਾਈਂ ਬੁਲਾਇ ਲਿਆ
ਕਹਿਆਰ ਵੈਰੀਆਂ ਨੇ ਘੇਰਾ ਘੱਤਿਆ ਏ ਬੇਈਮਾਨਾਂ ਇਨਸਾਫ ਭੁਲਾਇ ਲਿਆ
ਸਾਡਾ ਪਤਾ ਨਾਹੀਂ ਬਣੇ ਕੀਹ ਏਥੇ ਬਚ ਗਏ ਯਾ ਮੌਤ ਨੇ ਖਾਇ ਲਿਆ
ਪਿਛੇ ਵੈਰੀ ਜੇ ਤੁਸਾਂ ਤੇ ਕਰਨ ਹੱਲਾ ਘੇਰਾ ਪਾ ਜੇ ਓਹਨਾਂ ਦਬਾਇ ਲਿਆ
ਸਵਾਸ ਹੁੰਦਿਆਂ ਤੁਸੀਂ ਨ ਹੱਥ ਆਇਓ ਲਾਜ ਰੱਖਣੀ ਇਹ ਸਿਖਾਇ ਲਿਆ
ਬੱਚੇ ਬੱਚੀਆਂ ਨੂੰ ਹੱਥੀਂ ਮਾਰ ਕਰਕੇ ਪਿਛੋਂ ਆਪ ਮਰਨਾ ਇਉਂ ਠਹਿਰਾਇ ਲਿਆ
ਇਉਂ ਆਖ ਤੇਗਾਂ ਧੂਹਕੇ ਗਲ ਜਾ ਪਏ ਖਾਲੀ ਰਾਸਤਾ ਤੁਰਤ ਕਰਾਇ ਲਿਆ
ਗਸ਼ਤੀ ਫੌਜ ਥੋੜਾ ਅਟਕਾ ਕੀਤਾ ਨੇੜੇ ਢੁੱਕਾ ਜੇਹੜਾ ਸਿੰਘਾਂ ਢਾਹਿ ਲਿਆ
ਸਿੰਘ ਦਸ ਤੇ ਤ੍ਰੀਹ ਕੁ ਮਰੇ ਵੈਰੀ ਨਿਕਲ ਜੰਗਲਾਂ ਦਾ ਸਿੱਧਾ ਰਾਹਿ ਲਿਆ
ਪਿਛੇ ਔਰਤਾਂ ਰਹੀਆਂ ਕਰਤਾਰ ਸਿੰਘਾ ਬੇਈਮਾਨਾਂ ਨੇ ਧਾਵਾ ਬੁਲਾਇ ਲਿਆ

ਗਸ਼ਤੀ ਫੌਜ ਨੇ ਸਿੰਘਣੀਆਂ ਤੇ ਹੱਥ ਉਠਾਣਾ

ਸਿੰਘ ਨਿਕਲ ਗਏ ਭੰਨ ਬੁਥਾੜ ਜਦੋਂ ਪਾਪੀ ਹੋਰ ਮੁੜ ਪਾਪ ਕਮਾਵੰਦੇ ਨੇ
ਘਰ ਘੇਰ ਬਹਾਦਰ ਸਿੰਘ ਜੀ ਦਾ ਬਾਲ ਬੱਚਿਆਂ ਨੂੰ ਫੜਨਾ ਚਾਹਵੰਦੇ ਨੇ
ਘੇਰਾ ਪਾ ਕੇ ਕਰਨ ਖ਼ਰੂਦ ਲੱਗੇ ਬੇਹਯਾਈਆਂ ਕਰ ਦਿਖਾਵੰਦੇ ਨੇ
ਬੇਸ਼ਰਮ ਨਿਲੱਜ ਨਾਮਰਦ ਕੰਜਰ ਮਰਦ ਨਾਮ ਨੂੰ ਲਾਜ ਲਵਾਵੰਦੇ ਨੇ
ਗਈ ਪੇਸ਼ ਨ ਸਿੰਘਾਂ ਬਹਾਦਰਾਂ ਤੇ ਉੱਤੇ ਔਰਤਾਂ ਹੱਥ ਉਠਾਵੰਦੇ ਨੇ
ਵੇਖ ਸ਼ੀਹਣੀਆਂ ਤਾਈਂ ਕਰਤਾਰ ਸਿੰਘਾ ਕੁੱਤੇ ਗਿੱਦੜ ਭੌਂਕ ਡਰਾਵੰਦੇ ਨੇ

ਸਿੰਘਣੀਆਂ ਦੀ ਬਹਾਦਰੀ

ਡਿੱਠੀ ਨੀਤ ਭੈੜੀ ਓਹਨਾਂ ਪਾਪੀਆਂ ਦੀ ਹੋਈਆਂ ਆਣ ਉਹ ਕੱਠੀਆਂ ਸਾਰੀਆਂ ਸਨ
ਉਹ ਸਿੰਘਣੀਆਂ ਬੀਰ ਰਸ ਭਰੀਆਂ ਦਸਵੇਂ ਪਾਤਸ਼ਾਹ ਦੀਆਂ ਦੁਲਾਰੀਆਂ ਸਨ
ਓਹਨਾਂ ਅੰਮ੍ਰਿਤ ਖੰਡੇ ਦਾ ਛਕਿਆ ਸੀ ਵਿਚ ਹਿੰਮਤਾਂ ਵਡੀਆਂ ਭਾਰੀਆਂ ਸਨ
ਘੇਰਾ ਵੇਖਿਆ ਪਾਯਾ ਆ ਕੁਤਿਆਂ ਨੇ ਓਹ ਸ਼ੇਰਨੀਆਂ ਭਬਕਾਰੀਆਂ ਸਨ

ਵੇਖ ਦੌਂਤਾਂ ਦੇਵੀਆਂ ਚਮਕੀਆਂ ਓਹਲਈਆਂ ਹੱਥਾਂ ਦੇ ਵਿਚ ਕਟਾਰੀਆਂ ਸਨ
ਦੁੱਧ ਪੀਤੇ ਸਨ ਓਹਨਾਂ ਸਵਾਣੀਆਂ ਦੇ ਵੈਰੀ ਵੇਖ ਨ ਹੌਸਲਾਂ ਹਾਰੀਆਂ ਸਨ
ਉਹ ਬੇਟੀਆਂ ਸਨ ਦਸਮੇਸ਼ ਦੀਆਂ ਸਤਿਸੰਗਣਾਂ ਗੁਰੂ ਸਵਾਰੀਆਂ ਸਨ
ਉਹ ਨਿਸਚੇ ਵਾਲੀਆਂ ਦੇਵੀਆਂ ਸਨ ਪਤੀਬ੍ਰਤਾ ਤੇ ਪਤੀ ਪਿਆਰੀਆਂ ਸਨ
ਮਰਨ ਵਾਲੀਆਂ ਧਰਮ ਤੇ ਸ਼ਰਮ ਉਤੇ ਕੱਦਾ ਵਰ ਮਝੈਲਣਾਂ ਨਾਰੀਆਂ ਸਨ
ਹੋਈਆਂ ਕੱਠੀਆਂ ਸਭ ਕਰਤਾਰਸਿੰਘਾਤੇਗਾਂਲਾਠੀਆਂ ਹਥੀਂ ਸੰਭਾਰੀਆਂ ਸਨ

ਤਥਾ

ਓਹ ਬੋਲੀਆਂ ਤਾੜਕੇ ਜ਼ਾਲਮਾਂ ਨੂੰ ਅੱਗੇ ਆਉ ਟੋਟੇ ਤੁਹਾਡੇ ਕਰਾਂ ਗੀਆਂ
ਵੇ ਨਲ ਜਿਓ ਜ਼ਾਲਮੋਂ ਗੰਦਿਓ ਵੇ ਅਸੀਂ ਮਾਰਕੇ ਤੁਸਾਂ ਨੂੰ ਮਰਾਂ ਗੀਆਂ
ਅਸੀਂ ਧਰਮ ਉਤੇ ਮਰ ਮਿਟਾਂ ਗੀਆਂ ਸਿਰੀਂ ਲਾਨ੍ਹਤਾਂ ਤੁਸਾਂ ਦੇ ਧਰਾਂ ਗੀਆਂ
ਕੀ ਮਜਾਲ ਤੁਹਾਡੀ ਸਾਡੇ ਆਉ ਨੇੜੇ ਅਸੀਂ ਵਾਂਗ ਝੋਨੇ ਤੁਹਾਨੂੰ ਛੜਾਂ ਗੀਆਂ
ਅਸੀਂ ਜੱਟੀਆਂ ਅੰਮ੍ਰਿਤ ਛਕਿਆ ਏ ਤੇਗਾਂ ਸਾਹਮਣੇ ਤੁਸਾਂ ਦੇ ਫੜਾਂ ਗੀਆਂ
ਸਾਨੂੰ ਜਿੰਦ ਤੋਂ ਆਪਨਾ ਧਰਮ ਪਿਆਰਾ ਦਮ ਆਖਰੀ ਤੋੜੀ ਤਾਂ ਲੜਾਂ ਗੀਆਂ
ਲਾਹਨਤਰਹੇਗੀਤੁਸਾਂਦੇਨਾਮਉੱਤੇਅਸੀਂਸਿੱਧੀਆਂ ਸਵਰਗ ਜਾ ਵੜਾਂਗੀਆਂ
ਨਾਮ ਸਿੰਘਣੀਆਂ ਦਾਕਰਤਾਰਸਿੰਘਾ ਸਫ਼ਲ ਕਰ ਜ਼ਮੀਨ ਤੇ ਝੜਾਂ ਗੀਆਂ

ਵਾਕ ਕਵੀ

ਭਾਰਾ ਹੌਂਸਲਾ ਵੇਖ ਕੇ ਨਾਰੀਆਂ ਦਾ ਪਾਪੀ ਹਤਯਾਰੇ ਸ਼ਰਮਸਾਰ ਹੋਏ
ਪਿਆ ਹੌਸਲਾ ਅਗਾਂਹ ਨਾ ਵਧਣ ਦਾ ਜੀ ਗੰਦੇ ਮੰਦੇ ਭੈੜੇ ਮੁਰਦਾਰ ਹੋਏ
ਮੂੰਹ ਆਪਣਾ ਲੈਕੇ ਪਿਛਾਂਹ ਹਟੇ ਸਰਿਆ ਕੁਝ ਨਾ ਦਿਲੋਂ ਲਾਚਾਰ ਹੋਏ
ਨਿਕਲ ਸਿੰਘ ਭੀ ਗਏ ਕਰਤਾਰ ਸਿੰਘਾ ਵਿਚ ਮੁਫਤ ਦੇ ਆਣ ਖੁਵਾਰ ਹੋਏ

ਮੋਗੀ ਪਿੰਡ ਦਾ ਸਾਕਾ

ਮੋਗੀ ਨਾਮ ਕਰਕੇ ਇਕ ਪਿੰਡ ਭਾਰਾ ਮਾਝੇ ਦੇਸ ਦੇ ਵਿਚ ਕਹਾਇ ਭਾਈ
ਉਸ ਪਿੰਡ ਅੰਦਰ ਕੁਝ ਸਿੰਘ ਰਹਿੰਦੇ ਰਲੇ ਜਥਿਆਂ ਦੇ ਵਿਚ ਜਾਇ ਭਾਈ
ਪਿਛੇ ਬਾਲ ਬੱਚਾ ਰਹਿੰਦਾ ਉਨ੍ਹਾਂ ਦਾ ਸੀ ਰਹੇ ਦੁਖ ਵਿਛੋੜੇ ਦਾ ਪਾਇ ਭਾਈ
ਕੀਤੀ ਖਿੱਚ ਪਰਵਾਰ ਦੇ ਮੋਹ ਨੇ ਜਾਂ ਚੋਰੀ ਰਾਤ ਨੂੰ ਮਿਲਣ ਉਹ ਆਇ ਭਾਈ
ਉਥੇ ਰਹਿਣ ਜੇਹੜੇ ਚੁਗ਼ਲਖੋਰ ਭੈੜੇ ਉਹ ਗਏ ਠਾਣੇ ਵਲ ਧਾਇ ਭਾਈ
ਉਹ ਪੱਟੀਓਂ ਫੌਜ ਨੂੰ ਲੈ ਆਏ ਦਿਤਾ ਪਿੰਡ ਨੂੰ ਘੇਰਾ ਪਵਾਇ ਭਾਈ
ਰੌਲਾ ਪਿਆ ਤਾਂ ਸਿੰਘਾਂ ਨੂੰ ਪਤਾ ਲਗਾ ਸਾਨੂੰ ਵੈਰੀਆਂ ਲਿਆ ਦਬਾਇ ਭਾਈ

ਉੱਠੇ ਸ਼ੇਰ ਓਹ ਬਲੀ ਕਰਤਾਰ ਸਿੰਘਾ ਸ੍ਰੀ ਵਾਹਿਗੁਰੂ ਫਤਹ ਗਜਾਇ ਭਾਈ

ਤਥਾ

ਸਿੰਘ ਹੋ ਕੱਠੇ ਨਿਕਲੇ ਧੂਹ ਤੇਗਾਂ ਇੱਕੋ ਵਾਰ ਹੀ ਮਾਰ ਮਚਾਇ ਦਿੱਤੀ
ਜਿਧਰ ਪਏ ਓਧਰ ਖਪੇ ਖ਼ੇਲ ਦਿਤੇ ਮਾਰ ਵੈਰੀਆਂ ਹੋਸ਼ ਭੁਲਾਇ ਦਿੱਤੀ
ਰਸਤਾ ਕੋਈ ਖਾਲੀ ਨਿਗ੍ਹਾ ਆਵੰਦਾ ਨ ਆਸ ਜਿੰਦਗੀ ਸਿੰਘਾਂ ਚੁਕਾਇ ਦਿੱਤੀ
ਸ਼ੇਰਾਂ ਵਾਂਗ ਫਿਰਦੇ ਛਾਲਾਂ ਮਾਰਦੇ ਓਹ ਹੱਲੀ ਖੇਡਕੇ ਭਾਰੀ ਦਿਖਾਇ ਦਿੱਤੀ
ਦਸਾਂ ਦਸਾਂ ਨੂੰ ਮਾਰ ਸ਼ਹੀਦ ਹੋਏ ਮਸਤੀ ਗਸ਼ਤੀ ਫੌਜ ਦੀ ਲਾਹਿ ਦਿੱਤੀ
ਰਾਤ ਦਿਨ ਰਹੇ ਏਵੇਂ ਕਰਤਾਰ ਸਿੰਘਾ ਕਹੀ ਖੇਡ ਕਰਤਾਰ ਨੇ ਪਾਇ ਦਿੱਤੀ

ਸਿੰਘਣੀਆਂ ਦੀ ਸ਼ਹੀਦੀ

ਵੇਖ ਸਿੰਘ ਸ਼ਹੀਦੀਆਂ ਪਾਇ ਗਏ ਸਭ ਸਿੰਘਣੀਆਂ ਹੋ ਤਿਆਰ ਆਈਆਂ
ਪਾਪੀ ਕਰਨ ਬੇਪਤੀ ਅਸਾਂ ਦੀ ਇਹ ਪਤੀਬਰਤਾ ਧਰਮ ਸੰਭਾਰ ਆਈਆਂ
ਡਿੱਗੇ ਸਿੰਘਾਂ ਦੇ ਫੜ ਹਥਿਆਰ ਲਏ ਹੋ ਦੇਵੀਆਂ ਜੋਸ਼ ਸਵਾਰ ਆਈਆਂ
ਆਣ ਗੱਜੀਆਂ ਵਿਚ ਮੈਦਾਨ ਸਭੇ ਰੂਪ ਚੰਡਕਾ ਧਰ ਭਬਕਾਰ ਆਈਆਂ
ਓਹ ਜੱਟੀਆਂ ਜੁੱਟੀਆਂ ਸਾਹਮਣੇ ਆ ਫੜ ਛਵ੍ਹੀ ਗੰਡਾਸੇ ਤਲਵਾਰ ਆਈਆਂ
ਨੇਜੇ ਬਰਛੀਆਂ ਹੱਥ ਕੁਹਾੜੀਆਂ ਫੜ ਗੱਜ ਸ਼ੇਰਨੀਆਂ ਉੱਤੇ ਮਾਰ ਆਈਆਂ
ਅੱਖਾਂ ਲਾਲ ਚਿਹਰੇ ਖੁਸ਼ਹਾਲ ਹੋਏ ਸਤਿ ਸ੍ਰੀ ਅਕਾਲ ਉਚਾਰ ਆਈਆਂ
ਉਹ ਦੇਵੀਆਂ ਖਾਲਸੇ ਪੰਥ ਦੀਆਂ ਮਰਨਾ ਧਰਮ ਤੇ ਹੌਸਲਾ ਧਾਰ ਆਈਆਂ
ਨ ਉਹ ਨੱਠੀਆਂ ਤ੍ਰਠੀਆਂ ਵੈਰੀਆਂ ਤੋਂ ਅੰਮ੍ਰਤਧਾਰਨਾਂ ਰੱਖਬਲਕਾਰ ਆਈਆਂ
ਉਹ ਸ਼ੀਹਣੀਆਂ ਵਾਂਗ ਕਰਤਾਰ ਸਿੰਘਾ ਨਿਕਲ ਘਰਾਂ ਤੋਂ ਉੱਤੇ ਸ਼ਿਕਾਰ ਆਈਆਂ

ਤਥਾ

ਰੂਪ ਚੰਡਿਕਾ ਮੰਡਿਕਾ ਖੰਡਿਕਾ ਧਰ ਉੱਤੇ ਰਾਕਸ਼ਾਂ ਦੇ ਕੁਦ ਜ ਇ ਪਏ ਆਂ
ਰੱਤੀ ਭਰ ਵੀ ਓਹਨਾਂ ਨ ਖੌਫ ਖਾਧਾ ਦੁਸ਼ਟ ਮਾਰਕੇ ਮੁੰਡੀਆਂ ਲਾਹਿ ਲਈਆਂ
ਫਿਰੀਆਂ ਬਿਜਲੀ ਦੇ ਵਾਂਗ ਤੇਜ ਹੋਕੇ ਨ ਰੋਕੀਆਂ ਵੈਰੀ ਤੋਂ ਮੂਲ ਰਹੀਆਂ
ਓਹਨਾਂ ਵਾਂਗ ਮਿਰਗਾਂ ਵੈਰੀ ਲਾਇ ਅੱਗੇ ਮਾਰ ਕਾਲਜੇ ਚੀਰਕੇ ਜਾਹਿ ਰਹੀਆਂ
ਹੱਥ ਜਿਸਨੇ ਚੁਕਿਆ ਪਾਰ ਕੀਤਾ ਫੜੀਆਂ ਜਾਣ ਨ ਵੈਰੀ ਲੈ ਰਹੇ ਛਈਆਂ
ਧਰਮ ਰੱਖ ਸਬੂਤ ਕਰਤਾਰ ਸਿੰਘਾ ਜ਼ਾਲਿਮ ਮਾਰ ਕੇ ਹੋਇ ਸ਼ਹੀਦ ਗਈਆਂ

ਕੁਝਕੂ ਸਿੰਘਾਂ ਨੇ ਸ੍ਰੀ ਅੰਮ੍ਰਿਤਸਰ ਵਿਖੇ ਅਸ਼ਨਾਨ ਕਰਨ ਲਈ ਔਣਾ

ਨਿਕਲ ਕੰਢੀ ਪਹਾੜ ਤੋਂ ਸਿੰਘ ਵੀਹ ਕੂ ਸ੍ਰੀ ਅੰਮ੍ਰਿਤਸਰ ਨੂੰ ਆਵੰਦੇ ਨੇ

ਦਰਸ ਕੀਤਿਆਂ ਹੋ ਗਿਆ ਚਿਰ ਬਹੁਤਾ ਕੱਠੇ ਹੋ ਕੇ ਵਾਜ ਉਠਾਵਦੇ ਨੇ
ਮਾਰੂ ਦੇਸ ਹੋਇਆ ਸਾਰਾ ਖਾਲਸੇ ਦਾ ਏਸ ਗਲ ਦੀ ਸਾਰ ਭੀ ਪਾਂਵਦੇ ਨੇ
ਰਾਤ ਸਫ਼ਰ ਕਰਦੇ ਦਿਨੇ ਬੈਠ ਰਹਿੰਦੇ ਕੁਝ ਕਿਸੇ ਦਾ ਨਹੀਂ ਗੁਵਾਂਵਦੇ ਨੇ
ਨੇੜੇ ਪਿੰਡਾਂ ਦੇ ਆਂਵਦੇ ਮੂਲ ਨ ਸੀ ਉਜਾੜਾਂ ਵਿਚ ਹੀ ਪੰਧ ਕਟਾਂਵਦੇ ਨੇ
ਕਦੇ ਲੱਭਦਾ ਕੁਝ ਨ ਲੱਭਦਾ ਸੀ ਸਾਗ ਪੱਤ ਖਾ ਝੱਟ ਲੰਘਾਂਵਦੇ ਨੇ
ਕਰਦੇ ਛੇੜਖਾਨੀ ਕਿਤੇ ਮੂਲ ਨ ਸੀ ਅੰਮ੍ਰਿਤਸਰ ਜੀ ਪਹੁੰਚਨਾ ਚਾਂਹਵਦੇ ਨੇ
ਏਸੇ ਤਰ੍ਹਾਂ ਉਹ ਦੇਸ ਰੰਧਾਵਿਆਂ ਦੇ ਹੌਲੀ ਹੌਲੀ ਸਾਰੇ ਪਹੁੰਚ ਜਾਂਵਦੇ ਨੇ
ਘਣੀਏਂ ਕਿਆਂ ਦੇ ਪਾਸ ਆ ਲਾ ਡੇਰਾ ਥੱਲੇ ਬੋਹੜ ਥਕੇਵੇਂ ਨੂੰ ਲਾਂਹਵਦੇ ਨੇ
ਰਸਦ ਮੁੱਲ ਦੇਇ ਲਈ ਕਰਤਾਰ ਸਿੰਘਾ ਕੱਖ ਕਿਸੇ ਦਾ ਨਹੀਂ ਗਵਾਂਵਦੇ ਨੇ

ਰਾਮੇ ਰੰਧਾਵੇ ਦੀ ਸ਼ੈਤਾਨੀ

ਘਣੀਏਂ ਕਿਆਂ ਦਾ ਭਾਰਾ ਚੰਡਾਲ ਸੀ ਇਹ ਚੁਗਲਖੋਰ ਭੈੜਾ ਬੁਰਯਾਰ ਪਾਪੀ
ਦੇਸ਼ ਆਪਣੇ ਦਾ ਖ਼ੂਨ ਪੀਣ ਵਾਲਾ ਵੈਰੀ ਧਰਮੀਆਂ ਦਾ ਗੁਨਾਗਾਰ ਪਾਪੀ
ਨਿੱਤ ਸਿੰਘਾਂ ਦੇ ਤਾਈਂ ਫੜਾਂਵਦਾ ਏਹ ਬਣਆਂ ਚੌਧਰੀ ਸੀ ਖ਼ੂਨਖਾਰ ਪਾਪੀ
ਕੁਤਾ ਹਾਕਮਾਂ ਦਾ ਭੁੱਖਾ ਟੁਕ ਦਾ ਸੀ ਨਿੱਤ ਭੌਂਕਦਾ ਮੂੰਹ ਪਸਾਰ ਪਾਪੀ
ਗ਼ਸ਼ਤੀਫੌਜ ਤਾਈਂ ਝੱਟਸੂਹਦੇ ਕੇ ਲਿਆਯਾ ਨੇ ੜਿਓਂਹੀ ਕਿਤੋਂ ਚਾੜ੍ਹ ਪਾਪੀ
ਘੇਰਾ ਆਣ ਪਾਯਾ ਕਰਤਾਰ ਸਿੰਘਾ ਚਾਰੋਂ ਤਰਫ ਆਇ ਲਲਕਾਰ ਪਾਪੀ

ਸਿੰਘਾਂ ਗਿਰਦੇ ਵੈਰੀਆਂ ਦਾ ਘੇਰਾ

ਬਹੁਤੀ ਪਿੰਡਾਂ ਦੀ ਵਾਹਰ ਤੇ ਫ਼ੌਜ ਥੋੜ੍ਹੀ ਫੜੋ ਮਾਰ ਲੌ ਦਾ ਰੌਲਾ ਪਾਨ ਲੱਗੇ
ਸਿੰਘਾਂ ਵੇਖਯਾ ਅਸੀਂ ਤਾਂ ਘੇਰ ਘੱਤੇ ਉਹ ਭੀ ਝੱਟ ਹੀ ਕਮਰ ਕਸਾਨ ਲੱਗੇ
ਪਾਸ ਢਾਬ ਦੇ ਮੋਰਚੇ ਲਾ ਬੈਠੇ ਬੋਲ ਵਾਹਿਗੁਰੂ ਤੋੜੇ ਧੁਖਾਨ ਲੱਗੇ
ਕਿੱਥੇ ਜਾਵਣਾ ਭੱਜਕੇ ਖਾਲਸਾ ਜੀ ਇਕ ਦੂਸਰੇ ਤਾਈਂ ਸੁਣਾਨ ਲੱਗੇ
ਏਥੇ ਲੜ ਸ਼ਹੀਦੀਆਂ ਪਾਉ ਸਾਰੇ ਚਹੁੰ ਪਾਸਿਆਂ ਤੋਂ ਵੈਰੀ ਆਨ ਲੱਗੇ
ਆੜਾਂ ਲੈਕੇ ਬੈਠ ਗਏ ਸਿੰਘ ਸਾਰੇ ਮੁਸਲਮਾਨ ਖਰੂਦ ਮਚਾਨ ਲੱਗੇ
ਫੜੋ ਮਾਰ ਲੌ ਦਾ ਪਾਯਾ ਬਹੁਤ ਰੌਲਾ ਸੋਚੇ ਬਿਨਾਂਹੀ ਕਦਮ ਉਠਾਨ ਲੱਗੇ
ਐਨ ਮਾਰ ਦੇ ਹਠ ਵਹੀਰ ਆਈ ਸਿੰਘ ਵੀਹੋ ਬੰਦੂਕਾਂ ਚਲਾਨ ਲੱਗੇ
ਕੜਾਕਾੜ ਛੱਡ ਦਤੀਆਂ ਗੋਲੀਆਂ ਜੀ ਅੱਗੇ ਆਉਂਦਿਆਂ ਤਾਈਂ ਉਲਟਾਨ ਲੱਗੇ
ਪੰਜ ਚਾਰ ਬਾੜਾਂ ਝਾੜ ਸਿੱਟੀਆਂ ਜਾਂ ਡਿੱਗਾ ਸੌ ਕੂ ਫੇਰ ਪਛਤਾਨ ਲੱਗੇ
ਪਿਛਾਂ ਲਏ ਹਟਾ ਸਿਆਣਿਆਂ ਨੇ ਕਹਿੰਦੇ ਮੁਫਤ ਕਿਉਂ ਜਾਨ ਗਵਾਨ ਲੱਗੇ

ਇਉਂ ਕਰਣਗੇ ਸਿੰਘ ਨੁਕਸਾਨ ਬਹੁਤਾ ਜਾਣੂ ਲੋਕ ਜਿਹੜੇ ਸਮਝਾਨ ਲੱਗੇ
ਇਕੋ ਵਾਰ ਕਰਕੇ ਹੱਲਾ ਜਾਇ ਪਵੋ ਥੋਹੜੇ ਹੈਣ ਕਾਹਨੂੰ ਡਰ ਖਾਨ ਲੱਗੇ
ਐਲੀ ਐਲੀ ਅੱਲਾ ਅੱਲਾ ਕਰ ਧਾਏ ਹੱਥੀਂ ਫੜ ਲੈ ਧੂੜ ਧੁਮਾਨ ਲੱਗੇ
ਝਾੜੇ ਸਿੰਘਾਂ ਭੀ ਚੰਗੇ ਕਰਤਾਰ ਸਿੰਘਾ ਵੈਰੀ ਗਲ ਜਾ ਪਏ ਦਬਾਨ ਲੱਗੇ

ਸਿੰਘਾਂ ਨੇ ਸ਼ਹੀਦ ਹੋਣਾ

ਵੈਰੀ ਕਰ ਹੱਲਾ ਗਲ ਆਣ ਪਏ ਸਿੰਘਾਂ ਤੇਗਾਂ ਤੇ ਹੱਥ ਰਖਾਯਾ ਸੀ
ਸਤਿ ਸ੍ਰੀ ਅਕਾਲ ਗਜਾ ਪਏ ਰਤੀ ਹੌਸਲਾ ਮੂਲ ਨ ਢਾਹਯਾ ਸੀ
ਪਿੱਠਾਂ ਜੋੜਕੇ ਸਾਹਮਣੇ ਖੜੇ ਹੋਏ ਸ੍ਰੀ ਸਾਹਿਬ ਤਾਈਂ ਲਿਸ਼ਕਾਯਾ ਸੀ
ਲਾਜ ਰੱਖਣੀ ਸਤਿਗੁਰੂ ਮਿਹਰ ਕਰਨੀ ਬਾਜਾਂ ਵਾਲੇ ਨੂੰ ਸੀਸ ਝੁਕਾਯਾ ਸੀ
ਸ਼ੇਰਾਂ ਵਾਂਗ ਗੱਜੇ ਰਣ ਵਿਚ ਯੋਧੇ ਤੇਜ਼ ਚਿਹਰਿਆਂ ਦੇ ਉਤੇ ਛਾਯਾ ਸੀ
ਬਾਜਾਂ ਵਾਂਗ ਉਡਾਰੀਆਂ ਲੈਣ ਲੱਗੇ ਕੂੰਜਾਂ ਗਿਰਦ ਹੋਈਆਂ ਘੇਰਾ ਪਾਯਾ ਸੀ
ਮਾਨੋਂ ਸ਼ੇਰ ਵੜੇ ਵਿਚ ਖੰਧਯਾਂ ਦੇ ਵੱਗਾਂ ਤਾਈਂ ਫੜਕੇ ਅੱਗੇ ਲਾਯਾ ਸੀ
ਃਃਇੱਜੜ ਹੋਏ ਬਘਿਆੜਾਂ ਦੇਗਿਰਦ ਕੱਠੇਮਾਰਬਹੁਤਿਆਂਤਾਈਮੁਕਾਯਾ ਸੀ
ਸਿੰਘਾਂ ਰੋਹ ਦੇ ਵਿੱਚ ਤਲਵਾਰ ਵਾਹੀ ਚਾ ਵੈਰੀਆਂ ਦਾ ਮਾਰ ਲਾਹਯਾ ਸੀ
ਜਿਸ ਤਰਫ ਪੈਂਦੇ ਕੱਠੇ ਹੋ ਸਾਰੇ ਉਸੇ ਤਰਫ ਵਹੀਰ ਭਜਾਯਾ ਸੀ
ਹੋਲੀ ਮੌਤ ਦੀ ਸਿੰਘਾਂ ਨੇ ਖੂਬ ਖੇਲੀ ਖ਼ਾਕ ਵੈਰੀਆਂ ਤਾਈਂ ਮਿਲਾਯਾ ਸੀ
ਰੌਲਾ ਪਿਆ ਭਾਰਾ ਢਾਬ ਗਿਰਦ ਆਕੇ ਵੱਡਾ ਕਿਸੇ ਜਿਉਂ ਜੰਗ ਮਚਾਯਾ ਸੀ
ਫੱਟੜ ਢਾਬ ਦਵਾਲੇ ਪਏ ਲੱਛਦੇ ਸਨ ਰਾਮੇ ਪਾਪੀ ਨੇ ਪਾਪ ਕਮਾਯਾ ਸੀ
ਕਈ ਘਰ ਐਵੇਂ ਬਰਬਾਦ ਹੋ ਗਏ ਮੌਤ ਬਹੁਤਿਆਂ ਤਾਈਂ ਖਪਾਯਾ ਸੀ
ਸੌਦਾ ਬਹੁਤਾ ਮਹਿੰਗਾ ਪਿਆ ਵੈਰੀਆਂ ਨੂੰ ਮੁਫਤ ਆਪਣਾਘਰ ਲੁਟਾਯਾ ਸੀ
ਲੱਥੇ ਘਾਣ ਉਥੇ ਕਰਤਾਰ ਸਿੰਘਾ ਸਿੰਘਾਂ ਚੰਗਾ ਹੀ ਹੱਥ ਦਿਖਾਯਾ ਸੀ

ਤਥਾ

ਵੀਹ ਸਿੰਘ ਹੈਸਨ ਲੜਦੇ ਕਦੋਂ ਤੋੜੀ ਸੱਟਾਂ ਖਾ ਕੇ ਬੇਤਰਾਨ ਹੋਏ
ਮਾਰ ਮਾਰ ਕੇ ਥੱਕ ਗਏ ਵੈਰੀਆਂ ਨੂੰ ਨਾਲ ਜ਼ਖਮਾਂ ਲਹੂ ਲੁਹਾਨ ਹੋਏ
ਜਿੰਨਾ ਚਿਰ ਸਰੀਰ ਦਾ ਬਲ ਰਿਹਾ ਨੀਵੇਂ ਵੈਰੀ ਅੱਗੇ ਨ ਜੁਆਨ ਹੋਏ
ਟੋਟੇ ਹੋਕੇ ਡਿੱਗੇ ਮੈਦਾਨ ਅੰਦਰ ਉਤੇ ਧਰਮ ਸ਼ਹੀਦ ਪਛਾਨ ਹੋਏ
ਪਾਜ਼ੀ ਹੋ ਕੇ ਮੋਏ ਨ ਸੂਰਮੇ ਓਹ ਗਾਜ਼ੀ ਬਣ ਕੇ ਮਰਦ ਮੈਦਾਨ ਹੋਏ

ਃਃਭੇਡਾਂ ਦੇ ਇੱਜੜ

ਵੀਹਾਂ ਵੀਹਾਂ ਨੂੰ ਮਾਰ ਕੇ ਮਰੇ ਸਾਰੇ ਵੈਰੀ ਵੇਖ ਕੇ ਸਖ਼ਤ ਹੈਰਾਨ ਹੋਏ
ਸਿੱਧੇ ਮੱਥੇ ਸ਼ਹੀਦੀਆਂ ਪਾਇ ਗਏ ਬਹੁਤੇ ਵੈਰੀਆਂ ਘਰ ਵੈਰਾਨ ਹੋਏ
ਸਾਕਾ ਹੋਇਆ ਇਹ ਭੀ ਕਰਤਾਰ ਸਿੰਘਾ ਵੀਹੇ ਸਿੰਘ ਸ਼ਹੀਦ ਸੁਜਾਨ ਹੋਏ

ਮਾਲਵੇ ਦੀ ਸੰਗਤ

ਓਹਨਾਂ ਦਿਨਾਂ ਦੇ ਵਿਚ ਹੀ ਮਾਲਵੇ ਤੋਂ ਕੁਝ ਸੰਗਤ ਹੋ ਤਿਆਰ ਆਈ
ਗੁਰਦਵਾਰਿਆਂ ਦੇ ਦਰਸ ਕਰਨ ਖਾਤਰ ਹਿਰਦੇ ਵਿਚ ਪਰੇਮ ਨੂੰ ਧਾਰ ਆਈ
ਨਾਲ ਬਾਲ ਬਚੇ ਕੁਝ ਔਰਤਾਂ ਭੀ ਓਸ ਔਖੇ ਵੇਲੇ ਪੰਧ ਮਾਰ ਆਈ
ਸੰਗਤ ਸਾਰੇ ਪੰਜਾਹ ਕੁ ਸਿੱਖਾਂ ਦੀ ਸੀ ਜਦੋਂ ਲੰਘ ਬਿਆਸਾ ਤੋਂ ਪਾਰ ਆਈ
ਮਨ ਚਾਉ ਵੱਡਾ ਗੁਰੂ ਦਰਸ਼ਨਾਂ ਦਾ ਬਾਣੀ ਪੜ੍ਹਦੀ ਧਰ ਪਿਆਰ ਆਈ
ਸੰਗਤਨਾਲ **ਨਗਾਹੀਆਸਿੰਘਹੈਸੀ ਅੰਮ੍ਰਿਤਸਰਦਾ ਕਰਨ ਦੀਦਾਰ ਆਈ
ਗਸ਼ਤੀ ਫ਼ੌਜ ਫਿਰਦੀ ਥੋੜੀ ਆਇਗਈ ਵੇਖ ਸਿੰਘਾਂ ਉੱਤੇ ਲਲਕਾਰ ਆਈ
ਖੋਹਣਾ ਮਾਲ ਅਸਬਾਬ ਕਰਤਾਰਸਿੰਘਾ ਭੈੜੀ ਨੀਤ ਦਿਲੋਂ ਫੌਜ ਧਾਰ ਆਈ

ਸਿੰਘਾਂ ਦੀ ਹਿੰਮਤ

ਸਿੰਘਾਂ ਨੀਤ ਭੈੜੀ ਵੇਖੀ ਜ਼ਾਲਮਾਂ ਦੀ ਤੇਗ਼ਾਂ ਧੂਹ ਕੇ ਪਏ ਲਲਕਾਰ ਸਾਰੇ
ਖਟਾ ਖਟ ਚੰਡੀ ਖੜਕੀ ਜ਼ੋਰ ਲਾ ਕੇ ਸ਼ੇਰਾਂ ਵਾਂਗ ਪਏ ਭਬਕਾਰ ਸਾਰੇ
ਦੋਹਾਂ ਪਾਸਿਆਂ ਤੋਂ ਯੋਧੇ ਜੁੱਟ ਪਏ ਇਕ ਦੂਸਰੇ ਤਾਈਂ ਵੰਗਾਰ ਸਾਰੇ
ਖੱਟੇ ਦੰਦ ਕੀਤੇ ਮਾਰ ਜ਼ਾਲਮਾਂ ਦੇ ਪਿਛਾਂਹ ਹਟਣ ਲਗੇ ਖਾਕੇ ਮਾਰ ਸਾਰੇ
ਓਹਨਾਂ ਸਮਝਿਆ ਸੀ ਮਾਲ ਖੋਹ ਲਾਂਗੇ ਰਾਹ ਜਾਂਦੇ ਸਨ ਆਇ ਵਿਚਾਰ ਸਾਰੇ
ਅਗੋਂ ਸਿੰਘ ਮਿਲੇ ਤੇਗ਼ਾਂ ਧੂਹ ਕਰਕੇ ਚਾਓ ਲੁਟ ਦੇ ਦਿਤੇ ਉਤਾਰ ਸਾਰੇ
ਛੱਡ ਗਏ ਮੈਦਾਨ ਓਹ ਬਣ ਪਛੀ ਹਾਰ ਖਾ ਨੱਠੇ ਉਹ ਗੁਵਾਰ ਸਾਰੇ
ਸਿੰਘ ਤਿੰਨ ਕੂ ਵਿਚੋਂ ਸ਼ਹੀਦ ਹੋਏ ਬਾਕੀ ਰੱਖ ਲਏ ਆਪ ਕਰਤਾਰ ਸਾਰੇ
ਮੁਸਲਮਾਨ ਗਏ ਵੀਹ ਛੱਡ ਉਥੇ ਜ਼ਖਮੀ ਲੈ ਗਏ ਦੁਖ ਸਹਾਰ ਸਾਰੇ
ਏਨੇ ਚਿਰ ਨੂੰ ਸਿੰਘ ਮਝੈਲ ਰਲ ਪਏ ਚਲੇ ਰਲਕੇ ਖ਼ੌਫ਼ ਵਿਸਾਰ ਸਾਰੇ
ਅੰਮ੍ਰਿਤਸਰ ਜੀ ਆਇ ਇਸ਼ਨਾਨ ਕੀਤਾ ਬਹੁਤ ਖੁਸ਼ ਹੋਇ ਪਾ ਦੀਦਾਰ ਸਾਰੇ
ਧੰਨ ਸਿੱਖ ਸਨ ਉਹ ਕਰਤਾਰ ਸਿੰਘਾ ਔਖੀ ਬਣੀ ਨਿਬਾਹੁੰਦੇ ਕਾਰ ਸਾਰੇ

ਰੌਲਾ ਵਧ ਗਿਆ

ਹਾਕਮ ਸਾਰੇ ਹੀ ਬੇਇਨਸਾਫ ਹੋਏ ਸੂਬੇ ਜ਼ੁਲਮ ਦੀ ਤੇਗ ਨੂੰ ਚਾਯਾ ਸੀ

---

**ਇਹ ਭਾਈ ਮਨੀ ਸਿੰਘ ਜੀ ਦਾ ਭਰਾ ਸੀ।

ਲੱਕ ਬੰਨ੍ਹਕੇ ਸਿੰਘਾਂ ਦੇ ਮਗਰ ਪਿਆ ਕੰਮ ਕਾਜ ਸਭ ਹੋਰ ਭੁਲਾਯਾ ਸੀ
ਮਿਲੇ ਠਹਿਰਣਾ ਸਿੰਘਾਂ ਨੂੰ ਕਿਤੇ ਭੀ ਨਾ ਗਸ਼ਤੀ ਫੌਜ ਨੇ ਬਹੁਤ ਸਤਾਯਾ ਸੀ
ਪਿੰਡਾਂ ਵਾਲੇ ਹੋਇ ਮੁਸਲਮਾਨ ਵੈਰੀ ਨਾਲ ਸਿੰਘਾਂ ਦੇ ਵੈਰ ਵਧਾਯਾ ਸੀ
ਰੱਖ ਮਜ਼ਬੀ ਖ਼ਾਰ ਨੂੰ ਦਿਲਾਂ ਅੰਦਰ ਦੁਖ ਮੁਫਤ ਦਾ ਖੜਾ ਕਰਾਯਾ ਸੀ
ਬਾਦਸ਼ਾਹੀ ਦਾ ਕੁਝ ਗੁਮਾਨ ਕਰਕੇ ਸਭ ਮੇਲ ਮਿਲਾਪ ਗਵਾਯਾ ਸੀ
ਸਿੰਘ ਵੈਰੀ ਤੇ ਕਾਫ਼ਰ ਸਭ ਹਿੰਦੂ ਮੁਸਲਮਾਨਾਂ ਯਕੀਨ ਠਹਿਰਾਯਾ ਸੀ
ਦੋਹਾਂ ਧਿਰਾਂ ਦਾ ਖ਼ਾਤਮਾ ਕਰ ਦੇਣਾ ਇਹ ਮੁਲਾਣਿਆਂ ਸਬਕ ਪੜ੍ਹਾਯਾ ਸੀ
ਥਾਂ ਥਾਂ ਫਿਰਦੇ ਮੁਸਲਮਾਨ ਛੁਟੇ ਜ਼ੋਰ ਸ਼ਰ੍ਹਾ ਦਾ ਬੜਾ ਜਤਾਯਾ ਸੀ
ਮਾਰ ਸਿੰਘਾਂ ਨੂੰ ਪਿੰਡਾਂ ਤੋਂ ਕੱਢ ਦਿੱਤਾ ਬੁਰਾ ਹਿੰਦੂਆਂ ਤਾਈਂ ਸਤਾਯਾ ਸੀ
ਸਾਰੇ ਖ਼ਾਨ ਅਮੀਰ ਗੁਮਰਾਹ ਹੋਏ ਹੱਥ ਸ਼ਰ੍ਹਾ ਦੀ ਤੇਗ਼ ਨੂੰ ਚਾਯਾ ਸੀ
ਧੱਕਾ ਸੀਨੇਜੋਰੀ ਥਾ ਥਾਂ ਹੋਣ ਲੱਗੀ ਲੁਟ ਮਾਰ ਤੇ ਹੱਥ ਉਠਾਯਾ ਸੀ
ਸਿੰਘ ਜੰਗਲਾਂ ਦੇ ਵਿਚ ਜਾਇ ਵੜੇ ਹਿੰਦੂ ਧਰਮ ਨੂੰ ਪਕੜ ਦਬਾਯਾ ਸੀ
ਬਿਨਾਂ ਮੁਸਲਮਾਨਾਂ ਹੋਰ ਦੁਖੀ ਪਰਜਾ ਜ਼ੋਰ ਕਾਜ਼ੀਆਂ ਦੇਸ ਤੇ ਪਾਯਾ ਸੀ
ਜਿਹੜਾ ਜ਼ਰਾ ਕੁ ਅੱਗੋਂ ਜਵਾਬ ਦੇਵੇ ਡੰਨ ਫਤਵਾ ਓਸ ਨੂੰ ਲਾਯਾ ਸੀ
ਘਰ ਬਾਰ ਆਪੇ ਓਹਦਾ ਲੁੱਟ ਲੈਂਦੇ ਜ਼ੁਲਮ ਕਰਕੇ ਦੇਸ ਰੁਵਾਯਾ ਸੀ
ਛੁਰੀ ਗਊ ਗ਼ਰੀਬ ਤੇ ਰਹੇ ਫਿਰਦੀ ਇਨਸਾਫ ਦਾ ਨਾਮ ਉਡਾਯਾ ਸੀ
ਕੋਈ ਕਿਸੇ ਦੀ ਸੁਣੇ ਫਰਯਾਦ ਨਾਹੀਂ ਜ਼ੋਰ ਜੁਲਮ ਦਾ ਦੌਰ ਚਲਾਯਾ ਸੀ
ਮੰਨੀ ਜਾਂਦੀ ਕਾਜ਼ੀ ਮੁਲਾਣਿਆਂ ਦੀ ਹੁੰਦਾ ਰਿਹਾ ਜੋ ਉਨ੍ਹਾਂ ਨੇ ਚਾਹਯਾ ਸੀ
ਜਿੱਨੂੰ ਚਾਹੁੰਦੇ ਪਕੜ ਲੁਟਾ ਦੇਂਦੇ ਜਿੱਨੂੰ ਚਾਹੁੰਦੇ ਫੜ ਮਰਵਾਯਾ ਸੀ
ਲੋਕ ਦੁਖੀ ਹੋਏ ਡਾਢੇ ਹਾਕਮਾਂ ਤੋਂ ਦੇਸ ਮੁਸ਼ਕਲਾਂ ਵਿੱਚ ਫਸਾਯਾ ਸੀ
ਵਧੀ ਬਦਅਮਨੀ ਕਰਤਾਰ ਸਿੰਘਾ, ਖੇਤ ਵਾੜ ਉਜਾੜ ਵਿਖਾਯਾ ਸੀ

ਤਥਾ

ਓਧਰ ਸਿੰਘ ਫਿਰਦੇ ਵਿੱਚ ਜੰਗਲਾਂ ਦੇ ਛੁਟੇ ਉਨ੍ਹਾਂ ਪਾਸੋਂ ਘਰ ਬਾਰ ਭਾਈ
ਗਸ਼ਤੀ ਫੌਜ ਪਿੱਛਾ ਮੂਲੋਂ ਛੱਡਦੀ ਨ ਲੱਗੇ ਫਿਰਨ ਪਿੱਛੇ ਬੁਰਯਾਰ ਭਾਈ
ਉਹ ਭੀ ਚਿਪੇ ਹੋਏ ਡਾਢੇ ਬਣ ਗਏ ਮਾਰਨ ਮਰਣ ਤੇ ਰਹਿਣ ਤਿਆਰ ਭਾਈ
ਦਾਉ ਲੱਗੇ ਉਹ ਘੱਟ ਗੁਜ਼ਾਰਦੇ ਨ ਰਹਿੰਦੀ ਖੜਕਦੀ ਨਿੱਤ ਤਲਵਾਰ ਭਾਈ
ਉੱਤੇ ਹਾਕਮਾਂ ਦੇ ਡਾਕੇ ਮਾਰਦੇ ਓਹ ਨਿੱਤ ਜਾਂਵਦੇ ਕਹਿਰ ਗੁਜ਼ਾਰ ਭਾਈ

ਖਾਨੇ ਖਾਨਾਂ ਅਮੀਰਾਂ ਤਬਾਹ ਕਰਦੇ ਦੇਂਦੇ ਸੌਣ ਨਾ ਪੈਰ ਪਸਾਰ ਭਾਈ
ਜੱਥੇ ਬੰਨ੍ਹ ਕੇ ਫਿਰਦੇ ਦੇਸ ਅੰਦਰ ਪੈਂਦੇ ਹਾਕਮਾਂ ਤੇ ਵੇਲਾ ਤਾੜ ਭਾਈ
ਹਾਕਮ ਕੱਲੇ ਦੁਕੱਲੇ ਨਾ ਬਾਹਰ ਜਾਵਣ ਰਹਿਣ ਅੰਦ੍ਰੀਂ ਖੌਫ ਨੂੰ ਧਾਰ ਭਾਈ
ਰਾਹ ਠਾਣੇ ਤਹਿਸੀਲਾਂ ਦੇ ਬੰਦ ਹੋਏ ਦੇਸ ਦਿਸਦਾ ਪਿਆ ਉਜਾੜ ਭਾਈ
ਬਾਹਰੋਂ ਫਸਲ ਪੱਠਾ ਸਿੰਘ ਲੈ ਜਾਂਦੇ ਘਟ ਗਏ ਸਾਰੇ ਕਾਰੋਬਾਰ ਭਾਈ
ਰਾਤ ਦਿਨੇ ਰਹਿੰਦੀ ਤਲਵਾਰ ਚਲਦੀ ਪੈ ਰਹੀ ਸਾਰੇ ਹਾਹਾਕਾਰ ਭਾਈ
ਸੈ ਰੰਡੀਆਂ ਦੇਸ ਦੇ ਵਿਚ ਹੋਈਆਂ ਸਾਰਾ ਹੋ ਗਿਆ ਅਮਨ ਉਡਾਰ ਭਾਈ
ਬਾਹਰ ਫਸਲ ਵਾੜੀ ਕੁਝ ਹੋਂਵਦੀ ਨਾ ਬੈਠੇ ਖੇਤੀਆਂ ਲੋਕ ਵਿਸਾਰ ਭਾਈ
ਸ਼ਾਹੀ ਟਕੇ ਵਸੂਲ ਨ ਕਿਤੋਂ ਹੋਵਣ ਪਰਜਾ ਕਰਨ ਹਾਕਮ ਦੁਖਯਾਰ ਭਾਈ
ਬੈਠੇ ਅਹਿਦੀਏ ਪਿੰਡਾਂ ਦੇ ਵਿੱਚ ਰਹਿੰਦੇ ਕਰਦੇ ਲੋਕਾਂ ਨੂੰ ਬਹੁਤ ਲਾਚਾਰ ਭਾਈ
ਮਾਰ ਕੁੱਟ ਹਾਕਮ ਉਗਰਾਹੀ ਕਰਦੇ ਜਦੋਂ ਲੈਕੇ ਨਿਕਲਦੇ ਬਾਹਰ ਭਾਈ
ਝੱਟ ਆ ਪੈਂਦੇ ਸਿੰਘ ਧੂਹ ਤੇਗਾਂ ਖੋਹ ਖੜਦੇ ਭੰਨ ਬੁਥਾੜ ਭਾਈ
ਏਸੇ ਤਰ੍ਹਾਂ ਖੋਹਾ ਖਿੰਝੀ ਰਹੇ ਲੱਗੀ ਸਿੰਘਾਂ ਹਾਕਮਾਂ ਦੇ ਵਿਚਕਾਰ ਭਾਈ
ਰੌਲਾ ਪੈ ਚੌਫ਼ੇਰੇ ਹੀ ਰਿਹਾ ਇਹੋ ਹੋਣ ਲੱਗ ਪਈ ਮਾਰ ਧਾੜ ਭਾਈ
ਭਾਗ ਦੇਸ ਦੇ ਬੁਰੇ ਕਰਤਾਰ ਸਿੰਘਾ ਖੁਸ਼ੀ ਆਂਵਦੀ ਨ ਪਲ ਚਾਰ ਭਾਈ

ਤਥਾ

ਗਸ਼ਤੀ ਫੌਜ ਵਾਲੇ ਫਿਰਦੇ ਵਿਚ ਪਿੰਡਾਂ ਓਹ ਸਗੋਂ ਅਧਮੂਲ ਮਚਾਂਵਦੇ ਜੀ
ਸਿੰਘਾਂ ਪਾਸੋਂ ਦਾਨਾ ਪੱਠਾ ਬਚੇ ਜਿਹੜਾ ਜ਼ੋਰ ਨਾਲ ਉਹ ਖੋਹ ਲੈਜਾਂਵਦੇ ਜੀ
ਭੇਡ ਬੱਕਰੀ ਬੱਕਰਾ ਛੱਤਰਾ ਜੋ ਚੁਣ ਪਿੰਡਾਂ ਦੇ ਵਿਚੋਂ ਮੁਕਾਂਵਦੇ ਜੀ
ਆਂਡਾ ਕੁੱਕੜੀ ਕਿਤੇ ਨਾ ਰਹਿਣ ਦੇਂਦੇ ਲੈ ਜਾਣ ਜਿਹੜੀ ਚੀਜ਼ ਚਾਂਹਵਦੇ ਜੀ
ਗੱਲਾ ਕਪੜਾ ਜਿਸ ਥਾਂ ਨਜ਼ਰ ਆਉਂਦਾ ਨਾਲ ਜ਼ੋਰ ਦੇ ਤੁਰਤ ਉਠਾਂਵਦੇ ਜੀ
ਬਦੋ ਬਦੀ ਘਰਾਂ ਵਿਚ ਜਾਇ ਵੜਦੇ ਧੀਆਂ ਭੈਣਾਂ ਨੂੰ ਵੀ ਹੱਥ ਪਾਂਵਦੇ ਜੀ
ਦੇਂਦੇ ਰਹਿਣ ਨ ਪਤ ਅਬਰੋ ਮੂਲੋਂ ਲੋਕ ਪਤਾਂ ਨੂੰ ਫਿਰਨ ਛਪਾਂਵਦੇ ਜੀ
ਲੈਂਦੇ ਐਵੇਂ ਤਲਾਸ਼ੀਆਂ ਘਰਾਂ ਦੀਆਂ ਭੰਨ ਤੋੜ ਸੰਦੂਕ ਫੁਲਾਂਵਦੇ ਜੀ
ਗਹਿਣਾ ਨਕਦੀ ਹੱਥ ਜੋ ਆ ਜਾਂਦਾ ਲੈ ਜਾਂਵਦੇ ਸ਼ਰਮ ਨਾ ਖਾਂਵਦੇ ਜੀ
ਲੋਕ ਡਰਦੇ ਮਾਲ ਅਸਬਾਬ ਸਾਰੇ ਖਾਤੇ ਪੁੱਟ ਕੇ ਧਰਤ ਦਬਾਂਵਦੇ ਜੀ
ਦੱਨੇ ਦਾਨਿਆਂ ਦੇ ਦੱਬ ਛੱਡਦੇ ਓਹ ਘਰੀਂ ਵਿੱਚ ਨਾ ਕੁਝ ਰਖਾਂਵਦੇ ਜੀ

ਲੁਟ ਮਾਰ ਦਾ ਡਰ ਹਮੇਸ਼ ਰਹਿੰਦਾ ਰਾਤ ਅੱਖ ਨਾ ਮੂਲੋਂ ਹੀ ਲਾਂਵਦੇ ਜੀ
ਜਿਹੜੇ ਰਾਹ ਫੌਜੀ ਕਦੇ ਲੰਘ ਜਾਂਦੇ ਲੋਕ ਭਾਜੜਾਂ ਫਿਰਨ ਲੁਕਾਂਵਦੇ ਜੀ
ਜਾਂਦੇ ਪਿੰਡਾਂ ਦੇ ਪਿੰਡ ਬਰਬਾਦ ਕਰਦੇ ਫਿਰਦੇ ਚੰਦਰੇ ਧੂੜ ਧੁਮਾਂਵਦੇ ਜੀ
ਗੱਡੇ ਊਠ ਵਗਾਰਾਂ ਦੇ ਵਿਚ ਰਹਿੰਦੇ ਮਜ਼ਦੂਰੀ ਨਾ ਕੁਝ ਦਿਖਾਂਵਦੇ ਜੀ
ਮਾਰ ਕੁਟ ਜੋ ਚਾਹੁੰਦੇ ਲੈ ਜਾਂਦੇ ਧੱਕਾ ਜ਼ੋਰ ਹਮੇਸ਼ ਕਮਾਂਵਦੇ ਜੀ
ਨੌਕਰਸ਼ਾਹੀ ਨੇ ਦੇਸ ਬਰਬਾਦ ਕੀਤਾ ਸਾਰੇ ਲੋਕ ਕੰਗਾਲ ਹੋ ਜਾਂਵਦੇ ਜੀ
ਇੰਤਜ਼ਾਮ ਹੋ ਰਿਹਾ ਕਰਤਾਰ ਸਿੰਘਾ ਵਸਦਾ ਦੇਸ ਉਜਾੜ ਦਿਖਾਂਵਦੇ ਜੀ

ਤਥਾ

ਬਦਅਮਨੀ ਦੇਸ ਦੇ ਵਿਚ ਵਧੀ ਬਦਮਾਸ਼ ਖਰੂਦ ਮਚਾਨ ਲੱਗੇ
ਡਾਕੂ ਚੋਰ ਤੇ ਧਾੜਵੀ ਉੱਠ ਪਏ ਦਿਨ ਦੀਵੀਂ ਡਾਕੇ ਡਾਕੇ ਪਾਨ ਲੱਗੇ
ਡਰ ਹਾਕਮਾਂ ਦਾ ਰਿਹਾ ਮੂਲੋਂ ਹੀ ਨਾ ਆਪੋ ਆਪਣੇ ਟੋਲੇ ਬਣਾਨ ਲੱਗੇ
ਮਾਰ ਖੋਰੀਆਂ ਕੌਮਾਂ ਦੇ ਲੋਕ ਉੱਠੇ ਮਾਰ ਧਾੜ ਦਾ ਕਸਬ ਕਮਾਨ ਲੱਗੇ
ਉੱਠ ਰਲ ਬਲੋਚ ਸਿਆਲ ਭੱਟੀ ਡੋਗਰ ਰੰਘੜ ਜ਼ੋਰ ਜਤਾਨ ਲੱਗੇ
ਦੜਪ ਮਾਝੇ ਦੁਆਬੇ ਤੇ ਵਿਚ ਨੱਕੇ ਲੋਕ ਉਠ ਕੇ ਰੌਲਾ ਵਧਾਨ ਲੱਗੇ
ਵਿਚ ਮਾਲਵੇ ਦੇ ਉਠੇ ਕਈ ਡਾਕੂ ਜਿਹੜੇ ਕਟਕ ਬਣਾਇ ਚੜ੍ਹਾਨ ਲੱਗੇ
ਵੱਡੇ ਵੱਡੇ ਕਈ ਮਸ਼ਹੂਰ ਆਗੂ ਜ਼ੋਰੀ ਲੁਟਕੇ ਦੇਸ ਨੂੰ ਖਾਨ ਲੱਗੇ
ਪੀਰਾ ਮੱਖਨਾ ਤੇ ਮਿੱਤੂ ਜੋਧ ਨਕਟਾ ਚੂੜ੍ਹ ਦਲੂ ਹੋਰੀ ਕਰਨ ਮਾਨ ਲੱਗੇ
ਸੈਦ ਜਹੇ ਵੱਡੇ ਮਾਰ ਖੋਰ ਡਾਕੂ ਸ਼ਾਹੂਕਾਰਾਂ ਨੂੰ ਲੁਟ ਲੈ ਜਾਨ ਲੱਗੇ
ਰਸਤੇ ਬੰਦ ਹੋਏ ਕੋਈ ਨਾ ਬਾਹਰ ਨਿਕਲੇ ਟੱਬਰਦਾਰ ਡਾਢੇ ਘਬਰਾਨ ਲੱਗੇ
ਜਾਣਾ ਆਵਣਾ ਬੰਦ ਹੋ ਗਿਆ ਮੂਲੋਂ ਪਤ ਆਬਰੂ ਲੋਕ ਛੁਪਾਨ ਲੱਗੇ
ਸਾਕਾਂ ਅੰਗਾਂ ਦੇ ਜਾਵਣਾ ਔਖ ਹੋਯਾ ਧਾੜੇਮਾਰਾਂ ਤੋਂ ਡਰਨ ਡਰਾਨ ਲੱਗੇ
ਹੋ ਗਏ ਬਿਉਪਾਰ ਭੀ ਬੰਦ ਮੂਲੋਂ ਬੈਠ ਅੰਦਰੀਂ ਡੰਗ ਲੰਘਾਨ ਲੱਗੇ
ਔਖਾ ਡੰਗ ਲੰਘਾਵਣਾ ਆਣ ਹੋਯਾ ਡਾਕੂ ਰਾਤ ਦਿਨ ਫਿਰਨ ਫਿਰਾਨ ਲੱਗੇ
ਰੱਬਾ ਰਹਿਮ ਕਰੀਂ ਕਰਤਾਰ ਸਿੰਘਾ ਦੁਖੀ ਹੋ ਕੇ ਲੋਕ ਸੁਣਾਨ ਲੱਗੇ

ਤਥਾ

ਓਸੇ ਸਮੇਂ ਹੀ ਪਿੰਡਾਂ ਦੇ ਇਰਦ ਗਿਰਦੇ ਕਚੇ ਲੋਕਾਂ ਨੇ ਕੋਟ ਵਲਾਇ ਭਾਈ
()ਧੂੜਕੋਟ ਤੇ ਬੁਰਜ ਬਣਾ ਰੱਖੇ ਛਹੀਆਂ ਮੋਰਚੇ ਖੂਬ ਰਖਾਇ ਭਾਈ

()ਧੂੜ ਕੋਟ=ਉਡਦੀ ਧੂੜ ਨੂੰ ਦੇਖਣ ਵਾਲ ਬੁਰਜ।

ਬੂਹੇ ਰਾਤ ਨੂੰ ਪਿੰਡਾਂ ਦੇ ਬੰਦ ਕਰਕੇ ਪਹਿਰੇਦਾਰ ਭੀ ਕਈ ਠਹਿਰਾਇ ਭਾਈ
ਦਿਨ ਚੜ੍ਹੇ ਤੇ ਖੋਲਦੇ ਦਰ ਹੈਸਨ ਰਾਤ ਕਿਤੇ ਕੋਈ ਆਇ ਨ ਜਾਇ ਭਾਈ
ਉਚੇ ਬੁਰਜ ਬਣਾਕੇ ਵਿਚ ਪਿੰਡਾਂ ਉੱਤੇ ()ਟੰਮਕ ਚਾਇ ਧਰਾਇ ਭਾਈ
ਹਰ ਵਕਤ ਟਾਂਗੂ ਉਤੇ ਰਹਿਣ ਬੈਠੇ ਕਿਸੇ ਪਾਸਿਓਂ ꞉ਕਟਕ ਜੇ ਆਇ ਭਾਈ
ਓਹ ਟੰਮਕ ਨੂੰ ਝੱਟ ਵਜਾ ਦੇਂਦੇ ਕਠੇ ਹੋ ਜਾਂਦੇ ਲੋਕ ਧਾਇ ਭਾਈ
ਕਠੇ ਹੋ ਮੁਕਾਬਲਾ ਕਰ ਭਾਰਾ ਲੈਂਦੇ ਮਾਲ ਤੇ। ਜਾਨ ਬਚਾਇ ਭਾਈ
ਕਈ ਵਾਰ ਮੁਕਾਬਲੇ ਹੋਣ ਭਾਰੇ ਜੰਗ ਜੁੱਟਦੇ ਢੋਲ ਵਜਾਇ ਭਾਈ
ਜਾਨ ਮਾਲ ਦੇ ਹੋ ਨੁਕਸਾਨ ਜਾਂਦੇ ਵਰਤ ਜਾਂਵਦੇ ਕਹਿਰ ਖੁਦਾਇ ਭਾਈ
ਪਿੰਡ ਪਿੰਡਾਂ ਨੂੰ ਉਠਕੇ ਲੁਟ ਲੈਂਦੇ ਮਰਦੇ ਮਾਰਦੇ ਤੇਗ ਖੜਕਾਇ ਭਾਈ
ਔਖਾ ਕੱਲੇ ਦੁਕੱਲੇ ਦਾ ਨਿਕਲਣਾ ਜੀ ਰੁਕੇ ਕਾਰ ਵਿਹਾਰ ਸਬਾਇ ਭਾਈ
ਵੱਗ ਚੁਗਣੇ ਗਏ ਨਾ ਆਂਵਦੇ ਸਨ ਦਾਉ ਲੱਗਦਾ ਜਿਧਾ ਲੈ ਜਾਇ ਭਾਈ
ਬਿਨਾਂ ਤੇਗ ਬੰਦੂਕ ਦੇ ਸਾਥੀਆਂ ਦੇ ਕੱਲਾ ਕੋਈ ਨ ਸੀ ਹਲ ਵਾਹਿ ਭਾਈ,
ਵਿਆਹ ਸ਼ਾਦੀਆਂ ਔਖੀਆਂ ਹੋਇਗਈਆਂ ਡੋਲੇ ਆਵਣੇ ਔਖੇ ਸੁਣਾਇ ਭਾਈ
ਜੰਞਾਂ ਜਾਣੀਆਂ ਤਦੋਂ ਰਵਾਜ ਪਿਆ ਹੁੰਦੇ ਮਦਦੀ ਨਾਲ ਸਬਾਇ ਭਾਈ
ਲੁਟ ਮਾਰੋਂ ਬਚਾਕੇ ਲੈ ਆਉਂਦੇ ਜੱਥੇ ਜਾਂਵਦੇ ਬਣ ਬਣਾਇ ਭਾਈ
ਮੁੱਦਾ ਗੱਲ ਕੀ ਦੇਸ ਬਰਬਾਦ ਹੋਇਆ ਸਭ ਕੜੇ ਕਾਨੂੰਨ ਤੁੜਾਇ ਭਾਈ
ਹੈਸੀ ਹਾਕਮਾ ਦੋਸ਼ ਕਰਤਾਰ ਸਿੰਘਾ ਇੰਤਜ਼ਾਮ ਨ ਸੱਕੇ ਨਿਬਾਹਿ ਭਾਈ

ਵਾਕ ਕਵੀ

ਹਾਕਮ ਬੇਇਨਸਾਫੀਆਂ ਕਰਨ ਜਦੋਂ ਦਿਨ ਆਂਵਦੇ ਤਦੋਂ ਜ਼ਵਾਲ ਦੇ ਨੇ
ਪਰਜਾ ਤਾਈਂ ਦੁਖਾਂਵਦੇ ਜ਼ੋਰ ਕਰਕੇ ਪੈਂਦੇ ਕਹਿਰ ਫਿਰ ਪੁਰਖ ਅਕਾਲ ਦੇ ਨੇ
ਰੱਬ ਉਨ੍ਹਾਂ ਉਤੇ ਕਰਦਾ ਕਹਿਰ ਨਾਜ਼ਲ ਜਿਹੜੇ ਬਣਕੇ ਕਾਰੂੰ ਦੇ ਨਾਲ ਦੇ ਨੇ
ਮਰਦੇ ਵਾਂਗ ਫਰਾਊਨ ਖੁਵਾਰ ਹੋ ਕੇ ਰਾਹ ਫੜਦੇ ਜਿਹੜੇ ਕੁਚਾਲ ਦੇ ਨੇ
ਹੁੰਦੇ ਵਾਂਗ ਜ਼ੁਹਾਕ ਦੇ ਦੁਖੀ ਬਹੁਤੇ ਸਿੱਕੇ ਵਾਂਗ ਜੋ ਪਰਜਾ ਨੂੰ ਢਾਲਦੇ ਨੇ
ਗਰਕ ਜਾਂਵਦੀ ਉਨ੍ਹਾਂ ਦੀ ਬਾਦਸਾਹੀ ਜ਼ਰ ਮੁਰਦਿਆਂ ਮੂੰਹੋਂ ਜੋ ਭਾਲਦੇ ਨੇ
ਵਾੜ ਹੋਕੇ ਖੇਤ ਨੂੰ ਖਾਂਵਦੇ ਜੋ ਦੁਖ ਦੋਜ਼ਕੀਂ ਪੈ ਕੇ ਜਾਲਦੇ ਨੇ
ਮੌਤ ਉਨ੍ਹਾਂ ਦੇ ਸਿਰ ਅਸਵਾਰ ਹੁੰਦੀ ਦੁਖ ਦੁਖੀਆਂ ਦੇ ਜੋ ਨਾ ਟਾਲਦੇ ਨੇ

()ਢੋਲ ਦੀ ਕਿਸਮ ,ਦਾ ਨਗਾਰਾ। ꞉ਡਾਕੂ ਜਿਹੜੇ ਕੱਠੇ ਹੋਕੇ ਮਾਰ ਕੁਟਾਈ ਵਾਸਤੇ ਚੜ੍ਹਦੇ ਸਨ, ਲੋਕ ਉਨਾਂ ਨੂੰ ਕਟਕ ਜਾਂ ਧਾੜਾ ਆਖਦੇ ਸਨ।

ਮੱਲ ਤਖਤ ਹਕੂਮਤਾਂ ਜ਼ੁਲਮ ਕਰਦੇ ਵੈਰ ਰੱਖਦੇ ਮਜ਼ਬੀ ਖਿਆਲ ਦੇ ਨੇ
ਪੈਕੇ 'ਹਾ' ਮਜ਼ਲੂਮਾਂ ਦੀ ਮਾਰ ਜਾਂਦੀ ਜ਼ੁਲਮ ਫੜਕੇ ਜੜ੍ਹਾਂ ਤੋਂ ਗਾਲ ਦੇ ਨੇ
ਜੋਕ ਵਾਂਗ ਜੋ ਪਰਜਾ ਦਾ ਲਹੂ ਪੀਂਦੇ ਸਿਰਫ ਗਾਹਕ ਹੁੰਦੇ ਧਨ ਮਾਲ ਦੇ ਨੇ
ਕਾਲੇ ਮੂੰਹ ਦਰਗਾਹ ਵਿਚਹੋਣ ਓਨ੍ਹਾ ਗੁਨਾਹਗਾਰ ਉਹ ()ਜ਼ੁਲ ਜਲਾਲ ਦੇ ਨੇ
ਖਲਕ ਦੁਖੇ ਤੇ ਖਾਲਿਕ ਦੁਖੀ ਹੁੰਦਾ ਵੈਰੀ ਖਲਕ ਦੇ ਰੂਪ ਚੰਡਾਲ ਦੇ ਨੇ
ਖਾਲਿਕ ਕੋਪ ਹੋਕੇ ਜੜ੍ਹਾਂ ਪੁਟ ਦੇਂਦਾ ਹੋਣ ਲੁਕਮੇ ਅੰਤ ਨੂੰ ਕਾਲ ਦੇ ਨੇ
ਬਾਦਸ਼ਾਹ ਹੋ ਕੇ ਗੁਮਰਾਹ ਜਿਹੜੇ ਜ਼ਿੰਮੇਵਾਰੀ ਨੂੰ ਨਹੀਂ ਸੰਭਾਲਦੇ ਨੇ
ਪਰਜਾ ਉਨ੍ਹਾਂ ਦੇ ਜਿਹੜੀ ਸਪੁਰਦ ਕੀਤੀ ਫਿਕਰ ਰੱਖ ਨ ਓਸਨੂੰ ਪਾਲਦੇ ਨੇ
ਅੱਗ ਦੋਜ਼ਕਾਂ ਦੀ ਵਿਚ ਸੜਨ ਪੈ ਕੇ ਭਾਗੀ ਹੋਣ ਓਹ ਮੰਦੜੇ ਹਾਲ ਦੇ ਨੇ
ਉੱਘੜ ਜਾਂਵਦੇ ਪਾਜ ਕਰਤਾਰ ਸਿੰਘਾ ਕੰਮ ਕਰਦੇ ਜਿਹੜੇ ਪਲਾਲ ਦੇ ਨੇ

### ਹਕੂਮਤ ਦੀ ਕਮਜ਼ੋਰੀ

ਬੁਰੇ ਦਿਨ ਜਦ ਆਂਵਦੇ ਕਿਸੇ ਉਤੇ ਓਹਨੂੰ ਸੁਝਦੀ ਬੁਰੀ ਹੀ ਕਾਰ ਦੇਖੋ
ਜਦੋਂ ਆਉਂਦੀਆਂ ਸ਼ਾਹੀਆਂ ਗਰਕਣੇ ਤੇ ਜ਼ੁਲਮ ਕਰਨ ਲੱਗਦੇ ਬੁਰਯਾਰ ਦੇਖੋ
ਜੰਮੀ ਹੋਈ ਸੀ ਸ਼ਾਹੀ ਚੁਗੱਤਿਆਂ ਦੀ ਸਕਦਾ ਕੋਈ ਨਾ ਸੀ ਦਮ ਮਾਰ ਦੇਖੋ
ਲੈਕੇ ॐॐਰਾਸ ਕੁਮਾਰੀ ਦੇ ਸਿਰੇ ਪਾਸੋਂ ਤੇ ਹਮਾਲੀਆਂ ਦੀ ਚੋਟੀ ਸਾਰ ਦੇਖੋ
ਦੂਜੇ ਪਾਸੇ ਬ੍ਰਹਮਾ ਅਸਾਮ ਤੋਂ ਲੈ ਕਾਬਲ ਤੱਕ ਇਹ ਦੇਸ ਅਪਾਰ ਦੇਖੋ
ਝੂਲ ਰਿਹਾ ਸੀ ਝੰਡਾ ਚੁਗੱਤਯਾਂ ਦਾ ਬਾਦਸ਼ਾਹੀ ਹੈਸੀ ਸ਼ਾਨਦਾਰ ਦੇਖੋ
ਸ਼ਾਨ ਰਹੇ ਕਾਇਮ ਸਦਾ ਰੱਬ ਦੀ ਜੀ ਨਾਸਵੰਤ ਬਾਕੀ ਸੰਸਾਰ ਦੇਖੋ
ਚਾਹਯਾ ਰੱਬ ਨੇ ਨਾਸ ਚੁਗੱਤਯਾਂ ਦਾ ਭਰਯਾ ਉਹਨਾਂ ਦੇ ਵਿਚ ਹੰਕਾਰ ਦੇਖੋ
ਦਿੱਲੀ ਤਖਤ ਤੇ ਸ਼ਾਹ ਔਰੰਗਾ ਬੈਠਾ ਰੱਖੀ ਓਸਨੇ ਮਜ਼ਬੀ ਖਾਰ ਦੇਖੋ
ਮੁਸਲਮਾਨ ਲੱਗਾ ਕਰਣ ਹਿੰਦੂਆਂ ਨੂੰ ਹੱਥ ਸ਼ਰ੍ਹਾ ਦੀ ਫੜ ਤਲਵਾਰ ਦੇਖੋ
ਦਖਲ ਮਜ਼ਬਾਂ ਦੇ ਵਿਚ ਦੇਣ ਲੱਗਾ ਕਰ ਹਿੰਦੂਆਂ ਤਾਈਂ ਲਾਚਾਰ ਦੇਖੋ
ਜ਼ੋਰੀ ਦੀਨ ਇਸਲਾਮ ਮਨਾਉਣ ਬਦਲੇ ਲੱਗਾ ਹਿੰਦ ਨੂੰ ਕਰਣ ਖੁਆਰ ਦੇਖੋ
ਡੱਨ ਜੇਜ਼ੀਏ ਬਹੁਤ ਵਧਾ ਦਿਤੇ ਮੁਲਾਂ ਕਾਜ਼ੀ ਕੀਤੇ ਮੁਖਤਾਰ ਦੇਖੋ
ਸੈ ਮੰਦਰ ਢਾਹ ਬਰਬਾਦ ਕੀਤੇ ਉਤੇ ਮਸਜਿਦਾਂ ਲਈਆਂ ਉਸਾਰ ਦੇਖੋ
ਹਿੰਦੂ ਬਹੁਤ ਹੀ ਫੜਕੇ ਕਤਲ ਕੀਤੇ ਮੱਚੀ ਦੇਸ ਅੰਦਰ ਹਾ ਹਾ ਕਾਰ ਦੇਖੋ

---

()ਖਾਲਿਕ ਅਥਵਾ ਵਹਿਗੁਰੂ। ॐॐਹਿੰਦੁਸਤਾਨ ਦਾ ਦੱਖਣੀ ਅਖੀਰਲਾ ਹਿੱਸਾ।

ਤੰਗ ਪੀਰਾਂ ਫਕੀਰਾਂ ਨੂੰ ਕਰਣ ਲੱਗਾ ਜ਼ਿੱਦੀ ਬਾਦਸ਼ਾਹ ਬੜਾ ਜਬਾਰ ਦੇਖੋ
ਹੋਯਾ ਅਸਰ ਇਹਦਾ ਲੋਕ ਤੰਗ ਹੋਕੇ ਲੱਗੇ ਕਰਨ ਫਰਯਾਦ ਅਪਾਰ ਦੇਖੋ
ਬਾਦਸ਼ਾਹੀ ਨਾਲੋਂ ਪਿਆਰ ਘੱਟ ਗਿਆ ਥਾਉਂ ਥਾਈਂ ਬੈਠੇ ਵੈਰ ਧਾਰ ਦੇਖੋ
ਅਮਨ ਦੇਸ ਵਿਚੋਂ ਉਠ ਜਾਣ ਲੱਗਾ ਸੁਣੀ ਪੁਰਖ ਅਕਾਲ ਪੁਕਾਰ ਦੇਖੋ
ਦਸਵਾਂ ਪਾਤਸ਼ਾਹ ਭੇਜਿਆ ਰੱਬ ਸਚੇ ਦੇਕੇ ਤਾਕਤਾਂ ਸ਼ਕਤੀਆਂ ਭਾਰ ਦੇਖੋ
ਪੰਥ ਖਾਲਸਾ ਸਾਧ ਕੇ ਬੀਰ ਬਾਂਕਾ ਦਿਤਾ ਵਿਚ ਮੈਦਾਨ ਉਤਾਰ ਦੇਖੋ
ਕੀਤਾ ਜ਼ੁਲਮ ਦਾ ਟਾਕਰਾ ਬਹੁਤ ਭਾਰਾ ਹੋਇ ਜੰਗ ਜੰਦਾਲ ਵਿਚਾਰ ਦੇਖੋ
ਲੱਗੀ ਖੜਕਣ ਤੇਗ਼ ਦੋਪਾਸਿਆਂ ਥੀਂ ਸਰਫਾ ਰਿਹਾ ਨਾ ਹਾਲ ਵਿਤਾਰ ਦੇਖੋ
ਵੈਰ ਵਧ ਗਿਆ ਦੋਹਾਂ ਧਿਰਾਂ ਦਾ ਜੀ ਬਣੇ ਆਣ ਸਬੱਬ ਹਜ਼ਾਰ ਦੇਖੋ
ਪੰਥ ਚਾਹੁੰਦਾ ਜ਼ੁਲਮ ਦਾ ਨਾਸ ਕਰਨਾ ਚਾਹੁੰਦੇ ਹਾਕਮ ਜ਼ੁਲਮ ਦੀ ਤਾਰ ਦੇਖੋ
ਪੰਥ ਦੁਖੀਆਂ ਦਾ ਦਰਦਮੰਦ ਬਣਿਆਂ ਪਰਜਾ ਹਾਕਮਕਰਨਦਖਜਾਰ ਦੇਖੋ
ਏਸੇ ਗੱਲ ਉੱਤੇ ਤੇਗ਼ ਚਲ ਰਹੀ ਹੋ ਸ਼ਹੀਦ ਗਏ ਬੇਸ਼ੁਮਾਰ ਦੇਖੋ
ਸ਼ਾਹੀਮਾਰਦੀ ਮਾਰਦੀ ਗ਼ਰਕਚਲੀ ਸਿੰਘ ਦਿਨੋਂ ਦਿਨ ਹੋਇ ਹੁਸ਼ਿਆਰ ਦੇਖੋ
ਹਾਕਮ ਪੰਥ ਨੂੰ ਫੜ ਦਬਾਣਾ ਚਾਹੁੰਦੇ ਪੰਥ ਹੋ ਰਿਹਾ ਤੇਜ਼ ਤਰਾਰ ਦੇਖੋ
ਨੌਕਰਸ਼ਾਹੀ ਜਿਵੇਂ ਜਿਵੇਂ ਜ਼ੁਲਮ ਕਰਦੀ ਜਾਂਦੇ ਵਧਦੇ ਸਗੋਂ ਵਿਗਾੜ ਦੇਖੋ
ਵੇਖ ਸਿੰਘਾਂ ਵਲੋਂ ਲੋਕ ਹੋਰ ਉਠੇ ਬੈਠੇ ਸ਼ਾਹੀ ਦਾ ਖ਼ੌਫ ਵਿਸਾਰ ਦੇਖੋ
ਧਾੜੇ ਚੋਰੀਆਂ ਤੇ ਡਾਕੇ ਬਹੁਤ ਵਧੇ ਸੂਬਾ ਸਕਿਆ ਨਾਹਿੰ ਸੰਭਾਰ ਦੇਖੋ
ਓਧਰ ਹੋ ਢਿੱਲੀ ਢਿੱਲੀ ਬਹੁਤ ਰਹੀ ਬਾਦਸ਼ਾਹ ਹੈਸੀ ਐਬਦਾਰ ਦੇਖੋ
ਰਾਗ ਰੰਗ ਦੇ ਵਿਚ ਓਹ ਰਹੇ ਰੁੱਝਾ ਰਹੇ ਮਸਤ ਸ਼ਰਾਬ ਖੁਮਾਰ ਦੇਖੋ
ਸੂਬੇ ਓਸਦਾ ਡਰ ਵਿਸਾਰ ਬੈਠੇ ਹੋ ਰਹੇ ਸੀ ਖੁਦ ਮੁਖਤਾਰ ਦੇਖੋ
ਫੌਜਾਂ ਢਿੱਲੀਆਂ ਵਿਚ ਆਰਾਮ ਪਈਆਂ ਭੁਲੇ ਜੰਗ ਦੇ ਕਾਰ ਵਿਹਾਰ ਦੇਖੋ
ਏਧਰ ਖਾਨ ਬਹਾਦਰ ਹੋਯਾ ਭੂਹੇ ਫੜੀ ਜ਼ੁਲਮ ਦੀ ਹੱਥ ਕਟਾਰ ਦੇਖੋ
ਹੋਯਾ ਦੇਸ ਬਰਬਾਦ ਕਰਤਾਰ ਸਿੰਘਾ ਹੋ ਰਹੀ ਸੀ ਖ਼ਲਕ ਲਾਚਾਰ ਦੇਖੋ

ਪੰਜਾਬ ਦੀ ਖਿਰਾਬੀ

ਸੂਬੇ ਛੇੜ ਵਧਾ ਲਈ ਨਾਲ ਸਿੰਘਾਂ ਹੋਏ ਦੇ ਸੁਖ ਉਡਾਰ ਸਾਰੇ
ਸੂਬਾ ਪੰਥ ਨੂੰ ਜਿਉਂ ਜਿਉਂ ਦੁਖੀ ਕਰਦਾ ਸਿੰਘ ਰਹੇ ਵਧਾ ਵਿਗਾੜ ਸਾਰੇ
ਪਿਛੇ ਫੌਜ ਤੇ ਖ਼ਾਲਸਾ ਫਿਰੇ ਅਗੇ ਬਹਿਣਾ ਮਿਲਦਾ ਨ ਪਲ ਚਾਰ ਸਾਰੇ

ਰਾਤ ਦਿਨੇ ਤਲਵਾਰ ਹੀ ਚਲਦੀ ਸੀ ਹੋਏ ਖ਼ਾਨ ਅਮੀਰ ਲਾਚਾਰ ਸਾਰੇ
ਫ਼ੌਜਾਂ ਫਿਰਦੀਆਂ ਬੇਬੀਆਂ ਹੋਏ ਗਈਆਂ ਚਾ ਖਾਲਸੇ ਦਿੱਤੇ ਉਤਾਰ ਸਾਰੇ
ਆਏ ਦਿਨ ਬੇਗਿਣਤ ਹੀ ਹੋਣ ਮੌਤਾਂ ਰਹੇ ਦਿਲਾਂ ਅੰਦਰ ਡਰ ਧਾਰ ਸਾਰੇ
ਪੰਧ ਰੋਜ਼ ਦਾ ਪੈ ਗਿਆ ਅਫਸਰਾਂ ਨੂੰ ਫਿਰਦੇ ਜੰਗਲੀਂ ਹੋਏ ਦਖਯਾਰ ਸਾਰੇ
ਗਲ ਪੇਕੇ ਲੜਨ ਨ ਖ਼ਾਲਸੇ ਦੇ ਅੰਤ ਰਹੇ ਵੇਲਾ ਸਿਰੋਂ ਟਾਰ ਸਾਰੇ
ਰੋਂਦੇ ਫਿਰਦੇ ਮੋਇਆਂ ਸੰਬੰਧੀਆਂ ਨੂੰ ਦਿਲੋਂ ਚਾਹੁੰਦੇ ਹੋਇ ਛੁਟਕਾਰ ਸਾਰੇ
ਰੰਡਾਂ ਸੈਂਕੜੇ ਬੈਠੀਆਂ ਦੇਸ ਅੰਦਰ ਪਿੰਡਾਂ ਵਿਚ ਪੈਂਦੇ ਵੈਣ ਭਾਰ ਸਾਰੇ
ਦੇਸ ਡਾਕੂਆਂ ਲੁੱਟ ਬਰਬਾਦ ਕੀਤਾ ਹੋ ਰਹੇ ਦਖੀ ਸ਼ਾਹੂਕਾਰ ਸਾਰੇ
ਫੌਜਾਂ ਫਸਲ ਬੰਨੇ ਲੁੱਟ ਖਾ ਛੱਡਣ ਲੱਗੇ ਮਰਨ ਭੁੱਖੇ ਨਰ ਨਾਰ ਸਾਰੇ
ਫ਼ੌਜਾਂ ਘਟਦੀਆਂ ਘਟਦੀਆਂ ਘਟਗਈਆਂ ਮਾਰੇ ਪਿਛਲੇਗਏ ਸ੍ਰਦਾਰ ਸਾਰੇ
ਓਧਰ ਤੁਰੇ ਮੁਆਮਲਾ ਦੇਸ ਦਾ ਨਾ ਹਾਕਮ ਫ਼ਿਰਨ ਕਰਦੇ ਮਾਰੋਮਾਰ ਸਾਰੇ
ਜੋ ਕੁਝ ਹੋਏ ਕੱਠਾ ਸਿੰਘ ਲੁੱਟ ਲੈਂਦੇ ਹੋਏ ਕੰਮ ਖਰਾਬ ਵਿਚਾਰ ਸਾਰੇ
ਤਲਬ ਮਿਲੇ ਸਿਪਾਹੀਆਂ ਨੂੰ ਮੂਲ ਨਾਹੀਂ ਪਿੱਛੇ ਮਰਨ ਭੁਖੇ ਪ੍ਰਵਾਰ ਸਾਰੇ
ਓਹ ਭੀ ਲੁਟ ਰਿਆਯਾ ਨੂੰ ਪੇਟ ਭਰਦੇ ਕਰਦੇ ਬਦੀਆਂ ਰਲ ਬੁਰਯਾਰ ਸਾਰੇ
ਰਲ ਖ਼ਾਨ ਅਮੀਰ ਲਾਹੌਰ ਜਾਕੇ ਕਰਦੇ ਸੂਬੇ ਦੇ ਪਾਸ ਪੁਕਾਰ ਸਾਰੇ
ਦੇਸ ਲੁਟ ਖਾਧਾ ਸਿੰਘਾਂ ਮਾਰ ਧਾੜੇ ਕੁਝ ਕਰ ਹੀਲਾ ਫੌਜਾਂ ਚਾਹੜ ਸਾਰੇ
ਸੂਬਾ ਤੰਗ ਪੈ ਕੇ ਫੌਜਾਂ ਧੱਕ ਦੇਂਦਾ ਡਰਦੇ ਹਟਣ ਪਿਛੇ ਫੌਜਦਾਰ ਸਾਰੇ
ਸਿੰਘਾਂ ਵੱਲ ਨ ਡਰਦੇ ਮੂੰਹ ਕਰਦੇ ਲਾਂਭ ਚਾਂਭ ਫਿਰਦੇ ਵੇਲਾ ਟਾਰ ਸਾਰੇ
ਹੁਕਮ ਮੰਨ ਲਾਹੌਰ ਤੋਂ ਨਿਕਲ ਜਾਂਦੇ ਪਿੰਡੀਂ ਖਿੰਡ ਜਾਂਦੇ ਅਸਵਾਰ ਸਾਰੇ
ਟੋਲੇ ਬੰਨ੍ਹ ਪਿੰਡਾਂ ਵਿਚ ਗਸ਼ਤ ਕਰਦੇ ਰਲ ਕਰਦੇ ਮੌਜ ਬਹਾਰ ਸਾਰੇ
ਕੁਝ ਸਿੰਘਾਂ ਦੀ ਮਾਰੋਂ ਜੇ ਬਚ ਰਹਿੰਦਾ ਲੁਟ ਖਾ ਜਾਂਦੇ ਅਹਿਲਕਾਰ ਸਾਰੇ
ਬੰਦੋਬਸਤ ਨਾ ਦੇਸ ਦਾ ਕੁਝ ਕਰਦੇ ਰਹੇ ਹਾਕਮ ਸਮਾ ਗੁਜ਼ਾਰ ਸਾਰੇ
ਜੰਗ ਰੋਜ਼ ਦਾ ਕਰਨਾ ਕਦੋਂ ਸੌਖਾ ਸਿੰਘਾਂ ਤੋੜ ਦਿਤੇ ਬਲਕਾਰ ਸਾਰੇ
ਪੂਰੀ ਤਲਬ ਨਾ ਦੇਂਵਦਾ ਕਦੇ ਸੂਬਾ ਦਮ ਘੁਟੀ ਬੈਠੇ ਜ਼ਮੇਂਵਾਰ ਸਾਰੇ
ਕੇਹੜਾ ਮਰੇ ਐਵੇਂ ਬਿਨਾ ਆਈ ਮੌਤੋਂ ਬੱਕ ਗਏ ਉਡਾਕੇ ਛਾਰ ਸਾਰੇ
ਸਿੰਘਾਂ ਤਖਤ ਪੰਜਾਬ ਦਾ ਭੂਨ ਦਿਤਾ ਹਾਕਮ ਬੈਠ ਗਏ ਅੰਤ ਹਾਰ ਸਾਰੇ
ਬਣਿਆਂ ਕੁਝ ਨਾ ਗਸ਼ਤੀ ਫੌਜ ਪਾਸੋਂ ਸੂਬਾ ਥੱਕਿਆ ਲਾ ਬਲਕਾਰ ਸਾਰੇ

ਖਾਲੀ ਪਏ ਖਜ਼ ਨੇ ਨ ਕੁਝ ਦਿੱਸੇ ਸੋਚਾਂ ਸੋਚਦੇ ਲਾਇ ਦਰਬਾਰ ਸਾਰੇ
ਇਹਨਾਂ ਸਿੰਘਾਂ ਦਾ ਖਾਤਮਾ ਕਿਵੇਂ ਹੋਵੇ ਹੀਲੇ ਭਾਲਦੇ ਬੈਠ ਗੁਵਾਰ ਸਾਰੇ
ਸੂਬਾ ਜਾਣਦਾ ਨਹੀਂ ਕਰਤਾਰ ਸਿੰਘਾ ਕੌਮ ਕਰੇ ਦਾਤਾਰ ਕਰਤਾਰ ਸਾਰੇ

ਸੂਬੇ ਨੇ ਵਜ਼ੀਰਾਂ ਨਾਲ ਸਲਾਹ ਕਰਨੀ

ਅਸਲਮ ਖਾਂ ਤੇ ਲੱਖੂਜਹੇ ਚੰਦਰੇ ਜੀ ਸੱਦ ਆਖਦਾ ਦਿਓ ਸਲਾਹ ਜਲਦੀ
ਇਨ੍ਹਾਂ ਸਿੰਘਾਂ ਕੀਤਾ ਸਾਨੂੰ ਤੰਗ ਬਹੁਤਾ ਦਸੋ ਸੋਚਕੇ ਕੋਈ ਉਪਾਉ ਜਲਦੀ
ਜ਼ੋਰ ਲਾ ਥੱਕੇ ਕਾਬੂ ਆਏ ਨਾ ਇਹ ਕੋਈ ਬੈਠ ਦਲੀਲ ਦੁੜਾਉ ਜਲਦੀ
ਜਿਵੇਂ ਕੌਮ ਇਹ ਦੇਸ ਤੋਂ ਦੂਰ ਹੋਵੇ ਹੀਲਾ ਬੈਠਕੇ ਸੋਚ ਸੁਝਾਉ ਜਲਦੀ
ਸਾਡੀ ਜਾਨ ਇਨ੍ਹਾਂ ਡਾਢੀ ਤੰਗ ਕੀਤੀ ਏਹ ਬਲਾ ਕਿਵੇਂ ਗਲੋਂ ਲਾਹੁ ਜਲਦੀ
ਨਾਸਤੁਹਾਡਾਹੀ ਹੋਇ ਕਰਤਾਰ ਸਿੰਘਾ ਜ਼ੁਲਮ ਪਾਪੀਓਰਲ ਕਮਾਉ ਜਲਦੀ

ਲੱਖੂ ਆਦਿਕਾਂ ਦੀ ਸਲਾਹ

ਲੱਖੂ ਆਦਿਕਾਂ ਬੁਰੇ ਸਲਾਹਕਾਰਾਂ ਕਹਿਆ ਖਾਂ ਜੀ ਅਮਲ ਕਮਾਯਾ ਜਾਵੇ
ਲੋਭ ਦੇਇ ਪੰਜਾਬ ਦੇ ਵਾਸੀਆਂ ਨੂੰ ਚੁਕ ਖਾਲਸੇ ਦੇ ਮਗਰ ਪਾਯਾ ਜਾਵੇ
ਸਿੰਘਾਂ ਤਾਈਂ ਮਾਰੇ ਫੜਵਾਏ ਜੇਹੜਾ ਓਹਨੂੰ ਖਾਸ ਇਮਾਮ ਦਵਾਯਾ ਜਾਵੇ
ਮਦਦ ਦੇਇ ਸਰਕਾਰ ਨੂੰ ਇਸਤਰ੍ਹਾਂ ਜੋ ਓਹਨੂੰ ਦੇਕੇ ਜਗੀਰ ਵਡਾਯਾ ਜਾਵੇ
ਜੇਹੜਾਸਿੰਘਾਂ ਦੀਕਰੇ ਇਮਦਾਦ ਕਿਧਰੇ ਦੇਕੇ ਸਖਤ ਅਜ਼ਾਬ ਮਰਵਾਯਾ ਜਾਵੇ
ਮੇਲ ਸਿੰਘਾਂ ਦੇ ਨਾਲ ਨ ਕਰੇ ਕੋਈ ਡਾਢਾ ਸਖਤਾ ਹੁਕਮ ਸੁਣਾਯਾ ਜਾਵੇ
ਨੰਬਰਦਾਰਾਂ ਤੇ ਚੌਧਰੀ ਜ਼ੈਲਦਾਰਾਂ ਤਲਕੇਦਾਰਾਂ ਤਾਈਂ ਸਮਝਾਯਾ ਜਾਵੇ
ਮਾਰੇ ਸਿੰਘਾਂ ਨੂੰ ਜਿਸ ਤਰ੍ਹਾਂ ਹੋ ਸਕੇ ਏਸ ਫੁਟ ਦੇ ਤਾਈਂ ਵਧਾਯਾ ਜਾਵੇ
ਏਸ ਤਰ੍ਹਾਂ ਦੇ ਕਰਕੇ ਹੁਕਮ ਜਾਰੀ ਵਿਚ ਦੇਸ ਇਸ਼ਤਿਹਾਰ ਫਿਰਾਯਾ ਜਾਵੇ
ਹੀਲਾ ਛਬਦੇ ਕਰੋ ਕਰਤਾਰ ਸਿੰਘਾ ਪੰਥ ਖਾਲਸੇ ਤਾਈਂ ਮੁਕਾਯਾ ਜਾਵੇ

ਸੂਬੇ ਨੇ ਸਿੰਘਾਂ ਨੂੰ ਖਤਮ ਕਰ ਦੇਣ ਦੇ ਬਾਰੇ ਦੇਸ ਵਿਚ ਢੰਡੋਰੇ ਫੇਰਨੇ

ਆਖੇ ਲੱਗ ਮੁਸਾਹਿਬਾਂ ਭੈੜਿਆਂ ਦੇ ਦੇਸ ਵਿਚ ਇਸ਼ਤਿਹਾਰ ਫਿਰਾਏ ਸੂਬਾ
ਪਿੰਡ ਪਿੰਡ ਵਿਚ ਢੌਂਡੀਆਂ ਪਿੱਟ ਗਈਆਂ ਇਕ ਨਵਾਂ ਅਧਮੂਲ ਮਚਾਏ ਸੂਬਾ
ਸਣੋਂ ਹੁਕਮ ਲਾਹੌਰ ਤੋਂ ਹੋਯਾ ਜਾਰੀ ਜ਼ੁਮੇਂਵਾਰਾਂ ਤਾਈਂ ਸਮਝਾਏ ਸੂਬਾ
ਸਿੰਘ ਹੈਨ ਫਸਾਦ ਦਾ ਮੁਢ ਭਾਰਾ ਓਹਦੇ ਤਾਈਂ ਮੁਕਾਵਣਾ ਚਾਹੇ ਸੂਬਾ
ਏਸ ਕੰਮ ਦੇ ਵਿਚ ਜੋ ਦੇਇ ਮੱਦਦ ਓਹਨੂੰ ਬਹੁਤ ਇਨਾਮ ਦੁਵਾਏ ਸੂਬਾ
ਉਲਟ ਏਸਦੇ ਮੱਦਦ ਜੋ ਕਰੇ ਸਿੰਘਾਂ ਓਹਨੂੰ ਦੇਇ ਅਜ਼ਾਬ ਮਰਵਾਏ ਸੂਬਾ

ਜਿਹੜੇ ਪਿੰਡ ਅੰਦਰ ਸਿੰਘ ਰਹੇ ਕੋਈ ਧਰ ਤੋਪ ਉਹ ਪਿੰਡ ਉਡਾਇ ਸੂਬਾ
ਸਿੰਘ ਫੜੋ ਮਾਰੋ ਕਰਤਾਰ ਸਿੰਘਾ ਪਿਛੇ ਸਿੰਘਾਂ ਦੇ ਦੇਸ ਨੂੰ ਪਾਇ ਸੂਬਾ

ਸਿੰਘਾਂ ਦੇ ਫੜਾਉਣ ਵਾਲਿਆਂ ਨੂੰ ਇਨਾਮ

ਜਿਹੜਾ ਦੱਸ ਦੇਵੇ ਸਿੰਘ ਰਹੇ ਔਥੇ ਨਕਦ ਦਸ ਇਨਾਮ ਉਹ ਪਾਇ ਭਾਈ
ਪੰਝੀ ਓਸਦੇ ਤਾਈਂ ਇਨਾਮ ਮਿਲੇ ਫੌਜ ਖੜ ਜੋ ਸਿੰਘ ਫੜਵਾਇ ਭਾਈ
ਜਿਹੜਾ ਖੜ ਠਾਣੇ ਪਕੜਾ ਦੇਵੇ ਓਹ ਨਕਦ ਪੰਜਾਹ ਗਿਣਾਇ ਭਾਈ
ਅੱਸੀ ਓਸ ਦੇ ਤਈਂ ਇਨਾਮ ਮਿਲੇ ਸਿਰ ਵੱਢਕੇ ਠਾਣੇ ਲੈ ਜਾਇ ਭਾਈ
ਮਦਦ ਦੇਵੇ ਸਰਕਾਰ ਨੂੰ ਏਸ ਵੇਲੇ ਉਹ ਜਾਗੀਰਲੈ ਮੌਜ ਉਡਾਇ ਭਾਈ
ਸੂਬਾ ਓਸਦਾ ਰੁਤਬਾ ਕਰੇ ਵੱਡਾ ਜੇਹੜਾ ਸਿੰਘਾਂ ਤਾਈਂ ਮਰਵਾਇ ਭਾਈ
ਕੀਤੇ ਜਾਣ ਮੁਆਮਲੇ ਮਾਫ ਸਾਰੇ ਜੇਹੜਾ ਸਿੰਘਾਂ ਨੂੰ ਘੇਰ ਫੜਾਇ ਭਾਈ
ਜਾਣ ਦਿਤੀਆਂ ਖਾਸ ਰਿਐਤਾਂ ਜੀ ਮੁਖਬਰ ਬਣ ਜੋ ਸਿੰਘ ਮੁਕਾਇ ਭਾਈ
ਏਸੇ ਤਰਾਂ ਦੇ ਪਾਕੇ ਲੋਭ ਭਾਰੇ ਕੁੱਤੇ ਮਗਰ ਸ਼ਿਕਾਰ ਦੇ ਡਾਹਿ ਭਾਈ
ਬਹੁਤ ਦੇਸ ਘਾਤੀ ਕਰਤਾਰ ਸਿੰਘਾ ਏਸੇ ਕੰਮ ਉਤੇ ਲਗੇ ਆਇ ਭਾਈ

ਸਿੰਘਾਂ ਦੀ ਮੱਦਦ ਕਰਣ ਵਾਲਿਆਂ ਨੂੰ ਡੰਨ

ਦਿਤੀ ਜਾਏਗੀ ਸਖਤ ਸਜ਼ਾ ਉਹਨੂੰ ਨਾਲ ਸਿੰਘਾਂ ਦੇ ਮਿਲੇ ਮਿਲਾਏ ਜੇਹੜਾ
ਘਰਬਾਰ ਓਹਦਾ ਕੀਤਾ ਜ਼ਬਤ ਜ਼ਾਵੇ ਆਇਆਂ ਸਿੰਘਾਂ ਨੂੰ ਪਾਸ ਬੈਠਾਏ ਜੇਹੜਾ
ਤੋਪ ਧਰ ਉਹ ਪਿੰਡ ਉਡਾਯਾ ਜਾਵੇ ਇਕ ਸਿੰਘ ਛੁਪਾ ਰਖਾਏ ਜੇਹੜਾ
ਓਹਦਾ ਬਾਲ ਬੱਚਾ ਫਾਂਸੀ ਜਾਏ ਦਿਤਾ ਮੱਦਦ ਸਿੰਘਾਂ ਦੀ ਕਰੇ ਕਰਾਏ ਜੇਹੜਾ
ਓਹ ਸਖਤ ਸਜ਼ਾ ਦੇ ਯੋਗ ਸਮਝੋ ਰਸਦ ਸਿੰਘਾਂ ਨੂੰ ਕਿਤੇ ਪੁਚਾਏ ਜੇਹੜਾ
ਨੰਬਰਦਾਰੀਆਂ ਜ਼ਬਤ ਜਾਗੀਰਾਂ ਹੋਵਣ ਭੇਦ ਸਿੰਘਾਂ ਦਾ ਪਾ ਛੁਪਾਏ ਜੇਹੜਾ
ਜ਼ਿਮੇਂਵਾਰ ਸਰਕਾਰ ਦਾ ਆਦਮੀ ਹੋ ਸਿੰਘਾਂ ਤਾਈਂ ਨ ਫੜ ਮਰਵਾਏ ਜੇਹੜਾ
ਉਹ ਸਮਝ ਲਏ ਆਪਣਾ ਨਾਸ ਹੋਯਾ ਏਹ ਹੁਕਮ ਬਜਾ ਨ ਲਿਆਏ ਜੇਹੜਾ
ਥਾਂ ਥਾਂ ਸਿੰਘਾਂ ਤਾਈਂ ਫੜਨ ਹਾਕਮ ਜਿਊਂਦਾ ਜਾਏ ਨ ਸਾਹਮਣੇ ਆਏ ਜੇਹੜਾ
ਹੁੰਦਾ ਓਸਦਾ ਨਾਸ ਕਰਤਾਰ ਸਿੰਘਾ ਜ਼ੁਲਮ ਹੱਦ ਤੋਂ ਵੱਧ ਕਮਾਏ ਜੇਹੜਾ

ਵਾਕ ਕਵੀ

ਸੁਣਿਆਂ ਸੂਬੇ ਦਾ ਹੁਕਮ ਇਹ ਦੇਸ ਅੰਦਰ ਮੂੰਹ ਕੁੱਤਿਆਂ ਦੇ ਪਾਣੀ ਆਯਾ ਸੀ
ਦੇਸ ਘਾਤੀਆਂ ਪੇਟ ਦੇ ਲੋਭੀਆਂ ਨੇ ਏਸ ਗੱਲ ਤੇ ਲੱਕ ਬੰਨ੍ਹਾਯਾ ਸੀ
ਜਿਨ੍ਹਾਂ ਨਿੱਤ ਹਰਾਮ ਮੁਰਦਾਰ ਖਾਣਾ ਓਹਨਾਂ ਕਸਬ ਹੀ ਏਹੋ ਠਹਿਰਾਯਾ ਸੀ

ਨੰਬਰਦਾਰ ਤੇ ਪੈਂਚ ਖੜਪੈਂਚ ਪਾਪੀ ਲੱਗੇ ਕੰਮ ਏਸੇ ਲੋਭ ਛਾਯਾ ਸੀ
ਸਾਲੇ ਬਣਨ ਸਰਕਾਰ ਦੇ ਕਈ ਲੱਗੇ ਹੋਰ ਕੰਮ ਦੇ ਤਈਂ ਭੁਲਾਯਾ ਸੀ
ਫਿਰਦੇ ਵਾਂਗ ਸ਼ਕਾਰੀਆਂ ਕੁਤਿਆਂ ਦੇ ਸਾਰਾ ਦੇਸ ਹੋਗਿਆ ਹਲਕਾਯਾ ਸੀ
ਖਾਸ ਕਰ ਹਿੰਦੂ ਲੱਗੇ ਮਗਰ ਬਹੁਤੇ ਵੇਲੇ ਸਿਰ ਪਿਆਰ ਵੰਡਾਯਾ ਸੀ
ਵਗੀ ਮਾਰ ਬਹੁਤੀ ਪੈਂਛਾਂ ਸ਼ੋਹਦਿਆਂ ਨੂੰ ਜਾਗੀਰਾਂ ਦੇ ਲੋਭ ਦਬਾਯਾ ਸੀ
ਮੁਸਲਮਾਨ ਤਾਂ ਅੱਗੇ ਹੀ ਵੈਰੀ ਹੈਸਨ ਹਿੰਦੂ ਪੈਂਛਾਂ ਨੁਕਸਾਨ ਪੁਚਾਯਾ ਸੀ
ਨਾਮ ਦਸਾਂਗਾ ਉਨ੍ਹਾਂ ਦੇ ਗਿਣ ਅੱਗੇ ਜਿਨ੍ਹਾਂ ਮੁਖਬਰਾਂ ਪੰਥ ਫੜਾਯਾ ਸੀ
ਯਾਦ ਕਰਣਗੀਆਂ ਕੁਲਾਂ ਉਨ੍ਹਾਂ ਦੀਆਂ ਮੱਥੇ ਕਾਲਖਦਾ ਦਾਗ ਲਾਯਾ ਸੀ
ਮੂੰਹ ਕਾਲੇ ਜਹਾਨ ਤੋਂ ਕਰ ਲੈ ਗਏ ਪਿਛੇ ਦੁਨੀ ਦੇ ਦੀਨ ਗੁਵਾਯਾ ਸੀ
ਨ ਓਹ ਕੁਤੇ ਨ ਰਹੇ ਸ਼ਕਾਰੀ ਭੇੜੇ ਰੱਬ ਸਫ਼ਾ ਦੇ ਤਈਂ ਉਲਟਾਯਾ ਸੀ
ਪਿੱਛੇ ਰਹੀ ਬੁਰਿਆਈ ਕਰਤਾਰ ਸਿੰਘਾ ਰੱਬ ਦੋਜ਼ਖੀਂ ਉਨ੍ਹਾਂ ਨੂੰ ਪਾਯਾ ਸੀ

ਤਥਾ

ਇਕ ਗੱਲ ਏਥੇ ਖਾਸ ਲਿਖਣ ਵਾਲੀ ਯਾਦ ਰੱਖਣੀ ਕਰ ਵਿਚਾਰ ਭਾਈ
ਸੂਬੇ ਲੋਭ ਪਾਯਾ ਸਾਰੇ ਦੇਸ ਤਾਈਂ ਸੱਟ ਪੰਥ ਨੂੰ ਮਾਰੀ ਸੀ ਭਾਰ ਭਾਈ
ਮੁਸਲਮਾਨ ਹਿੰਦੂ ਹੋਰ ਨੀਚ ਕਈ ਬਣ ਮੁਖਬਰ ਗਏ ਗਵਾਰ ਭਾਈ
ਔਹਦੇਦਾਰੀਆਂ ਅਤੇ ਜਾਗੀਰਾਂ ਦੇ ਜੀ ਲੋਭ ਮਨਾਂ ਅੰਦਰ ਮੰਦਾ ਧਾਰ ਭਾਈ
ਓਹਨਾਂ ਵਿਚ ਨ ਸੀ ਇਕ ਸਿੱਖ ਰਲਿਆ ਤਵਾਰੀਖ ਦੇਖੋ ਨਿਗ੍ਹਾ ਮਾਰ ਭਾਈ
ਸਿੱਖ ਹੋ ਕੇ ਪੰਥ ਦਾ ਬੁਰਾ ਕੀਤਾ ਕਿਸੇ ਇਕ ਭੀ ਲਿਹੁ ਚਿਤਾਰ ਭਾਈ
ਏਸ ਗੱਲ ਤੋਂ ਸਾਬਤ ਏਹ ਹੁੰਦਾ ਤਦੋਂ ਸਿੱਖ ਹੈਸਨ ਅਸਲ ਸਾਰ ਭਾਈ
ਗੁਰੂ ਪੰਥ ਨੂੰ ਸਮਝਦੇ ਰੂਪ ਗੁਰ ਦਾ ਵੱਡਾ ਰੱਖਦੇ ਸੀ ਸਿੱਖੀ ਪਯਾਰ ਭਾਈ
ਜੂੜੇ ਨਹੀਂ ਵਿਖਾਵੇ ਦੇ ਰੱਖਦੇ ਸਨ ਖਾਂਦੇ ਨਹੀਂ ਸਨ ਓਹ ਮੁਰਦਾਰ ਭਾਈ
ਭੇਖ ਧਾਰੀ ਬਦਤੁਖ਼ਮ ਨ ਤਦੋਂ ਹੈਸਨ, ਹੈਸਨ ਅਸਲੀ ਸਿੱਖ ਉਦਾਰ ਭਾਈ
ਕੁਤੇ ਕੁਕੜਾਂ ਦੇ ਤੁਖਮ ਨਹੀਂ ਸਨ ਓਹ ਖਾਂਦੇ ਕੌਮ ਨੂੰ ਮੂੰਹ ਪਸਾਰ ਭਾਈ
ਹਠੀ, ਜਪੀ, ਤਪੀ, ਮੱਛ ਜੰਗਦੇ ਸਨ ਨਹੀਂ ਸਨ ਕੌਮ ਘਾਤੀ ਤੇ ਗ਼ਦਾਰ ਭਾਈ
ਓਸ ਵੇਲੇ ਦੀ ਸਿੱਖੀ ਦੀ ਪਰਖ ਹੈ ਇਹ ਖੋਟ ਨਹੀਂ ਸੀ ਰਤੀ ਸੰਭਾਰ ਭਾਈ
ਤਾਹੀਏਂ ਪੰਥ ਮੁਸੀਬਤਾਂ ਭਾਰੀਆਂ ਤੋਂ ਲੰਘ ਗਿਆ ਸੀ ਬਚਕੇ ਪਾਰ ਭਾਈ
ਭੇਤੀ ਘਰ ਦੇ ਨਹੀਂ ਸਨ ਬਣੇ ਮਾਰੂ ਵੈਰੀ ਕਰ ਨ ਸੱਕੇ ਵਿਗਾੜ ਭਾਈ

ਪੰਥ ਘਾਤੀ ਹੁੰਦੇ ਜੇਕਰ ਪੰਥ ਅੰਦਰ ਵੈਰੀ ਦੇਂਵਦੇ ਸਫਾਂ ਉਖਾੜ ਭਾਈ
ਗੁਰਮਤੇ ਜੋ ਪੰਥ ਵਿਚ ਹੋਂਵਦੇ ਸਨ ()ਸੋ ਨਿਕਲਦੀ ਨਹੀਂ ਸੀ ਬਾਹਰ ਭਾਈ
ਵੈਰੀ ਭੇਤ ਨਾ ਸਕਦੇ ਪਾ ਮੂਲੋਂ ਬੈਠ ਜਾਂਵਦੇ ਸਨ ਅੰਤ ਹਾਰ ਭਾਈ
ਤਦੋਂ ਪੰਥ ਇਤਫਾਕ ਦੀ ਪਾ ਬਰਕਤ ਲੰਘ ਗਿਆ ਮੁਸੀਬਤਾਂ ਝਾੜ ਭਾਈ
ਵੱਡਾ ਗੁਣ ਇਤਫਾਕ ਕਰਤਾਰ ਸਿੰਘਾ ਬੁਧੀਵਾਨ ਸਭ ਲਿਹੋ ਵਿਚਾਰ ਭਾਈ

ਪੰਥ ਨੂੰ ਮੁਸੀਬਤਾਂ ਤੇ ਸਿੰਘਾਂ ਦੇ ਸਿਰ ਮੁਲ ਵਿਕਣੇ

ਵਿੱਚ ਦੇਸ ਦੇ ਪੈਗਿਆ ਆਣ ਰੌਲਾ ਮੁਖਬਰ ਸਿੰਘਾਂ ਦੇ ਤਾਈਂ ਫਸਾਉਣ ਲੱਗੇ
ਪੱਤਾ ਪੱਤਾ ਹੋਯਾ ਮਾਰੂ ਖਾਲਸੇ ਦਾ ਹਾਕਮ ਜ਼ੁਲਮ ਦੀ ਤੇਗ ਚਲਾਉਣ ਲੱਗੇ
ਲੋਭੀ ਚੰਦਰੇ ਧਾਰਕੇ ਲੋਭ ਪਾਪੀ ਉੱਠ ਸਿੰਘਾਂ ਦੇ ਤਾਈਂ ਫੜਾਉਣ ਲੱਗੇ
ਜੰਗੀ ਸਿੰਘ ਤਾਂ ਅੱਗੇਹੀ ਜੰਗਲੀਂ ਸਨ ਕਿਰਤੀ ਸਿੰਘਾਂ ਤੇ ਹੱਥ ਉਠਾਉਣ ਲੱਗੇ
ਫੜ ਫੜ ਕੇ ਠਾਣਿਆਂ ਵਿਚ ਬਹੁਤੇ ਬੱਚੇ ਬੱਚੀਆਂ ਤਾਈਂ ਪੁਚਾਉਣ ਲੱਗੇ
ਬਹੁਤੇ ਦਸ ਕੇ ਪਾ ਇਨਾਮ ਲੈਂਦੇ ਬਹੁਤੇ ਠਾਣੇ ਲਿਆ ਦਿਖਾਉਣ ਲੱਗੇ
ਇਕ ਸਿੰਘ ਜੇ ਆਉਂਦਾ ਕਿਤੇ ਕਾਬੂ ਪੰਜ ਸਤ ਰਲਕੇ ਘੇਰਾ ਪਾਉਣ ਲੱਗੇ
ਸਿਰ ਵੱਢਕੇ ਹਾਕਮਾਂ ਪਾਸ ਖੜਦੇ ਲੈ ਇਨਾਮ ਬਹੁ ਖੁਸ਼ੀ ਮਨਾਉਣ ਲੱਗੇ
ਕਿਤੇ ਸਿੰਘਣੀਆਂ ਕਾਬੂ ਆਉਂਦੀਆਂ ਜੇ ਫੜ ਉਨ੍ਹਾਂ ਤਾਈਂ ਕਤਲਾਉਣ ਲੱਗੇ
ਕੇਸਾਂ ਸਣੇ ਲੈ ਜਾਇ ਦਿਖਾਲ ਦੇਂਦੇ ਕੁੱਤੇ ਲੋਭ ਦੇ ਜ਼ੁਲਮ ਕਮਾਉਣ ਲੱਗੇ
ਪੈ ਗਿਆ ਤਹਿਲਕਾ ਆ ਦੇਸ ਅੰਦਰ ਬਹੁਤੇ ਇਹੋ ਰੁਜਗਾਰ ਠਹਿਰਾਉਣ ਲੱਗੇ
ਜੇਹੜੇ ਹਾਕਮਾਂ ਦੀ ਹੱਥੀਂ ਚੜ੍ਹਜਾਂਦੇ ਉਨ੍ਹਾਂ ਤਾਈਂ ਬਹੁ ਦੁਖ ਦਵਾਉਣ ਲੱਗੇ
ਫਾਂਸੀ ਦੇਂਵਦੇ ਕਰਦੇ ਕਤਲ ਪਾਪੀ ਗੱਡ ਚਰਖੜੀ ਉੱਤੇ ਚੜ੍ਹਾਉਣ ਲੱਗੇ
ਬਣੀ ਸਿੰਘਾਂ ਦੇ ਭਾ ਦੀ ਬਹੁਤ ਔਖੀ ਛੱਡ ਪਿੰਡਾਂ ਨੂੰ ਸਿਰ ਛੁਪਾਉਣ ਲੱਗੇ
ਝਾੜਾਂ ਜੰਗਲਾਂ ਦੇ ਵਿਚ ਛਿਪੇ ਜਾਕੇ ਬੱਚੇ ਬੱਚੀਆਂ ਤਾਈਂ ਲੁਕਾਉਣ ਲੱਗੇ
ਕਈ ਵਿਚ ਪਹਾੜਾਂ ਦੇ ਵੜੇ ਜਾਕੇ ਕਈ ਮਾਲਵੇ ਨੂੰ ਉੱਠ ਧਾਉਣ ਲੱਗੇ
ਬਹੁਤੇ ਵਿਚ ਛੰਬਾਂ ਜਾ ਕੇ ਛਪ ਗਏ ਵਿਚ ਬੇਲਿਆਂ ਘਰ ਬਨਾਉਣ ਲੱਗੇ
ਲੰਮੇ ਦੇਸ ਤੇ ਬਾਂਗਰ ਨਿਕਲ ਗਏ ਬਾਰ ਦੁੱਲੇ ਦੀ ਤਾਈਂ ਤਕਾਉਣ ਲੱਗੇ
ਮੁੱਦਾ ਗੱਲ ਕੀਹ, ਵਰਤਿਆ ਕਹਿਰ ਭਾਰਾ ਭਲੇ ਲੋਕ ਆ ਦੁਖ ਜਤਾਉਣ ਲੱਗੇ
ਜਾਂਦੀ ਪੇਸ਼ ਨ ਕਿਸੇ ਦੀ ਜ਼ੁਲਮ ਅੱਗੇ ਆਂਸੂ ਰੋਕੇ ਕਈ ਵਗਾਉਣ ਲੱਗੇ
ਸਿੰਘ ਪਿੰਡਾਂ ਨੂੰ ਛੱਡਕੇ ਨੱਠ ਗਏ ਹਾਕਮ ਲਿਖ ਰਪੋਟਾਂ ਪੁਚਾਉਣ ਲੱਗੇ

ः ਭੇਦ

ਇਹ ਮੰਤਰ ਸਫਲਾ ਹੋਇ ਗਿਆ ਸੂਬੇ ਤਾਈਂ ਵਧਾਈ ਸੁਨਾਉਣ ਲੱਗੇ
ਸਾਰੇ ਸਿੰਘ ਪੰਜਾਬ ਤੋਂ ਦੂਰ ਹੋਏ ਪਾਪੀ ਖੁਸ਼ੀਆਂ ਬੈਠ ਮਨਾਉਣ ਲੱਗੇ
ਏਸ ਹੱਲੇ ਮਰੇ ਕਿਰਤੀ ਸਿੰਘ ਬਹੁਤੇ ਜਿਹੜੇ ਬਚੇ ਸੇ ਦੁੱਖ ਸਹਾਉਣ ਲੱਗੇ
ਕਈਆਂ ਜ਼ਾਲਮਾਂ ਬਹੁਤ ਇਨਾਮ ਪਾਏ ਘਰੀਂ ਬੈਠਕੇ ਐਸ਼ ਉਡਾਉਣ ਲੱਗੇ
ਓਧਰ ਸਿੰਘ ਜੰਗੀ ਕਰਤਾਰ ਸਿੰਘਾ ਨਿਕਲ ਜ਼ੁਲਮਦਾ ਮਜ਼ਾ ਚਖਾਉਣ ਲੱਗੇ

ਜੰਗੀ ਸਿੰਘਾਂ ਦੀਆਂ ਵਿਚਾਰਾਂ

ਕਹਿਰ ਵਰਤਿਆ ਸਿੰਘਾਂ ਨੇ ਜਦੋਂ ਸਣਯਾਂ ਨਿਕਲ ਜੰਗਲਾਂ ਦੇ ਵਿਚੋਂ ਆਂਵਦੇ ਨੇ
ਜੰਗੀ ਖਾਲਸੇ ਦੇ ਜਥੇ ਹੋਏ ਕਠੇ ਇਕ ਦੂਜੇ ਨੂੰ ਖਬਰ ਪੁਚਾਂਵਦੇ ਨੇ
ਵੈਰ ਲੈਣ ਦੇ ਲਈ ਤਿਆਰ ਹੋਏ ਤੇਗਾਂ ਸਾਨਾਂ ਦੇ ਉਤੇ ਚੜ੍ਹਾਂਵਦੇ ਨੇ
ਵੀਰਾਂ ਸਾਡਿਆਂ ਨੂੰ ਜਿਨ੍ਹਾਂ ਦੁਖ ਦਿਤਾ ਉਹ ਭੀ ਸੁਖੀ ਨ ਬਹਿਣ ਤਕਾਂਵਦੇ ਨੇ
ਸਾਥੋਂ ਦੇਸ ਦਾ ਵਸਣਾ ਛੁਟ ਗਿਆ ਬਾਲ ਬੱਚੇ ਪਏ ਤਰਸਾਂਵਦੇ ਨੇ
ਘਰ ਘਾਟ ਛੁਟੇ ਬਣੇ ਦੁਖ ਭਾਰੇ ਜ਼ੋਰ ਪਾ ਪਾ ਵੈਰੀ ਦਬਕਾਂਵਦੇ ਨੇ
ਵਿਚ ਜੰਗਲਾਂ ਝੱਲਦੇ ਦੁਖ ਅਸੀਂ ਵੈਰੀ ਮਹਿਲਾਂ ਦੇ ਸੁਖ ਉਡਾਂਵਦੇ ਨੇ
ਅਸੀਂ ਭੁਖ ਦੇ ਦੁਖ ਪਏ ਜਾਲਦੇ ਹਾਂ ਵੈਰੀ ਮਜ਼ੇ ਦੇ ਦਿਨ ਲੰਘਾਂਵਦੇ ਨੇ
ਪੰਥ ਧੱਕਕੇ ਦੇਸ ਤੋਂ ਕੱਢ ਦਿਤਾ ਬੱਚੇ ਬੱਚੀਆਂ ਫੜ ਮਰਵਾਂਵਦੇ ਨੇ
ਲਵੇ ਬਦਲੇ ਪੰਥ ਕਰਤਾਰ ਸਿੰਘਾ ਵੈਰੀ ਚੰਮ ਦੇ ਦਮ ਚਲਾਂਵਦੇ ਨੇ

ਤਥਾ

ਜੇਕਰ ਪੰਥ ਮੁਸੀਬਤਾਂ ਵਿਚ ਪਿਆ ਹਾਕਮ ਬੈਠਕੇ ਮਜ਼ੇ ਉਡਾਨ ਕਾਹਨੂੰ
ਸਾਡੇ ਹੋਏ ਅਰਾਮ ਹਰਾਮ ਸਾਰੇ ਵੈਰੀ ਸੁਖ ਦੇ ਦਿਨ ਲੰਘਾਨ ਕਾਹਨੂੰ
ਅਸੀਂ ਫਿਰੀਏ ਜੰਗਲਾਂ ਵਿਚ ਰੁਲਦੇ ਸੌਣ ਸਰਦ ਖਾਨੀਂ ਮੁਸਲਮਾਨ ਕਾਹਨੂੰ
ਡੇਲੇ ਬੇਰ ਪੇਂਝੂ ਖਾਕੇ ਢਿੱਡ ਭਰੀਏ ਉਹ ਭੀ ਨਾਨ ਕਬਾਬ ਲੈ ਖਾਨ ਕਾਹਨੂੰ
ਥਾਂ ਪੰਥ ਤੋਂ ਸਾਰੇ ਜੇ ਖੁਸ ਗਏ ਐਸ਼ ਇਸਤਰਾਂ ਵੈਰੀ ਉਡਾਨ ਕਾਹਨੂੰ
ਬੱਚੇ ਬੱਚੀਆਂ ਸਾਡੇ ਜੇ ਰੁਲਦੇ ਨੇ ਗੋਦਾਂ ਵਿਚ ਵੈਰੀ ਲੈ ਖਿਡਾਨ ਕਾਹਨੂੰ
ਗੁਰਦਵਾਰਿਆਂ ਤੋਂ ਅਸੀਂ ਗਏ ਧੱਕੇ ਦੇਵਣ ਮਸਜਦੀਂ ਵੈਰੀ॰ ਅਜ਼ਾਨ ਕਾਹਨੂੰ
ਰੁਲਣ ਔਰਤਾਂ ਸਾਡੀਆਂ ਦੁਖੀ ਜੇਕਰ ਓਹ ਭੀ ਸਤਰਾਂ ਵਿਚ ਬੈਠਾਨ ਕਾਹਨੂੰ
ਪਾਲਾ ਧੁਪ ਜੇ ਅਸਾਂ ਨੂੰ ਪਿਆ ਜਰਨਾ ਜ਼ਰੀ ਬਾਫਤੇ ਵੈਰੀ ਹੰਡਾਨ ਕਾਹਨੂੰ
ਸਾਡੇ ਇੱਟ ਸਰਾਣੇ ਤੇ ਭੋਇੰ ਸੌਣਾ ਵੈਰੀ ਤਕੀਏ ਘਰੀਂ ਲਗਾਨ ਕਾਹਨੂੰ

()ਅਰਬੀ ਲਫਜ਼ ਹੈ ਅਰਥਾਤ ਬਾਂਗ

ਜੇਸੇ ਤਾਈਂ ਤੈਸੇ ਹੋਕੇ ਮਿਲ ਪਈਏ ਡਰ ਸੂਰਮੇ ਸਿਰ ਛਪਾਨ ਕਾਹਨੂੰ
ਸਾਡਾ ਧਰਮ ਪਿਆ ਵਿਚ ਖਤਰੇ ਦੇ ਅਸੀਂ ਬਣੇ ਫਿਰ ਮਰਦ ਮੈਦਾਨ ਕਾਹਨੂੰ
ਲਾਵੋ ਵੈਰੀਆਂ ਨੂੰ ਹੱਥ ਖਾਲਸਾ ਜੀ ਫਿਰੀਏ ਅਸੀਂ ਛੁਪਾਕੇ ਜਾਨ ਕਾਹਨੂੰ
ਆਪ ਮਰ ਮਿਟੋ ਕਰਤਾਰ ਸਿੰਘਾ ਰਹੇ ਜ਼ੁਲਮ ਦਾ ਦੇਸ ਨਿਸ਼ਾਨ ਕਾਹਨੂੰ

ਸਿੰਘਾਂ ਨੇ ਵੈਰੀਆਂ ਤੋਂ ਬਦਲੇ ਲੈਣੇ

ਦੂਰੋਂ ਨੇੜਿਉਂ ਤਦੋਂ ਹੋ ਗਏ ਕੱਠੇ ਘੇਰੇ ਗਿਰਦ ਲਾਹੌਰ ਦੇ ਪਾ ਦਿੱਤੇ
ਦਿਨ ਦੀਵੀਂ ਲੱਗੇ ਧਾੜੇ ਮਾਰਨੇ ਜੀ ਸ਼ੋਰ ਦੇਸ ਦੇ ਵਿਚ ਮਚਾ ਦਿੱਤੇ
ਚੁਣ ਹਾਕਮ ਖਾਨ ਅਮੀਰ ਵੱਡੇ ਮਾਰ ਖਾਕ ਦੇ ਨਾਲ ਮਿਲਾ ਦਿੱਤੇ
ਹੋਯਾ ਟਾਕਰਾ ਜਿਸ ਥਾਂ ਵੈਰੀਆਂ ਦਾ ਢੰਗੇ ਤੇਗ ਦੇ ਹੱਥ ਵਿਖਾ ਦਿੱਤੇ
ਦਿਤੇ ਸ਼ਾਨ ਗੁਮਾਨ ਭੁਲਾ ਸਾਰੇ ਬਹੁਤੇ ਤੇਗ ਦੇ ਘਾਟ ਲੰਘਾ ਦਿੱਤੇ
ਲੁਟ ਠਾਣੇ ਤਸੀਲਾਂ ਤੇ ਪਾ ਦਿੱਤੀ ਹਾਕਮ ਵੱਲ ਲਾਹੌਰ ਨਸਾ ਦਿੱਤੇ
ਕਾਜ਼ੀ ਪ ਜ਼ੀ ਭੱਜੇ ਚੁਗਲਖੋਰ ਸਾਰੇ ਸਿੰਘਾਂ ਜ਼ੁਲਮ ਦੇ ਮਜ਼ੇ ਚਖਾ ਦਿੱਤੇ
ਬਾਹਰ ਫਿਰਨਾ ਟੁਰਨਾ ਬੰਦ ਕੀਤਾ ਬੂਹੇ ਸ਼ਹਿਰਾਂ ਦੇ ਬੰਦ ਕਰਵਾ ਦਿੱਤੇ
ਹਾਕਮ ਫਿਰਨ ਲੁਕਾਉਂਦੇ ਸਿਰ ਸਾਰੇ ਜੇਹੜੇ ਆਏ ਕਾਬੂ ਝਟਕਾ ਦਿੱਤੇ
ਖਾਣੇ ਖਾਨਾਂ ਅਮੀਰਾਂ ਬਰਬਾਦ ਕੀਤੇ ਹੱਥ ਕੰਨਾਂ ਦੇ ਤਈਂ ਲੁਵਾ ਦਿੱਤੇ
ਤੋਬਾ ਤੋਬ ਪੰਜਾਬ ਦੇ ਵਿਚ ਮੱਚੀ ਸਿੰਘ ਜੀਉਂਦੇ ਹੈਨ ਜਤਾ ਦਿੱਤੇ
ਭੱਜੇ ਮੁਖਬਰ ਫਿਰਦੇ ਡਰ ਮੌਤੋਂ ਆਏ ਹਥ ਜੋ ਪਾਰ ਬੁਲਾ ਦਿੱਤੇ
ਲਿਆ ਖਾਲਸੇ ਬਦਲਾ ਹਥੋ ਹੱਥੀ ਲਾਹ ਖਾਨਾਂ ਦੇ ਸਾਰੇ ਹੀ ਚਾਅ ਦਿੱਤੇ
ਝਾਲੂ ਦੁਖਾਂ ਦੇ ਸਿੰਘ ਕਰਤਾਰ ਸਿੰਘਾ ਬੜੇ ਸਖਤੇ ਦਿਲ ਖੁਦਾ ਦਿੱਤੇ

ਤਥਾ

ਮਾਰ ਸਿੰਘਾਂ ਨੇ ਪਾ ਪੁਕਾਰ ਦਿਤੀ ਦਿਤੀ ਸੂਬੇ ਦੀ ਸੁਧ ਭੁਲਾਇ ਭਾਈ
ਤੋਬਾ ਤੋਬ ਜ਼ਾਲਮ ਸਾਰੇ ਕਰ ਉਠੇ ਹੱਥ ਕਰੜੇ ਖਾਲਸੇ ਲਾਇ ਭਾਈ
ਫੌਜਾਂ ਚਾੜ੍ਹੀਆਂ ਸੂਬੇ ਨੇ ਦੇਸ ਅੰਦਰ ਸਿੰਘ ਮੂਲੋਂ ਹੀ ਹਥ ਨਾ ਆਇ ਭਾਈ
ਛਾਪੇ ਮਾਰਦੇ ਲੱਗਦਾ ਦਾਓ ਜਦੋਂ ਜਾਂਦੇ ਬੜਾ ਨੁਕਸਾਨ ਪੁਚਾਇ ਭਾਈ
ਜਦੋਂ ਫੌਜ ਦਾ ਜ਼ੋਰ ਆ ਪੈ ਜਾਂਦਾ ਜਾਂਦੇ ਬਾਰ ਨੂੰ ਵਾਗ ਉਠਾਇ ਭਾਈ
ਵਿਚ ਝੱਲਾਂ ਦੇ ਵੜਕੇ ਛਿਪ ਜਾਂਦੇ ਫੌਜ ਡਰਦੀ ਅਗਾਂਹ ਨਾ ਜਾਇ ਭਾਈ
ਏਸੇ ਤਰ੍ਹਾਂ ਅੱਗੇ ਪਿੱਛੇ ਪਏ ਫਿਰਦੇ ਹੱਲੇ ਕਰਦੇ ਦਾਉ ਤਕਾਇ ਭਾਈ
ਖੇਡ ਮਚ ਰਹੀ ਕਰਤਾਰ ਸਿੰਘਾ ਰਹੀ ਅਮਨ ਦੀ ਸ਼ਕਲ ਨ ਕਾਇ ਭਾਈ

ਰੌਲੇ ਦਾ ਅਸਰ

ਵਿਚ ਦੇਸ ਸਾਰੇ ਹੌਲਾ ਪਿਆ ਭਾਰਾ ਡਰ ਹਾਕਮਾਂ ਦੇ ਪਾਸੋਂ ਖਾਇ ਕੋਈ ਨ
ਬਾਦਸ਼ਾਹੀ ਦਾ ਰਿਹਾ ਨ ਸ਼ਾਨ ਕੋਈ ਮੂਲੋਂ ਕਰਦੇ ਲੋਕ ਪ੍ਰਵਾਹਿ ਕੋਈ ਨ
ਫੌਜਾਂ ਫਿਰਦੀਆਂ ਰਹਿੰਦੀਆਂ ਦੇਸ ਅੰਦਰ ਟਕੇਭੇਜਦਾਪੈਂਚਉਗਰਾਹਿ ਕੋਈ ਨ
ਕੁਝ ਫੌਜਾ ਨੇ ਦੇਸ ਉਜਾੜ ਦਿਤਾ ਕਾਰੋਬਾਰ ਵਿਹਾਰ ਚਲਾਇ ਕੋਈ ਨ
ਬਾਹਰੋਂ ਫਸਲਾਂ ਨੂੰ ਸਿੰਘ ਲੁਟਖੜਦੇਗੱਲਾਜ਼ਿਮੀਦਾਰਾਂ ਘਰੀਂ ਆਇ ਕੋਈ ਨ
ਤਰੇ ਮਾਮਲਾ ਚੁੰਗੀ ਮਾਹਿਸੂਲ ਨਾਹੀਂ ਟਕੇ ਵਿਚ ਲਾਹੌਰ ਲਿਆਇ ਕੋਈ ਨ
ਖਰਚ ਫੌਜਾਂ ਦੇ ਸਿਰ ਤੇ ਚੜ੍ਹ ਰਹੇ ਸੂਬਾ ਕਰਦਾ ਤਲਬ ਅਦਾਇ ਕੋਈ ਨ
ਫੌਜੀ ਲੋਕ ਸਾਰੇ ਤੰਗ ਪਏ ਆ ਕੇ ਪੂਰੀ ਸਾਲ ਦੀ ਤਲਬ ਤਰਾਇ ਕੋਈ ਨ
ਚੂਹੇ ਵਿਚ ਖਜ਼ਾਨਿਆਂ ਨੱਚ ਰਹੇ ਸੂਬਾ ਸੋਚ ਰਿਹਾ ਪੇਸ਼ ਜਾਇ ਕੋਈ ਨ
ਤਿੰਨ ਸਾਲ ਦੇ ਟਕੇ ਕਰਤਾਰ ਸਿੰਘਾ ਸੂਬੇ ਬਾਦਸ਼ਾਹ ਪਾਸ ਪੁਚਾਇ ਕੋਈ ਨ

ਸ਼ਾਹੀ ਟਕੇ ਲੈਣ ਵਾਸਤੇ ਦਿਲੀਓਂ ਫੌਜ਼ ਦੀ ਚੜ੍ਹਾਈ

ਦਿਲੀ ਵਿਚ ਨ ਪਹੁੰਚਦਾ ਟਕਾ ਕੋਈ ਬਾਦਸ਼ਾਹ ਕਈ ਹੁਕਮ ਚੜ੍ਹਾਇ ਰਿਹਾ
ਸੂਬਾ ਦੇਇ ਕਿਥੋਂ ਪਲੇ ਕੁਝ ਭੀ ਨਾ ਕਈ ਹੀਲੇ ਬਹਾਨੇ ਬਣਾਇ ਰਿਹਾ
ਤਿੰਨ ਸਾਲ ਬੀਤੇ ਏਸੇ ਤਰ੍ਹਾਂ ਹੀ ਜੀ ਸੂਬਾ ਟਾਲ ਮਟੋਲੇ ਸੁਣਾਇ ਰਿਹਾ
ਆਖਰ ਬਾਦਸ਼ਾਹ ਨੇ ਫੌਜ ਚਾੜ੍ਹ ਦਿਤੀ ਗੁਸਾ ਦਿਲ ਦੇ ਵਿਚ ਵਧਾਇ ਰਿਹਾ
ਕਰਨਾ ਤਿੰਨ ਕ੍ਰੋੜ ਵਸੂਲ ਪੂਰਾ ਫੌਜਦਾਰ ਨੂੰ ਸ਼ਾਹ ਸਮਝਾਇ ਰਿਹਾ
ਸੂਬਾ ਆਕੀ ਹੋ ਗਿਆ ਕਰਤਾਰ ਸਿੰਘਾ ਭੇਜੇ ਟਕੇ ਨ ਹੋ ਗੁਮਰਾਹਿ ਰਿਹਾ

ਤਥਾ

ਹੈਬਤ ਖਾਂ ਤੇ ਖਾਂ ਅਬਦੁਲੇ ਤਾਈਂ ਬਾਦਸ਼ਾਹ ਨੇ ਤੁਰਤ ਚੜ੍ਹਾਯਾ ਏ
ਨਾਲ ਦੋ ਹਜ਼ਾਰ ਰੁਹੇਲਿਆਂ ਨੂੰ ਕਰ ਕਰੜਾ ਹੁਕਮ ਸੁਨਾਯਾ ਏ
ਸੂਬਾ ਟਕੇ ਨਾਹੀਂ ਜਦੋਂ ਤਕ ਦੇਵੇ ਫੌਜਦਾਰ ਤਾਈਂ ਸਮਝਾਯਾ ਏ
ਲੈਣਾ ਰੋਜ਼ ਦਾ ਪੰਜ ਹਜ਼ਾਰ ਖਰਚਾ ਭਾਰ ਸੂਬੇ ਲਾਹੌਰ ਤੇ ਪਾਯਾ ਏ
ਹੁਕਮ ਬਾਦਸ਼ਾਹੀ ਹੈਬਤ ਖਾਂ ਲੈ ਕੇ ਸਿਧਾ ਵਲ ਲਾਹੌਰ ਦੇ ਧਾਯਾ ਏ
ਬੈਠੇ ਆ ਬੂਹੇ ਕਰਤਾਰ ਸਿੰਘਾ ਸੂਬਾ ਵੇਖਦੇ ਸਾਰ ਘਬਰਾਯਾ ਏ

ਖਾਨ ਬਹਾਦਰ ਨੇ ਚਾਤਰੀ ਕਰਕੇ ਦਸਤਕ ਨੂੰ ਉਠਾਣਾ

ਬੈਠੀ ਬੂਹੇ ਤੇ ()ਦਸਤਕ ਬਾਦਸ਼ਾਹੀ ਸੂਬਾ ਤੰਗ ਪੈ ਕੇ ਘਬਰਾਵੰਦਾ ਏ
ਦੇਣਾ ਰੋਜ਼ ਦਾ ਪੰਜ ਹਜ਼ਾਰ ਔਖਾ ਕਰਾਂ ਕਿਸ ਤਰ੍ਹਾਂ ਸੋਚਾਂ ਦੁੜਾਵੰਦਾ ਏ

()ਅਹਿਦੀਏ ।

ਟਕੇ ਮੰਗਦੇ ਤਿੰਨ ਕਰੋੜ ਪੂਰੇ ਤਿੰਨ ਲੱਖ ਭੀ ਹੱਥ ਨ ਆਂਵਦਾ ਏ
ਅੰਤ ਹਾਰ ਕੇ ਦੇਸ ਦੇ ਪੈਂਚ ਸਾਰੇ ਸੂਬਾ ਆਪਣੇ ਪਾਸ ਬੁਲਾਂਵਦਾ ਏ
ਮੋਹਰੇ ਹੋ ਕੇ ਜਿਨ੍ਹਾਂ ਇਨਾਮ ਲਏ ਫੜ ਓਹਨਾਂ ਦੀ ਮੁੰਜ ਕੁਟਾਂਵਦਾ ਏ
ਓਹ ਭੀ ਦੇਣ ਕਿੱਥੋਂ ਹਥ ਵਿੱਚ ਕੁਝ ਨ ਭੁਖਾ ਦੇਸ ਪਿਆ ਕੁਰਲਾਂਵਦਾ ਏ
ਮਾਰ ਕੁਟ ਕੇ ਲੋਕਾਂ ਨੂੰ ਲੈਣ ਪੈਸੇ ਸ਼ੋਰ ਦੇਸ ਦੇ ਵਿੱਚ ਪੈ ਜਾਂਵਦਾ ਏ
ਕੁਝ ਦੇਸ ਵਿਚੋਂ ਕੁਝ ਚੁਕ ਕਰਜ਼ਾ ਸੂਬਾ ਚਾਰ ਕੁ ਲੱਖ ਬਨਾਂਵਦਾ ਏ
ਤਮ੍ਹਾਂ ਦੇ ਕੇ ਕੁਝ ਰੁਹੇਲਿਆਂ ਨੂੰ ਨਰਮ ਉਨ੍ਹਾ ਦੇ ਤਾਈਂ ਕਰਾਂਵਦਾ ਏ
ਥੋੜੇ ਥੋੜੇ ਟਕੇ ਲੱਦ ਗੱਡਿਆਂ ਤੇ ਬੂਹਿਓਂ ਦਸਤਕ ਤਾਈਂ ਉਠਾਵਦਾ ਏ
ਫੌਜ ਆਪਣੀ ਦੋ ਹਜ਼ਾਰ ਦਿੱਤੀ ਨਬੀ ਬਖਸ਼ ਨੂੰ ਨਾਲ ਚਲਾਂਵਦਾ ਏ
ਸਤਾਰਾਂ ਸੌ ਛਿਆਸੀ ਕਰਤਾਰ ਸਿੰਘਾ ਸੂਬਾ ਗਲੋਂ ਬਲਾ ਮਸਾਂ ਲਾਹਵਦਾ ਏ

ਸਿੰਘ ਨੇ ਬਾਦਸ਼ਾਹੀ ਟਕੇ ਲੁੱਟ ਲੈਣੇ

**() ਖਬਰ ਖਾਲਸੇ ਨੂੰ ਕਿਸੇ ਜਾਇ ਦਿੱਤੀ ਹੋ ਜਾਓ ਤੁਸੀਂ ਹੁਸ਼ਿਆਰ ਜਲਦੀ**
**ਟਕੇ ਬਾਦਸ਼ਾਹੀ ਲੱਦੇ ਜਾ ਰਹੇ ਨੇ ਪਾਵੋ ਕੱਠੀਆਂ ਹੋ ਅਸਵਾਰ ਜਲਦੀ**
**ਇਹ ਸੁਣਕੇ ਸਿੰਘਾਂ ਨੂੰ ਚਾ ਚੜ੍ਹ ਗਏ ਕੱਠੇ ਹੋ ਗਏ ਚਾਰ ਹਜ਼ਾਰ ਜਲਦੀ**
**ਝਟ ਨਿਕਲ ਛਬਾਲ ਦੀ ਬੀੜ ਵਿਚੋਂ ਹੋਇ ਵਲ ਸਰਾਂ ਉਡਾਰ ਜਲਦੀ**
**ਜੱਥੇ ਦੋ ਬਣਾ ਲਏ ਖਾਲਸੇ ਨੇ ਕੀਤੀ ਵਲ ਸਰਾਂ ਮੁਹਾਰ ਜਲਦੀ**
**ਅਗੇ ਫੌਜ ਬੇਖਤਰ ਸੀ ਪਈ ਸਾਰੇ ਸਿੰਘ ਜਾ ਪਏ ਇਕੋ ਵਾਰ ਜਲਦੀ**
**ਦਿਤੀ ਤੇਗ ਖੜਕਾ ਕਰਤਾਰ ਸਿੰਘ ਘਬਰਾ ਉੱਠੇ ਫੌਜਦਾਰ ਜਲਦੀ**

ਤਥਾ

ਪਾਯਾ ਤਿੰਨ ਹਜ਼ਾਰ ਨੇ ਜੰਗ ਜਾ ਕੇ ਸ਼ਾਹੀ ਫੌਜ ਦੇ ਲੋਕ ਘਬਰਾ ਗਏ
ਉੱਠ ਰੁੱਝ ਗਏ ਓਹਨਾਂ ਨਾਲ ਸਾਰੇ ਸਿੰਘ ਬਾਕੀ ਦੇ ਵੇਲਾ ਤਕਾ ਗਏ
ਸਿੰਘ ਲੜਦੇ ਪਿਛ੍ਹਾਂ ਨੂੰ ਹਟਣ ਲੱਗੇ ਦਾਉ ਸਿੰਘਾਂ ਪਾਸੋਂ ਵੈਰੀ ਖਾ ਗਏ
ਚਾਲ ਖੇਡ ਕੇ ਵੈਰੀਆਂ ਮੂਰਖਾਂ ਨੂੰ ਸਿੰਘ ਦੂਰ ਤੋੜੀ ਪਿਛੇ ਲਾ ਗਏ
ਜਦ ਫੌਜ ਸਾਰੀ ਦੂਰ ਚਲੀ ਗਈ ਸਿੰਘ ਪਿਛਲੇ ਘੋੜੇ ਕੁਦਾ ਗਏ
ਕੀਤਾ ਕਬਜ਼ਾ ਜਾ ਕੇ ਪੇਟੀਆਂ ਤੇ ਰਾਖੇ ਛੱਡ ਕੇ ਜਾਨ ਬਚਾ ਗਏ

---

()ਭਾਈ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਸੂਬੇ ਨੇ ਹੀ ਭਾਈ ਸਬੇਗ ਸਿੰਘ ਜੀ ਦੀ ਰਾਹੀਂ ਸਿੰਘਾਂ ਪਾਸੋਂ ਇਹ ਖਜਾਨਾ ਲੁਟਵਾਯਾ ਸੀ ਤਾਂ ਕਿ ਬਹਾਨਾ ਬਣ ਜਾਵੇ ਤੇ ਮੈਂ ਤਿੰਨਾਂ ਸਾਲਾਂ ਦੇ ਹਸਾਬੋਂ ਛੁਟਾਂ।

ਚੁਕ ਪੇਟੀਆਂ ਲੱਦੀਆਂ ਘੋੜਿਆਂ ਤੇ ਫ਼ਤ੍ਹੇ ਬੋਲ ਕੇ ਹੋ ਹਵਾ ਗਏ
ਓਧਰ ਫੌਜ ਦੇ ਨਾਲ ਜੋ ਸਿੰਘ ਲੜਦੇ ਇਕੋ ਵਾਰ ਹੀ ਮੂੰਹ ਭਵਾ ਗਏ
ਸੁੱਕੇ ਫੌਜ ਪਾਸੋਂ ਸਾਰੇ ਨਿਕਲ ਗਏ ਠੁੱਠ ਵੈਰੀਆਂ ਤਾਈਂ ਚੁਮਾ ਗਏ
ਸਿੰਘ ਫ਼ੌਜ ਦੇ ਹੱਥ ਨ ਕੋਈ ਆਯਾ ਮਜ਼ਾ ਤੇਗ ਦਾ ਚੰਗਾ ਚਖਾ ਗਏ
ਘੱਟਾ ਛਾਣ ਕੇ ਫੌਜ ਪਿਛਾਂਹ ਮੁੜੀ ਸਿੰਘ ਹੋਰ ਹੀ ਚੰਦ ਚੜ੍ਹਾ ਗਏ
ਗੱਡੇ ਪਏ ਖਾਲੀ ਕਰਤਾਰ ਸਿੰਘਾ ਅੱਖਾਂ ਅਗੇ ਹਨੇਰ ਆ ਛਾ ਗਏ

ਵਾਕ ਕਵੀ

ਸਿੰਘ ਵੜੇ ਝਬਾਲ ਦੀ ਬੀੜ ਅੰਦਰ ਫੌਜਦਾਰ ਪਿਛੇ ਫਿਰ ਹਾਰ ਗਏ
ਆਯਾ ਖਾਲਸਾ ਹਥ ਨ ਵੈਰੀਆਂ ਦੇ ਲੁਟ ਪੁਟ ਕੇ ਹੋ ਉਡਾਰ ਗਏ
ਮਾਝੇ ਵਿਚ ਗੁਜਾਰ ਕੇ ਚਿਰ ਥੋੜ੍ਹਾ ਵੱਲ ਦਿਲੀ ਦੇ ਹੋ ਲਾਚਾਰ ਗਏ
ਨਬੀ ਬਖਸ਼ ਲਾਹੌਰ ਨੂੰ ਮੁੜ ਗਿਆ ਸਿੰਘ ਕਰਕੇ ਹੱਥ ਦਿਖਾਰ ਗਏ
ਫੌਜਦਾਰ ਜਾ ਪਿਟਯਾ ਵਿਚ ਦਿਲੀ ਸਿੰਘ ਮਾਰ ਕੇ ਕਰ ਖੁਵਾਰ ਗਏ
ਟਕੇ ਲੁਟ ਲੈ ਗਏ ਕਰਤਾਰ ਸਿੰਘਾ ਬਹੁਤ ਸਾਰੇ ਸਿਪਾਹੀ ਭੀ ਮਾਰ ਗਏ

ਤਥਾ

ਚਾਰ ਲਖ ਆਯਾ ਹਥ ਖਾਲਸੇ ਦੇ ਚੰਗਾ ਰੱਬ ਸਬੱਬ ਇਹ ਲਾ ਦਿਤਾ
ਸਿੰਘ ਬੀੜ ਦੇ ਵਿਚ ਜਾ ਹੋਇ ਕੱਠੇ ਪੈਸਾ ਇਕ ਥਾਂ ਜਮ੍ਹਾ ਕਰਾ ਦਿਤਾ
ਜੱਥੇਦਾਰ ਦੀਵਾਨ ਦਰਬਾਰਾ ਸਿੰਘ ਤੇ ()ਹਰੀ ਸਿੰਘ ਦੇ ਹੱਥ ਫੜਾ ਦਿਤਾ
ਓਹਨਾਂ ਕੱਢ ਦਸਵੰਧ ਸਤਿਗੁਰੂ ਜੀ ਦਾ ਹਿਸਾ ਅੰਮ੍ਰਿਤਸਰ ਪੁਚਾ ਦਿਤਾ
ਮਨੀ ਸਿੰਘ ਜੀ ਨੇ ਲੰਗਰ ਵਿਚ ਪਾਯਾ ਭੁਖੇ ਆਜਜ਼ਾਂ ਤਾਈਂ ਖੁਲਾ ਦਿਤਾ
ਬਾਕੀ ਵੰਡ ਲਿਆ ਇਕੋ ਜਿਹਾ ਸਭਨਾ ਤੇ ੍ਰਦਲਿੱਦਰ ਤਾਈਂ ਗੁਵਾ ਦਿਤਾ
ਨਵੇਂ ਸਾਜ਼ ਹੱਥਯਾਰ ਖਰੀਦ ਲਏ ਬਹੁਤਾ ਗੋਲੀ ਬਾਰੂਦ ਮੰਗਾ ਦਿਤਾ
ਬੈਠੇ ਸੁਤਿਆਂ ਤਾਈਂ ਕਰਤਾਰ ਸਿੰਘਾ ਧਨ ਰੱਬ ਨੇ ਆਪ ਬੁਲਾ ਦਿਤਾ

ਸੂਬੇ ਖਾਨ ਬਹਾਦਰ ਦੀ ਚਾਲਾਕੀ

ਸੂਬਾ ਦਿਲੋਂ ਤਾਂ ਹੋ ਗਿਆ ਬੜਾ ਰਾਜ਼ੀ ਅਰਜ਼ੀ ਲਿਖਦਾ ਫ਼ੈਬ ਜਤਾਇ ਸ਼ਾਹਾ
ਸੁਣੀ ਅਰਜ਼ ਜਹਾਂ ਪਨਾਹ ਮੇਰੀ ਟਕੇ ਕੱਠੇ ਕੀਤੇ ਹੁਕਮ ਪਾਇ ਸ਼ਾਹਾ
ਕੌਡੀ ਕੌਡੀ ਗਿਣਕੇ ਲੱਦ ਗੱਡਿਆਂ ਤੇ ਦਿਤੇ ਦਿੱਲੀ ਦੇ ਵੱਲ ਚਲਾਇ ਸ਼ਾਹਾ
ਫੌਜ ਦੋ ਹਜ਼ਾਰ ਭੀ ਨਾਲ ਕੀਤੀ ਬੜੀ ਭਾਰੀ ਤਾਕੀਦ ਕਰਾਇ ਸ਼ਾਹਾ

---

()ਹਰੀ ਸਿੰਘ ਲਾਂਗਰੀ ਸੀ। ੍ਰਨਵੇਂ ਸਾਜ਼ ਸਾਮਾਨ ਬਣਾ ਲਏ।

ਪਹੁੰਚੇ ਪਟੀ ਦੇ ਪਰਗਨੇ ਜਿਸ ਵੇਲੇ ਪਏ ਸਿੰਘ ਕਿਤੋਂ ਸਾਰ ਪਾਇ ਸ਼ਾਹਾ
ਧਾੜਾ ਮਾਰਿਓ ਨੇ ਆ ਕੇ ਦਿਨਦੀਵੀਂ ਗਏ ਬੜਾ ਨੁਕਸਾਨ ਪੁਚਾਇ ਸ਼ਾਹਾ
ਗਡੇ ਅਸੀਂ ਲਦੇ ਹੈਸਨ ਟਕਿਆਂ ਦੇ ਲੈ ਗਏ ਉਹ ਖੋਹ ਖੁਹਾਇ ਸ਼ਾਹਾ
ਪੇਸ਼ ਗਈ ਨ ਫੌਜ ਦੀ ਨਾਲ ਉਹਨਾਂ ਮਾਰੀ ਗਈ ਭੀ ਕੁਝ ਸਿਪਾਹਿ ਸ਼ਾਹਾ
ਏਸ ਕੌਮ ਮੈਨੂੰ ਬੜਾ ਤੰਗ ਕੀਤਾ ਹੈ ਰਖਿਆ ਗਦਰ ਮਚਾਇ ਸ਼ਾਹਾ
ਲੁਟ ਪੁਟ ਕੇ ਦੇਸ ਬਰਬਾਦ ਕੀਤਾ ਨਹੀਂ ਕਿਸੇ ਦੀ ਕਰਨ ਪਰਵਾਹਿ ਸ਼ਾਹਾ
ਮੈਂ ਥੱਕ ਲੱਥਾ ਫੌਜਾਂ ਚਾੜ੍ਹ ਕਰਕੇ ਮੈਥੋਂ ਗਏ ਨਹੀਂ ਮੂਲ ਦਬਾਇ ਸ਼ਾਹਾ
ਸ਼ੇਰਾਂ ਵਾਂਗ ਬੇ-ਖਤਰ ਹੋ ਫਿਰਨ ਭੌਂਦੇ ਕਰ ਛਡਿਆ ਦੇਸ ਤਬਾਹਿ ਸ਼ਾਹਾ
ਏਸੇ ਤਰ੍ਹਾਂ ਜੇ ਵਧਦੇ ਗਏ ਵੈਰੀ ਸਾਡੀ ਦੇਣਗੇ ਸ਼ਾਹੀ ਮੁਕਾਇ ਸ਼ਾਹਾ
ਜਿਵੇਂ ਗਦਰ ਪੰਜਾਬ ਦਾ ਮਿਟ ਜਾਵੇ ਫੌਜ ਦਿਲੀਓਂ ਲਈ ਚੜ੍ਹਾਇ ਸ਼ਾਹਾ
ਭਾਰੀ ਸਾਜ਼ ਸਮਾਨ ਲੈ ਆਉਣ ਓਥੋਂ ਦੂਰ ਸਿੰਘਾਂ ਨੂੰ ਕਰਨ ਧਕਾਇ ਸ਼ਾਹਾ
ਹੀਲਾ ਝਬਦੇ ਕਰ ਕਰਤਾਰ ਸਿੰਘਾ ਜਿਵੇਂ ਦੂਰ ਬਲਾ ਹੋ ਜਾਇ ਸ਼ਾਹਾ

ਵਾਕ ਕਵੀ

ਗਯਾਨਸਿੰਘ ਗਯਾਨੀ ਜੀਇਉਂ ਲਿਖਦੇ ਕੀਤੀਸੂਬੇ ਨੇ ਇਹ ਚਤੁਰਾਈ ਸੀ ਜੀ
ਪਹਿਲਾਂ ਆਪੇ ਖਜ਼ਾਨਾ ਲੁਟਾ ਦਿਤਾ ਦਿਲੀ ਚੁਗਲੀ ਫੇਰ ਲਿਖਾਈ ਸੀ ਜੀ
ਦੋਹਾਂ ਪਾਸਿਆਂ ਤੋਂ ਸਚਾ ਹੋਇ ਗਿਆ ਸੂਬੇ ਸਿਰੋਂ ਬਲਾ ਇਉਂ ਲਾਹੀ ਸੀ ਜੀ
ਓਧਰ ਬਾਦਸ਼ਾਹ ਦੇ ਪਾਸ ਕਰ ਅਰਜ਼ੀ ਸਿੰਘਾਂ ਵਾਸਤੇ ਫੌਜ ਮੰਗਾਈ ਸੀ ਜੀ
ਏਧਰ ਸਿੰਘਾਂ ਨੂੰ ਧਮਕੀ ਲਿਖ ਘੱਲੀ ਵਡੀ ਕਰ ਮਗਰੂਰੀ ਦਿਖਾਈ ਸੀ ਜੀ
ਪੈਸਾ ਮੋੜ ਦਿਹੋ ਜਿੰਨਾ ਲੁਟਿਆ ਜੇ ਦਿਤੀ ਧਮਕੀ ਨਾਲ ਸਫਾਈ ਸੀ ਜੀ
ਅਗੋਂ ਸਿੰਘਾਂ ਨੇ ਠੋਕ ਜਵਾਬ ਦਿਤਾ ਤੈਨੂੰ ਕਿਸ ਇਹ ਗਲ ਸਿਖਾਈ ਸੀ ਜੀ
ਮਾਸ ਸ਼ੇਰਾਂ ਦੀ ਦਾੜ੍ਹਾਂ ਚੋਂ ਮੰਗਦਾ ਤੂੰ ਬੇਵਕੂਫ ਹੈਂ, ਸਚ ਸੁਨਾਈ ਸੀ ਜੀ
ਪੈਸਾ ਹੁਣ ਤੇਰਾ ਪਿਆ ਰਿਹਾ ਕਿਥੇ ਮੌਜ ਚਾਰ ਦਿਨ ਸਿੰਘਾਂ ਉਡਾਈ ਸੀ ਜੀ
ਤੇਰੇ ਦਾਬਿਆਂ ਨੂੰ ਸਿੰਘ ਮੰਨਦੇ ਨਹੀਂ ਦਸੀ ਖਾਲਸੇ ਬੇਪਰਵਾਹੀ ਸੀ ਜੀ
ਜ਼ੋਰ ਲਾ ਤੇਰਾ ਜਿੰਨਾ ਲਗਦਾ ਏ ਅਗ ਮਾਰ ਤਾਹਨੇ ਭੜਕਾਈ ਸੀ ਜੀ
ਤੇਰੇ ਨਾਲ ਸਾਡਾ ਮੇਲ ਕਾਸਦਾ ਏ ਕੀਤੀ ਸੂਬੇ ਕਿਹੜੀ ਭਲਿਆਈ ਸੀ ਜੀ
ਸਿੰਘਾਂ ਕੁਝ ਪਰਵਾਹ ਨ ਮੂਲ ਕੀਤੀ ਆਸ ਇਕ ਕਰਤਾਰ ਰਖਾਈ ਸੀ ਜੀ
ਜਾਣ ਬੁਝ ਸੂਬੇ ਕਰਤਾਰ ਸਿੰਘਾ ਕਲ੍ਹਾ ਦੇਸ ਦੇ ਵਿਚ ਵਧਾਈ ਸੀ ਜੀ

ਪੰਜਾਬ ਦਾ ਬੰਦੋਬਸਤ ਕਰਣ ਵਾਸਤੇ ਦਿੱਲੀਓਂ ਸ਼ਾਹੀ ਫੌਜ ਦੀ ਚੜ੍ਹਾਈ

ਬਾਦਸ਼ਾਹ ਨੂੰ ਪੁਜੀਆਂ ਖਬਰਾਂ ਇਹ ਸਿੰਘਾਂ ਬੜਾ ਅਧਮੂਲ ਮਚਾਯਾ ਏ
ਮੇਰੇ ਖਾਸ ਖਜ਼ਾਨੇ ਨੂੰ ਲੁਟ ਲਿਆ ਮੇਰਾ ਖੌਫ ਨਾ ਰਤੀ ਰਖਾਯਾ ਏ
ਹੈਬਤ ਖਾਂ ਹੋਰੀ ਨਾਲੇ ਜਾ ਪਿੱਟੇ ਬਾਦਸ਼ਾਹ ਦਾ ਗੁਸਾ ਚਮਕਾਯਾ ਏ
ਨਾਲੇ ਸੂਬੇ ਲਾਹੌਰ ਦੀ ਗਈ ਅਰਜ਼ੀ ਝੂਠ ਜੋੜ ਪਹਾੜ ਬਣਾਯਾ ਏ
ਗੁਸਾ ਖਾ ਮੁਹੰਮਦ ਸ਼ਾਹ ਨੇ ਜੀ ਚੜ੍ਹੇ ਫੌਜ, ਇਹ ਹੁਕਮ ਸੁਣਾਯਾ ਏ
ਖੁਰਾ ਖੋਜ ਮਿਟਾ ਦਿਹੋ ਖਾਲਸੇ ਦਾ ਜਿਸ ਦੇਸ ਬਰਬਾਦ ਕਰਾਯਾ ਏ
ਸਫਦਰ ਖਾਂ ਵੱਡੇ ਜ਼ਫਰ ਜੰਗ ਤਾਈਂ ਖਾਂ ਨਜ਼ੀਬ ਭੀ ਨਾਲ ਰਲਾਯਾ ਏ
ਮੋਮਨ ਖਾਂ ਰੁਹੇਲੇ ਨੂੰ ਨਾਲ ਕੀਤਾ ਵੱਡਾ ਜੰਗੀ ਸਮਾਨ ਦਵਾਯਾ ਏ
ਦੇਇਕੇ ਵੀਹ ਹਜ਼ਾਰ ਜਵਾਨ ਚੁਣਵਾਂ ਰਸਦ ਬਸਦ ਸਾਮਾਨ ਲਦਵਾਯਾ ਏ
ਲਿਖੇ ਵਲ ਪੰਜਾਬ ਦੇ ਹੁਕਮ ਸਖਤੇ ਸਾਰੇ ਹਾਕਮਾਂ ਤਾਈਂ ਜਤਾਯਾ ਏ
ਸ਼ਾਹੀ ਫੌਜ ਦੀ ਰਲ ਇਮਦਾਦ ਕਰੋ ਬਾਦਸ਼ਾਹ ਨੇ ਇਹ ਫਰਮਾਯਾ ਏ
ਸਿੱਖੀ ਕੌਮ ਨੂੰ ਦੇਸ ਤੋਂ ਦੂਰ ਕਰਨਾ ਧੱਕਾ ਸ਼ਾਹੀ ਨੂੰ ਜਿਸਨੇ ਲਾਯਾ ਏ
ਹੋਰ ਸਾਰੇ ਪੰਜਾਬ ਦੇ ਸੂਬਿਆਂ ਨੂੰ ਸ਼ਾਹ ਚੰਗੀ ਤਰਾਂ ਧਮਕਾਯਾ ਏ
ਬੰਦੋਬਸਤ ਕਰਕੇ ਭਾਰੇ ਬਾਦਸ਼ਾਹ ਨੇ ਵਡੀ ਫੌਜ ਦੇ ਤਈਂ ਚੜ੍ਹਾਯਾ ਏ
ਕੀਤਾ ਕੂਚ ਰੁਹੇਲਿਆਂ ਦਿੱਲੀਓਂ ਜਾ ਏਧਰ ਸਿੰਘਾਂ ਨੇ ਵੀ ਸੁਣ ਪਾਯਾ ਏ
ਜੱਥੇ ਕਠੇ ਹੋ ਗਏ ਕਰਤਾਰ ਸਿੰਘਾ ਬੈਠ ਖਾਲਸੇ ਮਤਾ ਪਕਾਯਾ ਏ

ਸਿੰਘਾਂ ਨੇ ਸ਼ਾਹੀ ਫੌਜ ਤੇ ਛਾਪੇ ਮਾਰਨੇ

ਮਾਰੋ ਮਾਰ ਕਰਦੀ ਫੌਜ ਚਲੀ ਆਉਂਦੀ ਸਿੰਘ ਟਾਕਰੇ ਲਈ ਤਿਆਰ ਹੋਏ
ਸਤਾਰਾਂ ਸੌ ਅੱਸੀ ਉਤੇ ਸੱਤ ਹੈਸੀ ਜੱਥੇ ਲੰਘ ਸਤਲੁਜ ਤੋਂ ਪਾਰ ਹੋਏ
ਫੌਜ ਨੇੜੇ ਸਰਹਿੰਦ ਦੇ ਆਣ ਢੁੱਕੀ ਤਿਆਰ ਸਿੰਘ ਭੀ ਉਤੇ ਸ਼ਿਕਾਰ ਹੋਏ
ਛਾਪੇ ਜਾ ਮਾਰੇ ਉਤੇ ਫੌਜ ਦੇ ਜੀ ਭੇੜ ਕਈ ਥਾਂ ਨਾਲ ਤਲਵਾਰ ਹੋਏ
ਕਦੇ ਦਿਨੇ ਪੈਂਦੇ ਕਦੇ ਰਾਤ ਪੈਂਦੇ ਆਉਂਦੇ ਹੱਥ ਨਾ ਵੈਰੀ ਲਾਚਾਰ ਹੋਏ
ਖੋਹ ਖਿੰਝ ਅਸਬਾਬ ਨੂੰ ਨੱਠ ਜਾਂਦੇ ਲੜ ਸੈਂਕੜੇ ਵੈਰੀ ਸਥਾਰ ਹੋਏ
ਕਈ ਵਾਰ ਸਮਾਨ ਤੇ ਰਸਦ ਲੈ ਗਏ ਗੁੰਮ ਫੌਜ ਦੇ ਬਹੁਤ ਹਥਿਆਰ ਹੋਏ
ਫੌਜ ਮਾਰੀਦੀ ਕੁਟੀਦੀ ਚਲੀ ਔਂਦੀ ਅਗੋਂ ਹਾਕਮ ਆ ਮਦਦਗਾਰ ਹੋਏ
ਫੌਜ ਵਿਚ ਪੰਜਾਬ ਦੇ ਲੰਘ ਆਈ ਮੁਸਲਮਾਨ ਸਾਬੀ ਗੁਸਾ ਧਾਰ ਹੋਏ
ਸੂਬੇ ਰਲੇ ਸਾਰੇ ਕਰਤਾਰ ਸਿੰਘਾ ਕੱਠੇ ਧਾਰਕੇ ਮਜ਼ੁਬੀ ਖਾਰ ਹੋਏ

ਸਿੰਘਾਂ ਨੂੰ ਬਿਪਤਾ

ਜੋਰ ਹਾਕਮਾਂ ਦਾ ਗਿਆ ਵੱਧ ਭਾਰਾ ਸ਼ਾਹੀ ਫੌਜ ਦੀ ਸ਼ਹਿ ਨੂੰ ਪਾ ਕਰਕੇ
ਉਠ ਪਏ ਅਮੀਰ ਤੇ ਖਾਨ ਸਾਰੇ ਦਿਲੋਂ ਮਜ਼ਬੀ ਖਾਰ ਵਧਾ ਕਰਕੇ
ਮੌਕਾ ਮਿਲਿਆ ਬਦਲੇ ਲੈਣ ਦਾ ਜੀ ਮੁਸਲਮਾਨ ਉਠੇ ਗੁਸਾ ਖਾ ਕਰਕੇ
ਕੱਠਾ ਦੇਸ ਹੋਕੇ ਪਿਆ ਖਾਲਸੇ ਤੇ ਜੋਸ਼ ਦਿਲਾਂ ਦੇ ਵਿਚ ਰਖਾ ਕਰਕੇ
ਮੌਕਾ ਤਾੜ ਗਏ ਸਿੰਘ ਨਿਕਲ ਸਾਰੇ ਵਾਗ ਵੱਲ ਪਹਾੜ ਉਠਾ ਕਰਕੇ
ਕੁਝ ਮੰਡੀ ਤੇ ਕੁੱਲੂ ਨੂੰ ਚੜ੍ਹ ਗਏ ਗਏ ਬਾਰ ਵੱਲੇ ਬਹੁਤੇ ਧਾ ਕਰਕੇ
ਕਾਹਨੂੰਵਾਨ ਦੇ ਝੱਲਾਂ ਦੇ ਵਿਚ ਵੜ ਗਏ ਪੱਲਾ ਭਾਰੇ ਤੂਫਾਨੋਂ ਛੁਡਾ ਕਰਕੇ
ਕਿਰਤੀ ਸਿੰਘ ਗਏ ਫਸ ਮੌਤ ਦੇ ਮੂੰਹ ਕਿੱਧਰ ਜਾਣ ਉਹ ਜਿੰਦ ਛੁਪਾ ਕਰਕੇ
ਪਿਆ ਵਿਚ ਪੰਜਾਬ ਦੇ ਆਣ ਰੌਲਾ ਫੌਜਾਂ ਫਿਰਦੀਆਂ ਟੋਲੇ ਬਣਾ ਕਰਕੇ
ਦੇਸੀ ਲੋਕ ਰਲ ਗਏ ਕਰਤਾਰ ਸਿੰਘਾ ਵੈਰ ਲੈਣ ਦਾ ਸਮਾਂ ਤਕਾ ਕਰਕੇ

ਤੁਥਾ

ਜੰਗੀ ਸਿੰਘ ਤਾਂ ਆਵਣੇ ਹਥ ਔਖੇ ਬਹੁਤੇ ਕਿਰਤੀ ਲੋਕ ਸਤਾਇ ਗਏ
ਕੰਮ ਕਾਰ ਕਰਦੇ ਪਿੰਡਾਂ ਵਿਚ ਜਿਹੜੇ ਫੜ ਬਹੁਤੇ ਬੇਦੋਸ਼ੇ ਮਰਵਾਇ ਗਏ
ਬੱਚੇ ਬੱਚੀਆਂ ਸਿੰਘਾਂ ਦੇ ਫੜਕੇ ਜੀ ਮਾਰ ਤੇਗ ਦੇ ਘਾਟ ਲੰਘਾਇ ਗਏ
ਦਾੜ੍ਹੀ ਕੇਸਾਂ ਵਾਲੇ ਜਿੰਨੇ ਨਜ਼ਰ ਆਏ ਵਾਹ ਲਗਦੀ ਮਾਰ ਮੁਕਾਇ ਗਏ
ਪਿੰਡ ਪਿੰਡ ਫਿਰਕੇ ਪੁਛ ਮੁਖਬਰਾਂ ਤੋਂ ਘਰ ਸਿੰਘਾਂ ਦੇ ਢਾਹ ਫੂਕਾਇ ਗਏ
ਕਈ ਲੜ ਕੇ ਸਿੰਘ ਸ਼ਹੀਦ ਹੋਏ ਫੜ ਸੈਂਕੜੇ ਮਾਰ ਖਪਾਇ ਗਏ
ਬਹੁਤੇ ਬਾਲ ਬੱਚੇ ਲੈ ਕੇ ਦੌੜ ਗਏ ਸਿੰਘ ਦੇਸ ਤੋਂ ਬਾਹਰ ਧਕਾਇ ਗਏ
ਜ਼ੋਰ ਨਾਲ ਹਿੰਦੂ ਫੜ ਪਿੰਡਾਂ ਵਿਚੋਂ ਬਹੁਤੇ ਮੁਸਲਮਾਨ ਬਣਾਇ ਗਏ
ਉਤੇ ਹਿੰਦੂਆਂ ਭੀ ਲੁਟ ਮਾਰ ਹੋਈ ਡੀਲੇ ਨਾਲ ਕਮਾਦ ਪਿੜਾਇ ਗਏ
ਹੋਯਾ ਦੇਸ ਬਰਬਾਦ ਕਰਤਾਰ ਸਿੰਘਾ ਬੰਦੋਬਸਤ ਚੰਗੇ ਕਰਵਾਇ ਗਏ

ਬਾਦਸ਼ਾਹੀ ਫੌਜ ਨੇ ਦਿੱਲੀ ਨੂੰ ਜਾਣਾ

ਸੂਬੇ ਖਾਨ ਬਹਾਦਰ ਚਾਲ ਖੇਡੀ ਰਾਜਨੀਤ ਦੇ ਫੰਧ ਚਲਾਇ ਚੰਗੇ
ਫੌਜ ਨਾਲ ਆਰਾਮ ਦੇ ਮੁੜ ਜਾਵੇ ਖੁਲ੍ਹੇ ਪਾਜ ਇਹ ਫਿਕਰ ਦੁੜਾਇ ਚੰਗੇ
ਇਹ ਲੈਣ ਵਡਿਆਈਆਂ ਬਾਦਸ਼ਾਹ ਤੋਂ ਬੰਦੋਬਸਤ ਅਸੀਂ ਕਰ ਆਇ ਚੰਗੇ
ਗਦਰ ਸੂਬੇ ਪੰਜਾਬ ਤੋਂ ਰੁਕਿਆ ਨ ਸਿੱਖ ਜਾ ਕੇ ਅਸਾਂ ਦਬਾਇ ਚੰਗੇ
ਮੇਰੀ ਹੋਵੇਗੀ ਬੜੀ ਬੇਰੋਹਬੀ ਓਥੇ ਚਾਲੇ ਓਸਨੇ "ਇਉਂ" ਸੁਚਾਇ ਚੰਗੇ

ਹੀਲਾ ਕਰ ਸੁਬੇਗ ਸਿੰਘ ਨਾਲ ਮਿਲਕੇ ਸਿੰਘਾਂ ਪਾਸੋਂ ਫੌਜੀ ਲੁਟਵਾਇ ਚੰਗੇ
ਛੰਭਾਂ ਜੰਗਲਾਂ ਦੇ ਵਿਚ ਫੇਰ ਕਰਕੇ ਤੰਬੇ ਓਹਨਾਂ ਦੇ ਸੀ ਪੜਵਾਇ ਚੰਗੇ
ਸਿੰਘ ਗਏ ਮੁਲਤਾਨ ਨੂੰ ਨਿਕਲ ਸਾਰੇ ਗੰਜੀ ਬਾਦ ਦੇ ਵਿਚ ਫਿਰਾਇ ਚੰਗੇ
ਫੇਰ ਫੇਰਕੇ ਉਨ੍ਹਾਂ ਨੂੰ ਔਖੀ ਬਾਈਂ ਸ਼ਾਹੀ ਫੌਜ ਦੇ ਲੋਕ ਸਤਾਇ ਚੰਗੇ
ਹੈਸਨ ਸਾਰੇ ਹੀ ਦਿਲੀ ਦੇ ਲਾਲ ਬਾਂਕੇ ਧੁਪਾਂ ਵਿਚ ਫਿਰਦੇ ਘਬਰਾਇ ਚੰਗੇ
ਕਈ ਵਾਰ ਸਿੰਘਾਂ ਪੈਕੇ ਮਾਰ ਛਾਪੇ ਚਾ ਜੰਗ ਦੇ ਉਨ੍ਹਾਂ ਦੇ ਲਾਹਿ ਚੰਗੇ
ਥੱਕ ਟੁੱਟਕੇ ਮੁੜੇ ਕਰਤਾਰ ਸਿੰਘਾ ਹੱਥ ਕੰਨਾਂ ਦੇ ਉਤੇ ਲਵਾਇ ਚੰਗੇ

### ਦਿੱਲੀ ਵਿਚ ਰੀਪੋਰਟਾਂ

ਫੌਜਦਾਰਾਂ ਨੇ ਜਾ ਵਧਾਈ ਦਿਤੀ ਅਸੀਂ ਬਾਦਸ਼ਾਹ ਹੁਕਮ ਬਜਾ ਆਏ
ਦੌਰਾ ਕਰ ਪੰਜਾਬ ਦੇ ਵਿਚ ਸਾਰੇ ਮਾਰ ਸਿੰਘਾਂ ਨੂੰ ਗਦਰ ਮਿਟਾ ਆਏ
ਸਿੰਘ ਵਿਚ ਪੰਜਾਬ ਦੇ ਰਿਹਾ ਕੋਈ ਨਾ ਅੱਗੋਂ ਵਾਸਤੇ ਝੇੜਾ ਮੁਕਾ ਆਏ
ਜਿਹੜੇ ਬਚੇ ਉਹ ਦੇਸ ਨੂੰ ਛੱਡ ਗਏ ਘਾਟ ਘਾਟ ਸਭ ਉਹਨਾਂ ਦੇ ਢਾਹ ਆਏ
ਹਿੰਦੂ ਸੈਂਕੜੇ ਜ਼ੋਰ ਦੇ ਨਾਲ ਅਸੀਂ ਵਿਚ ਦੀਨ ਇਸਲਾਮ ਮਿਲਾ ਆਏ
ਲਵੋ ਸੁਖ ਦੀ ਨੀਂਦ ਕਰਤਾਰ ਸਿੰਘਾ ਅਸੀਂ ਬੜੀ ਮੁਹਿੰਮ ਨਿਭਾ ਆਏ

### ਸਿੰਘਾਂ ਨੇ ਫੌਜ ਗਈ ਪਿਛੋਂ ਫੇਰ ਪੰਜਾਬ ਵਿਚ ਦਰਸ਼ਨ ਦੇਣੇ

ਸਿੰਘਾਂ ਸੁਣਲਿਆ ਫੌਜਾਂ ਮੁੜ ਗਈਆਂ ਪਰਤ ਰੇਰ ਪੰਜਾਬ ਨੂੰ ਆਇ ਮੁੜ ਕੇ
ਬੀਕਾਨੇਰ ਪਹਾੜ ਤੋਂ ਚਲੇ ਆਏ ਮੂੰਹ ਦੇਸ ਦੇ ਵੱਲ ਭੁਵਾਇ ਮੁੜਕੇ
ਝੱਲਾਂ ਜੰਗਲਾਂ ਦੇ ਵਿਚੋਂ ਨਿਕਲਕਰਕੇ ਆਣ ਦਰਸ ਦੀਦਾਰ ਦਿਖਾਇ ਮੁੜਕੇ
ਥਾਂ ਥਾਂ ਜੱਥੇ ਨਮੂਦਾਰ ਹੋਏ ਵੇਖ ਖਾਨ ਅਮੀਰ ਘਬਰਾਇ ਮੁੜਕੇ
ਚਾਲੇ ਆਪਣੇ ਫੇਰ ਉਹ ਸ਼ੁਰੂ ਕੀਤੇ ਬੂਹੇ ਸ਼ਹਿਰ ਦੇ ਬੰਦ ਕਰਾਇ ਮੁੜਕੇ
ਹੋਇ ਸਿੰਘਾਂ ਉਤੇ ਜਿੰਨੇ ਜ਼ੁਲਮ ਪਿੱਛੇ ਦੂਣੇ ਬਦਲੇ ਕਰ ਭੁਗਤਾਇ ਮੁੜਕੇ
ਖਾਨੇ ਖਾਨਾਂ ਅਮੀਰਾਂ ਦੇ ਪਿੰਡਾਂ ਵਿਚੋਂ ਧਾਰ ਤੇਗ ਦੀ ਵਿਚ ਰੁੜ੍ਹਾਇ ਮੁੜਕੇ
ਮੁਸਲਮਾਨ ਨੱਠੇ ਛੱਡ ਪਿੰਡਾਂ ਤਾਈਂ ਸੂਬੇ ਪਾਸ ਆ ਦੁਖ ਸੁਣਾਇ ਮੁੜਕੇ
ਧਾੜੇ ਮਾਰ ਲਾਹੌਰ ਦੇ ਵਿਚ ਸਿੰਘਾਂ ਦਿਨ ਦੀਵੀਂ ਬਾਜ਼ਾਰ ਲੁਟਾਇ ਮੁੜਕੇ
ਮੁਸਲਮਾਨ ਜ਼ੋਰੀ ਜਿਹੜੇ ਲੋਕ ਹੋਏ ਸ਼ੁਧ ਕਰਕੇ ਨਾਲ ਰਲਾਇ ਮੁੜਕੇ
ਚੁੱਕੀ ਜ਼ਾਲਮਾਂ ਹਾਕਮਾਂ ਅੱਤ ਜਿਹੜੀ ਧੌਣਾਂ ਭੰਨਕੇ ਸਾਰੇ ਬੈਠਾਇ ਮੁੜਕੇ
ਹੋਸ਼ ਫੇਰ ਗਰੀਬਾਂ ਨੂੰ ਆਉਣ ਲੱਗੀ ਭਾਰ ਜ਼ੁਲਮ ਦੇ ਸਿਰਾਂ ਤੋਂ ਲਾਹਿ ਮੁੜਕੇ
ਘਰੀਂ ਹਿੰਦੂਆਂ ਦੀ ਦੀਵੇ ਬਲਣ ਲੱਗੇ ਸੰਖ ਮੰਦਰਾਂ ਵਿਚ ਵਜਾਇ ਮੁੜਕੇ

ਸੂਬਾ ਵੇਖਕੇ ਬੜਾ ਹੈਰਾਨ ਹੋਯਾ ਸਿੰਘਾਂ ਆਣ ਅਧਮੂਲ ਮਚਾਇ ਮੁੜਕੇ
ਕਾਬੂ ਆਂਵਦੀ ਕੌਮ ਨ ਅਸਾਂ ਦੇ ਇਹ ਸੂਬੇ ਤਾਈਂ ਸਿੰਘਾਂ ਫਿਕਰ ਪਾਇ ਮੁੜਕੇ
ਜਹੇ ਬੀਜ ਬੀਜੇ ਕਰਤਾਰ ਸਿੰਘਾ ਖਾਣੇ ਸੂਬਿਆਂ ਸਭ ਨੂੰ ਆਇ ਮੁੜਕੇ

ਵਾਕ ਕਵੀ

ਕਾਬੂ ਆਂਵਦੇ ਸਿੰਘ ਨਾ ਹਾਕਮਾਂ ਤੋਂ ਥਾਉਂ ਥਾਈਂ ਕਚੀਚੀਆਂ ਖਾਂਵਦੇ ਨੇ
ਮਰਜ਼ੀ ਹਾਕਮਾਂ ਦੀ ਜਿਹੜੀ ਦਿਲ ਦੀ ਸੀ ਪੂਰੀ ਹੋਂਵਦੀ ਨਾ ਪਛਤਾਂਵਦੇ ਨੇ
ਗੱਡੀ ਸ਼ਰ੍ਹਾ ਦੀ ਚਲਦੀ ਅਟਕ ਗਈ ਰੋੜਾ ਸਿੰਘ ਅਗੇ ਅਟਕਾਂਵਦੇ ਨੇ
ਜ਼ੁਲਮ ਕਰਨ ਨਾ ਦੇਂਵਦੇ ਜ਼ਾਲਮਾਂ ਨੂੰ ਵਿਚ ਪੈ ਤੇਗਾਂ ਖੜਕਾਂਵਦੇ ਨੇ
ਪਰਜਾ ਤਾਈਂ ਨ ਕਰਨ ਬਰਬਾਦ ਦੇਂਦੇ ਹੋਕੇ ਮਦਦਗਾਰ ਬਚਾਂਵਦੇ ਨੇ
ਇਹਨਾਂ ਗੱਲਾਂ ਤੋਂ ਵਧਿਆ ਵੈਰ ਬਹੁਤਾ ਦੋਵੇਂ ਪਾਸੇ ਹੀ ਹਠ ਨਿਭਾਂਵਦੇ ਨੇ
ਹਾਕਮ ਸਿੰਘਾਂ ਨੂੰ ਚਾਹੁੰਦੇ ਖਤਮ ਕਰਨਾ ਸਿੰਘ ਉਨ੍ਹਾਂ ਨੂੰ ਏਵੇਂ ਤਕਾਂਵਦੇ ਨੇ
ਦੋਵੇਂ ਧਿਰਾਂ ਮਾਰੂ ਇਕ ਦੂਜੇ ਦੀਆਂ ਜਿੰਨੀ ਲੱਗਦੀ ਵਾਹ ਸੋ ਲਾਂਵਦੇ ਨੇ
ਜ਼ੋਰ ਹਾਕਮਾਂ ਨੂੰ ਬਾਦਸ਼ਾਹੀ ਦਾ ਸੀ ਸਿੰਘ ਆਸ ਅਕਾਲ ਰਖਾਂਵਦੇ ਨੇ
ਰਲ ਖਾਨ ਅਮੀਰ ਲਾ ਵਾਹ ਥੱਕੇ ਫੌਜ ਦਿਲੀਓਂ ਵੀ ਮੰਗਾਂਵਦੇ ਨੇ
ਕਈ ਵਾਰ ਹੋਏ ਮੁੱਠ ਭੇੜ ਭਾਰੇ ਹੋ ਖਰਚ ਕਰੋੜਾਂ ਹੀ ਜਾਂਵਦੇ ਨੇ
ਮਰ ਜੰਗਾਂ ਦੇ ਵਿਚ ਹਜ਼ਾਰਾਂ ਗਏ ਸੈ ਜ਼ਖਮੀ ਪਏ ਪਛਤਾਂਵਦੇ ਨੇ
ਪਿਆ ਪਿੱਟਣਾ ਵਿਚ ਪੰਜਾਬ ਸਾਰੇ ਨਜਰ ਐਸ਼ ਆਰਾਮ ਨਾ ਆਂਵਦੇ ਨੇ
ਘਰ ਘਰ ਯਤੀਮ ਤੇ ਰੰਡੀਆਂ ਸਨ ਭੁਖੇ ਲੋਕ ਪਏ ਕੁਰਲਾਂਵਦੇ ਨੇ
ਕਾਰ ਬਾਰ ਵਿਹਾਰ ਹੋ ਬੰਦ ਗਏ ਵਿਹਲੇ ਬੈਠਕੇ ਝੱਟ ਲੰਘਾਂਵਦੇ ਨੇ
ਹੋ ਰੌਣਕਾਂ ਦੇਸ ਤੋਂ ਗੁੰਮ ਗਈਆਂ ਪਿੰਡ ਖੋਲਿਆਂ ਸ਼ਕਲ ਵਟਾਂਵਦੇ ਨੇ
ਦੇਸ ਮਾਰੀਦਾ ਹੋ ਬਰਬਾਦ ਗਿਆ ਵੈਰ ਮਿਟੇ ਨ ਸਗੋਂ ਵਧਾਂਵਦੇ ਨੇ
ਨਾ ਤੇ ਹਾਕਮ ਜੁਲਮ ਤੋਂ ਪਿਛਾਂਹ ਹਟਦੇ ਨਾ ਸਿੰਘ ਹੀ ਹੌਸਲਾ ਢਾਂਹਵਦੇ ਨੇ
ਦਿਨੋ ਦਿਨ ਸਗੋਂ ਜਿੰਨਾਂ ਜੁਲਮ ਕਰਦੇ ਸਿੰਘ ਧੀਰਜ ਵੱਧ ਦਿਖਾਂਵਦੇ ਨੇ
ਵੈਰ ਹੱਦ ਤੋਂ ਟੱਪ ਕੇ ਅਗਾਂਹ ਹੋਇਆ ਮਿਟੇ ਕਿਸ ਤਰਾਂ ਸਭ ਜਤਾਂਵਦੇ ਨੇ
ਇਕ ਧਿਰ ਮਿਟ ਜਾਇ ਕਰਤਾਰ ਸਿੰਘਾ ਮਿਟ ਜਾਣ ਫਸਾਦ ਸੁਣਾਂਵਦੇ ਨੇ

ਲਾਹੌਰ ਵਿਚ ਪੰਜਾਬ ਦੇ ਅਮੀਰਾਂ ਦਾ ਇਕੱਠ

ਰਲ ਖਾਨ ਅਮੀਰ ਤੇ ਲੋਕ ਬਹੁਤੇ ਆਸ ਬੜੀ ਹੀ ਉਪਰ ਰਖਾਇ ਸੂਬੇ

ਤੁਰਨੇ ਸਿਰ ਪੰਜਾਬ ਦੇ ਵਿੱਚ ਜਿੰਨੇ ਫਰਯਾਦ ਕਰਨੇ ਪਾਸ ਆਇ ਸੂਬੇ
ਕੱਠੇ ਵਿਚ ਲਾਹੌਰ ਦੇ ਆਣ ਹੋਏ ਪਿੱਟੇ ਦੁਖੀ ਹੋਕੇ ਅੱਗੇ ਜਾਇ ਸੂਬੇ
ਸਿੰਘਾਂ ਮਾਰਕੇ ਮੁਲਕ ਬਰਬਾਦ ਕੀਤਾ ਤੈਥੋਂ ਗਏ ਨ ਮੂਲ ਦਬਾਇ ਸੂਬੇ
ਹੀਲਾ ਖਾਂ ਜੀ ਕਰੋ ਸ਼ਿਤਾਬ ਕੋਈ ਏਸ ਕੌਮ ਨੂੰ ਕਰੋ ਤਬਾਹਿ ਸੂਬੇ
ਤੁਸੀਂ ਵਿਚ ਲਾਹੌਰ ਦੇ ਬੈਠ ਰਹੇ ਪਾਵੋ ਬਾਹਰ ਦੀ ਖਬਰ ਨ ਕਾਇ ਸੂਬੇ
ਸਾਨੂੰ ਸਿੰਘਾਂ ਨੇ ਕਰ ਤਬਾਹਿ ਦਿੱਤਾ, ਦਿੱਤਾ ਖਾਕ ਦੇ ਨਾਲ ਮਿਲਾਇ ਸੂਬੇ
ਸੌਣਾ ਮਿਲਦਾ ਰਾਤ ਨਾ ਅੱਖ ਲਾਕੇ ਹਰ ਵਕਤ ਰਿਹਾ ਡਰ ਖਾਇ ਸੂਬੇ
ਸਿੰਘ ਦੀਨ ਇਸਲਾਮ ਦੇ ਹੈਨ ਵੇਰੀ ਹੀਲਾ ਕਰਕੇ ਦਿਹੋ ਮੁਕਾਇ ਸੂਬੇ
ਨਹੀਂ ਤਾਂ ਯਾਦ ਰੱਖੋ ਸਿੰਘ ਬਾਦਸ਼ਾਹੀ ਕਿਸੇ ਦਿਨ ਨੂੰ ਦੇਣ ਉਲਟਾਇ ਸੂਬੇ
ਪਿਆ ਖਤਰੇ ਵਿੱਚ ਇਸਲਾਮ ਦਿੱਸੇ ਤੈਨੂੰ ਦਸਦੇ ਦੁਖ ਫੁਲਾਇ ਸੂਬੇ
ਹਿੰਦੂ ਸਿੰਘਾਂ ਦੇ ਸਿਰ ਤੇ ਹੋ ਭੂਹੇ ਸਾਡੀ ਕਰਦੇ ਨਹੀਂ ਪਰਵਾਹਿ ਸੂਬੇ
ਗ਼ਦਰ ਦੇਸ ਸਾਰੇ ਵਿਚ ਪੈ ਰਿਹਾ ਏ ਲੋਕ ਰਹੇ ਖਰੂਦ ਮਚਾਇ ਸੂਬੇ
ਦੀਨ ਦੁਖੀ ਹੋਯਾ ਤੇਰੀ ਸ਼ਾਹੀ ਅੰਦਰ ਤੈਥੋਂ ਲਏ ਜੁਵਾਬ ਖੁਦਾਇ ਸੂਬੇ
ਤੇਗ਼ ਸ਼ਰ੍ਹਾ ਦੀ ਫੜ ਕਰਤਾਰ ਸਿੰਘਾ ਝੰਡਾ ਦਿਹੋ ਇਹ ਝੱਟ ਪੁਟਾਇ ਸੂਬੇ

ਸੂਬੇ ਜ਼ਿਕਰੀਆ ਖਾਨ ਨੇ ਸਲਾਹ ਪੁਛਣੀ

ਸੂਬੇ ਆਖਿਆ ਕਸਰ ਨ ਰਹੀ ਅੱਗੇ ਜਿੰਨਾ ਜ਼ੋਰ ਹੈਸੀ ਮੈਂ ਤਾਂ ਲਾ ਚੁੱਕਾ
ਏਸ ਕੌਮ ਦੇ ਮੂਲੋਂ ਮੁਕਾਵਣੇ ਨੂੰ ਜਿੰਨੇ ਸਨ ਹਥਿਆਰ ਚਲਾ ਚੁੱਕਾ
ਗਸ਼ਤੀ ਫੌਜ ਰਹੀ ਪਿੰਡਾਂ ਵਿਚ ਫਿਰਦੀ ਬੇਅੰਤ ਸਿਪਾਹਿ ਮਰਵਾ ਚੁੱਕਾ
ਏਸ ਗ਼ਦਰ ਦੇ ਤਈਂ ਮਿਟਾਵਣੇ ਨੂੰ ਫੌਜ ਦਿੱਲੀ ਦੇ ਵਿਚੋਂ ਮੰਗਵਾ ਚੁੱਕਾ
ਜੋ ਸੀ ਹੱਥ ਪੱਲੇ ਸਾਰਾ ਖਰਚ ਬੈਠਾ ਵੱਡੀ ਖੇਹ ਖੁਵਾਰੀ ਕਰਵਾ ਚੁੱਕਾ
ਬੱਚੇ ਬੱਚੀਆਂ ਸਿੰਘਾਂ ਦੇ ਕਤਲ ਕਰਕੇ ਮੱਥੇ ਦਾਗ ਸਿਆਹੀ ਲਵਾ ਚੁੱਕਾ
ਪਿੰਡਾਂ ਵਿਚ ਉਜਾੜਕੇ ਧੱਕ ਦਿੱਤੇ ਮੁੱਲ ਸਿੰਘਾਂ ਦੇ ਸਿਰ ਵਿਕਵਾ ਚੁੱਕਾ
ਜਿੰਨੀ ਪੁਜਦੀ ਸੀ ਰੱਖੀ ਕਸਰ ਕੋਈ ਨਾ ਕਈ ਖਾਨ ਅਮੀਰ ਖਪਾ ਚੁੱਕਾ
ਹੁਣ ਤੁਸੀਂ ਦੱਸੋ ਕਿਹੜੀ ਸੋਚ ਆਏ ਮੈਂ ਤਾਂ ਲੱਗਦੀ ਵਾਹ ਸਾਰੀ ਲਾ ਚੁੱਕਾ
ਤੁਸੀਂ ਲਾ ਲੌ ਜ਼ੋਰ ਕਰਤਾਰ ਸਿੰਘਾ ਮੈਂ ਤਾਂ ਸਿੰਘਾਂ ਨੂੰ ਦੇਖ ਦਿਖਾ ਚੁੱਕਾ

ਅਮੀਰਾਂ ਦੀ ਸਲਾਹ

ਰਲ ਸਾਰਿਆਂ ਇਹੋ ਸਲਾਹ ਦਿੱਤੀ ਹੁਣ ਮਜ਼ਹਬੀ ਜੰਗ ਮਚਾਨਾ ਚਾਹੀਦੇ

ਵਿੱਚ ਦੇਸ ਦੇ ਡੌਂਡੀਆਂ ਫੇਰ ਕਰਕੇ ਸਾਰੇ ਮੋਮਨਾਂ ਤਈਂ ਸੁਣਾਨਾ ਚਾਹੀਏ
ਸਿੰਘ ਦੀਨਇਸਲਾਮ ਦੇ ਹੈਨਵੈਰੀ ਰਲ ਇਨ੍ਹਾਂ ਦੇ ਤਈਂ ਮੁਕਾਨਾ ਚਾਹੀਏ
ਮੁਲਾਂ ਮੌਲਵੀ ਭੇਜਕੇ ਵਿੱਚ ਪਿੰਡਾਂ ਕੌਮਾਂ ਸਾਰੀਆਂ ਨੂੰ ਭੜਕਾਨਾ ਚਾਹੀਏ
ਆਉ ਜਿਨ੍ਹਾਂਸ਼ਹੀਦੀਆਂ ਪਾਣੀਆਂ ਨੇ ਵੈਰੀ ਦੀਨਦਾ ਮਾਰਖਪਾਨਾ ਚਾਹੀਏ
ਹੋਵੇ ਰੱਬ ਰਸੂਲ ਦੀ ਮਿਹਰਬਾਨੀ ਵੱਡਾ ਇਹ ਸਵਾਬ ਕਮਾਨਾ ਚਾਹੀਏ
ਵਿੱਚਪਿੰਡਾਂ ਦੇ ਵਾਅਜ਼ਸੁਣਾ ਕਰਕੇ ਮੁਸਲਮਾਨਾਂ ਦਾ ਕੱਠ ਕਰਾਨਾ ਚਾਹੀਏ
ਚਾੜ੍ਹ ਦੀਨਇਸਲਾਮ ਤੂਫਾਨ ਭਾਰਾ ਬੇੜਾ ਸਿੰਘਾਂ ਦਾ ਸ਼ੋਹ ਡੁਬਾਨਾ ਚਾਹੀਏ
ਥੋੜੀ ਕੌਮ ਇਹ ਰਲ ਮੁਕਾ ਦੇਵੋ ਦੀਨ ਆਪਣੇ ਤਈਂ ਵਧਾਨਾ ਚਾਹੀਏ
ਕੱਠੀ ਹੋਇ ਸਾਰੀ ਏਥੇ ਮੁਸਲਮਾਨੀ ਝੰਡਾ ਹੈਦਰੀ ਖੜਾ ਕਰਾਨਾ ਚਾਹੀਏ
ਗਾਜ਼ੀ ਓਸਦੇ ਹੇਠ ਆ ਹੋਣ ਕੱਠੇਧਾਵਾ ਸਿੰਘਾਂ ਤੇ ਫੇਰ ਬੁਲਾਨਾ ਚਾਹੀਏ
ਕੱਠਾਕਰੀਏਖਰਚਕਰਤਾਰਸਿੰਘਾ(੧)ਜਹਾਦ ਦੀ ਸ਼ਕਲ ਬਨਾਨਾ ਚਾਹੀਏ

## (੨) ਹੈਦਰੀ ਝੰਡਾ

(੩)ਝੰਡਾ ਖੜਾ ਜਹਾਦ ਦਾ ਕਰ ਭਾਰੀ ਈਦਗਾਹ ਦੇਵਿਚ ਗਡਾਇ ਦਿੱਤਾ
ਵਿੱਚ ਦੇਸ ਸਾਰੇ ਸੂਬੇ ਹੁਕਮ ਦੇਇਕੇ ਝਟ ਡੌਂਡੀਆਂ ਤਈਂ ਫਿਰਾਇ ਦਿੱਤਾ
ਮੁਲਾਂ ਕਾਜ਼ੀਆਂ ਤਈਂ ਹਦਾਇਤਕਰਕੇ ਚੱਕਰ ਦੇਸਦੇ ਵਿਚ ਲਵਾਇ ਦਿੱਤਾ
ਸਿੱਖ ਪੰਥ ਦੇ ਤਈਂ ਖਪਾਵਨੇ ਨੂੰ ਵੱਡਾ ਭਾਰਾ ਹਥਯਾਰ ਚਲਾਇ ਦਿੱਤਾ
ਏਦੂੰ ਵੱਧ ਨਹੀਂ ਸੀ ਕੋਈਹੋਰ ਹੀਲਾ ਆੜਮਜ਼ੂਬ ਦੀਨੂੰ ਵਿਚ ਪਾਇ ਦਿੱਤਾ
ਮੌਤ ਚੰਦਰੀ ਨੇ ਕਰਤਾਰ ਸਿੰਘਾ ਏਸੇ ਤਰਾਂ ਹੀ ਦੇਸ ਖਪਾਇ ਦਿੱਤਾ

ਦੇਸ ਵਿਚ ਰੌਲਾ

ਪਿੰਡ ਪਿੰਡ ਮੁਲਾਂ ਕਾਜ਼ੀ ਉਠ ਤੁਰੇ ਦੀਨ ਮਜ਼ਬੀ ਵਾਅਜ਼ ਸੁਣਾਨ ਵਾਲੇ
ਲਗੇ ਮਸਲੇ ਕੱਢ ਸੁਣਾਨ ਥਾਂ ਥਾਂ ਮੁਸਲਮਾਨਾਂ ਦੇ ਜੋਸ਼ ਭੜਕਾਨ ਵਾਲੇ
ਵਾਅਜ਼ ਕਰਨ ਲਗੇ ਪਿੰਡਾਂ ਵਿਚ ਫਿਰਕੇ ਜਿਹੜੇ ਮਜ਼ਬੀ ਜੋਸ਼ ਰਖਾਨ ਵਾਲੇ
ਕਹਿੰਦੇ ਮੁਸਲਮਾਨੋ ਉਠੋਤਿਆਰਹੋਵੋ ਉੱਮਤਨੱਬੀਦੀ ਜਿਹੜੇਕਹਾਨ ਵਾਲੇ

---

੧ ਜਹਾਦ ਅਰਬੀ ਹਰਫ ਹੈ। ਕਾਫਰਾਂ ਨਾਲ ਜੰਗ ਕਰਨ ਨੂੰ ਮੁਸਲਮਾਨ ਲੋਕ ਜਹਾਦ ਕਹਿੰਦੇ ਹਨ। ੨ ਹੈਦਰ ਫਾਰਸੀ ਵਿਚ ਚੀਰ ਪਾੜਕੇ ਖਾਣ ਵਾਲੇ ਦਰਿੰਦੇ ਦਾ ਨਾਮ ਹੈ। ਹੈਦਰ ਤੋਂ ਹੈਦਰੀ ਬਣਿਆਂ ਹੈ। ਭਾਵ ਖੂਨਖਾਰ ਜੰਗ ਕਰਨ ਲਈ ਇਕੱਠਾ ਕੀਤਾ ਗਿਆ। ੩ ਭਾਈ ਕਰਮ ਸਿੰਘ ਜੀ ਮੁਸਲਮਾਨੀ ਤੁਵਾਰੀਖਾਂ ਦੇ ਅਧਾਰ ਤੇ ਸੂਬੇ ਅਸਲਮ ਖਾਂ ਦੇ ਵੇਲੇ ਹੋਯਾ ਲਿਖਯਾ ਹੈ ਪਰ ਭਾਈ ਰਤਨ ਸਿੰਘ ਜੀ ਭੰਗੂ ਤੇ ਗਿਆਨੀ ਗਿਆਨ ਸਿੰਘ ਜੀ ਨੇ ਸੂਬੇ ਖਾਨ ਬਹਾਦਰ ਦੇ ਵੇਲੇ ਹੋਇਆ ਲਿਖਿਆ ਹੈ।

ਝੰਡਾ ਖੜਾ ਜਹਾਦ ਲਾਹੌਰ ਹੋਯਾ ਓਥੇ ਪੁਜੋ ਮੋਮਨ ਅਖਵਾਨ ਵਾਲੇ
ਸਿੰਘਾਂ ਕਾਫਰਾਂ ਦੇ ਨਾਲ ਜੰਗ ਪੈਣਾ ਮਾਰੋ ਫੜ ਨੁਕਸਾਨ ਪੁਚਾਨ ਵਾਲੇ
ਸਿੱਧੇ ਜਾਣਗੇ ਉਹ ਬਹਿਸ਼ਤਾਂ ਨੂੰ ਜਿਹੜੇ ਲੋਕ ਸ਼ਹਾਦਤਾਂ ਪਾਨ ਵਾਲੇ
ਪਿਆਰੇ ਖਾਸ ਰਸੂਲ ਦੇ ਹੋਣਗੇ ਓਹ ਹਿੱਸਾ ਜੰਗ ਦੇ ਵਿਚ ਵੰਡਾਨ ਵਾਲੇ
ਓਹਨਾਂ ਲਈ ਹੂਰਾਂ ਗਿਲਵਾਨ ਹੋਸਨ ਉਤੇ ਦੀਨ ਕੁਰਬਾਨ ਹੋਜਾਨ ਵਾਲੇ
ਮੂੰਹ ਸੂਰ ਦੇ ਹਸ਼ਰ ਨੂੰ ਹੋਣ ਓਹਨਾਂ ਏਸ ਵੇਲੇ ਜੋ ਦਿਲ ਚੁਰਾਨ ਵਾਲੇ
ਓਹ ਪਾਕ ਕਤਾਰ ਤੋਂ ਜਾਣ ਰੱਦੇ ਦੀਨੀ ਸੁਣਕੇ ਹੁਕਮ ਭੁਲਾਨ ਵਾਲੇ
ਵਾਅਜ਼ ਥਾਂ ਥਾਂ ਹੋਇ ਕਰਤਾਰ ਸਿੰਘਾ ਦੀਨ ਮਜ਼ਬੀ ਜੋਸ਼ ਦਵਾਨ ਵਾਲੇ

ਹੈਦਰੀ ਝੰਡੇ ਦੇ ਥੱਲੇ ਦੇਸ ਦੇ ਮੁਸਲਮਾਨਾਂ ਦਾ ਇਕੱਠ

ਦੇਸ ਵਿੱਚ ਪਿਆ ਰੌਲਾ ਆਣ ਭਾਰਾ ਲੋਕ ਮਜ਼ਬੀ ਜੋਸ਼ ਨੂੰ ਧਾਰ ਚੱਲੇ
ਆਖੇ ਲੱਗ ਮੁਲਾਣਿਆਂ ਕਾਜ਼ੀਆਂ ਦੇ ਮੁਸਲਮਾਨ ਹੋ ਹੋ ਤਿਆਰ ਚੱਲੇ
ਦੀਨ ਮਜ਼ਬੀ ਹੋਵਣਾ ਜੰਗ ਭਾਰਾ ਸੁਣ ਮੁਸਲੇ ਹੋ ਹੁਸ਼ਿਆਰ ਚੱਲੇ
ਵਾਅਜ਼ ਦੇਇ ਦੇਇ ਲੋਕ ਭੜਕਾ ਦਿੱਤੇ ਉੱਠ ਘਰਾਂ ਦੇ ਕੰਮ ਵਸਾਰ ਚੱਲੇ
ਚਲੋ ਕਾਫਰਾਂ ਨੂੰ ਦੇਸੋਂ ਕੱਢ ਆਈਏ ਨਾਲ ਯਾਰਾਂ ਨੂੰ ਲੈਕੇ ਯਾਰ ਚੱਲੇ
ਰੌਲੇ ਪਾਇ ਜੁਲਾਹਿਆਂ ਤੇ ਛੀਂਬਿਆਂ ਨੇ ਕੰਮ ਛੱਡ ਤ੍ਰਖਾਣ ਲੁਹਾਰ ਚੱਲੇ
ਉੱਠ ਨਾਈ ਭਿਰਾਈ ਭੀ ਚਲ ਪਏ ਛੱਟਾਂ ਸੁਟ ਮੋਹਰੇ ਘੁਮਿਆਰ ਚੱਲੇ
ਵੱਡਾ ਸੱਯਦਾਂ ਅਤੇ ਮੁਲਾਣਿਆਂ ਨੇ ਸ਼ੋਰ ਪਾਯਾ ਤੇ ਤੰਬੇ ਸੁਵਾਰ ਚੱਲੇ
ਮੋਚੀ ਰਾਈਂ ਪੱਖੀ ਵਾਰੇ ਰਲੇ ਸਾਰੇ ਮਾਛੀ ਅਤੇ ਨੀਲਾਰੀ ਸੁਨਿਆਰ ਚੱਲੇ
ਰਲੇ ਸ਼ੇਖ ਪਠਾਣ ਤੇ ਮੁਗਲ ਬਹੁਤੇ ਰਾਜਪੂਤ ਭਟੀ ਜ਼ਿਮੀਦਾਰ ਚੱਲੇ
ਕੱਕੇਜ਼ਈ ਕਸ਼ਮੀਰੀ ਬਲੋਚ ਰੰਘੜ ਛਾਛੀ ਅਤੇ ਟੁਵਾਣੇ ਸਰਦਾਰ ਚੱਲੇ
ਪਿੰਡਾਂ ਵਿਚੋਂ ਜਵਾਨ ਸ਼ੈਤਾਨ ਮੁੰਡੇ ਛੱਤੇ ਸਾਫ ਕਰਕੇ ਮੁੱਛਾਂ ਤਾੜ ਚੱਲੇ
ਕਿਸੇ ਪੁਛਿਆ ਵਾਰ ਕੁਵਾਰ ਨਾਹੀਂ ਟੋਲੇ ਬੰਨ੍ਹ ਅੱਗੇ ਢੋਲ ਮਾਰ ਚੱਲੇ
ਲਾ ਕੇ ਮਹਿੰਦੀਆਂ ਤੇ ਗਾਨੇ ਬੰਨ੍ਹ ਹੱਥੀਂ ਘੋੜੇ ਜੋਸ਼ ਦੇ ਹੋ ਸਵਾਰ ਚੱਲੇ
ਸਾਰੇ ਵਿੱਚ ਪੰਜਾਬ ਦੇ ਪਿਆ ਰੌਲਾ ਮੁਸਲਮਾਨ ਉੱਠ ਬੇਸ਼ੁਮਾਰ ਚੱਲੇ
ਰਸਦਾਂ ਬੰਨ੍ਹਕੇ ਸਾਜ਼ ਸਾਮਾਨ ਲੈ ਕੇ ਰਲ ਚੌਧਰੀ ਤੇ ਨੰਬਰਦਾਰ ਚੱਲੇ
ਬਹੁਤੇ ਖਾਨ ਅਮੀਰ ਭੀ ਹੋਇ ਸਾਥੀ ਤਲਕੇਦਾਰ ਅਤੇ ਸ਼ਾਹੂਕਾਰ ਚੱਲੇ
ਜਿਸ ਤਰਫ ਦੇਖੋ ਢੋਲ ਵਜ ਰਹੇ ਚੜ ਅੰਬਰੀਂ ਗਰਦ ਗੁਬਾਰ ਚੱਲੇ

ਰੌਲਾ ਘੱਤਿਆ ਰਾਹਾਂ ਦੇ ਵਿਚ ਬਹੁਤਾ ਵਿਚ ਦਲਾਂ ਦੇ ਜੋਸ਼ ਉਭਾਰ ਚੱਲੇ
ਹਿੰਦੂ ਕੰਬ ਗਏ ਵੇਖ ਚਾਲ ਸਖਤੀ ਦਮ ਉਨ੍ਹਾਂ ਦੇ ਹੋ ਉਡਾਰ ਚੱਲੇ
ਝੰਡੇ ਹੈਦਰੀ ਹੇਠ ਕਰਤਾਰ ਸਿੰਘਾ ਲੜ ਮਰਨਾ ਸਵਾਬ ਚਿਤਾਰ ਚੱਲੇ

ਵਾਕ ਕਵੀ

ਹੋਯਾ ਵਿਚ ਲਾਹੌਰ ਦੇ ਕੱਠ ਭਾਰਾ ਜਿਸ ਤਰਫ ਦੇਖੋ ਮੁਸਲਮਾਨ ਦਿੱਸਣ
ਝੰਡੇ ਲਈ ਫਿਰਦੇ ਹੱਥਾਂ ਵਿਚ ਸਾਰੇ ਤਰ੍ਹਾਂ ਤਰ੍ਹਾਂ ਦੇ ਭਰੇ ਗੁਮਾਨ ਦਿੱਸਣ
ਯਾ ਅਲੀ ਯਾ ਹੈਦਰ ਦੇ ਦੇਣ ਨਾਹਰੇ ਖੂਬ ਸਜੇ ਸਜਾਏ ਜਵਾਨ ਦਿੱਸਣ
ਵਿਚ ਗਲੀਬਾਜ਼ਾਰਾਂ ਦੇ ਪਿਆ ਰੌਲਾ ਈਦਗਾਹਵਿਚ ਖੜੇ ਨਿਸ਼ਾਨ ਦਿੱਸਣ
ਢੋਲ ਵੱਜਦੇ ਜੱਲ੍ਹੀਆਂ ਪਾਉਂਦੇ ਜੀ ਛੋਟੇ ਮੋਟੇ ਉਹ ਖੁਸ਼ੀ ਮਹਾਨ ਦਿੱਸਣ
ਡੰਡ ਪੇਲਦੇ ਸੌਂਚੀਆਂ ਖੇਲਦੇ ਜੀ ਤੇਲ ਮਲਦੇ ਸੈ ਪਹਿਲਵਾਨ ਦਿੱਸਣ
ਹੋਇ ਕੰਮੀ ਕਮੀਣ ਆ ਬਹੁਤ ਕੱਠੇ ਥੋੜੇ ਦੇਖਿਆਂ ਮਰਦ ਮੈਦਾਨ ਦਿੱਸਣ
ਕੱਠੇ ਹੋਗਏ ਰੋਟੀਆਂ ਖਾਣ ਵਾਲੇ ਬਹੁਤੇ ਮੁਫਤ ਖੋਰੇ ਤੇ ਸ਼ੈਤਾਨ ਦਿੱਸਣ
ਪਈਆਂਛੌਣੀਆਂ ਗਿਰਦ ਲਾਹੌਰ ਆਕੇ ਡੇਰੀਂ ਬੈਠੇ ਅਮੀਰਤੇ ਖਾਨ ਦਿੱਸਣ
ਅਗੇਵੇਖ ਕੀਹਕਰਨ ਕਰਤਾਰਸਿੰਘਾ ਏਸਵੇਲੇ ਤਾਂ ਗਾਜ਼ੀ ਸੁਜਾਨ ਦਿੱਸਣ

ਗੱਪਾਂ ਦੇ ਪਹਾੜ

ਦੇਗਾਂ ਚੜ੍ਹੀਆ ਖਾਨਾਂ ਅਮੀਰਾਂ ਦੀਆਂ ਸੂਬੇ ਲੰਗਰ ਕਈ ਲੁਵਾਇ ਭਾਈ
ਦੁੰਬੇ ਛੱਤਰੇ ਦੇਸ ਦੇ ਕਰ ਕੱਠੇ ਬੇਸ਼ੁਮਾਰ ਹੀ ਜ਼ਿਬਾ ਕਰਾਇ ਭਾਈ
ਥਾਂ ਥਾਂ ਕਬਾਬ ਤੇ ਨਾਨ ਪੱਕਣ ਖੁਸ਼ੀ ਹੋਣ ਭੁਖੇ ਖਾਇ ਖਾਇ ਭਾਈ
ਕੱਠੇ ਦੀਨੀਏਂ ਬੇਸ਼ੁਮਾਰ ਹੋਏ ਕਾਜ਼ੀ ਮਸਲੇ ਰਹੇ ਸੁਣਾਇ ਭਾਈ
ਨਾਹਰੇ ਅੱਲਾ ਹੂ ਅਕਬਰ ਬੋਲ ਰਹੇ ਗੱਪਾਂ ਬੈਠਕੇ ਰਹੇ ਸੁਣਾਇ ਭਾਈ
ਦੁੰਬੇ ਖਾਂਵਦੇ ਮਿਲਦੇ ਨਾਨ ਪੱਕੇ ਮੁਛਾਂ ਤਈਂ ਰਹਿ ਵੱਟ ਚੜ੍ਹਾਇ ਭਾਈ
ਘੜੇ ਘੜੇ ਜੇਡੇ ਹੁਕੇ ਵਿਚ ਰੱਖੇ ਬਹਿੰਦੇ ਢਾਣੀਆਂ ਗਿਰਦ ਬਣਾਇ ਭਾਈ
ਗੱਪਾਂ ਮਾਰਦੇ ਬੈਠਕੇ ਧੂੰਇਆਂ ਉਤੇ ਇਕ ਦੂਸਰੇ ਤਈਂ ਜਤਾਇ ਭਾਈ
ਕੋਈ ਆਖਦਾ ਸੁਣਿਓਂ ਗੱਲ ਮੇਰੀ ਅਸਾਂ ਦੇਵਣੇ ਸਿੰਘ ਮੁਕਾਇ ਭਾਈ
ਪੀਰੂ ਗੱਲਸੁਣਲੈ ਮੇਰੀ ਧਿਆਨ ਧਰਕੇ ਕਾਫਰਜਾਵਣੇ ਸਿੰਘ ਚਬਾਇ ਭਾਈ
ਲੈਓਇ ਅੱਲਾਬਖਸ਼ਾ ਯਾਰਾਮੌਜ ਬਣਗਈ ਬੋਝੇ ਭਰਾਂਗੇ ਲੁਟ ਮਚਾਇ ਭਾਈ
ਇਹਨਾਂ ਸਿੰਘਾਂ ਨੂੰ ਮਾਰਕੇ ਦੇਸ ਵਿਚੋਂ ਮੁੜ ਹਿੰਦੂਆਂ ਤਈਂ ਦਬਾਇ ਭਾਈ
ਸਾਰੇ ਦੇਸ ਤਾਈਂ ਇਕ ਦੀਨਕਰਨਾ ਕਲਮਾ ਜ਼ੋਰਦੇ ਨਾਲ ਪੜ੍ਹਾਇ ਭਾਈ

ਦਿਤੂ ਆਖਦਾ ਜਿਊਣਿਆਂ ਹੱਥਵੇਖੀਂ ਦੇਂਦਾ ਕਿਸ ਤਰਾਂ ਮੈਂ ਸਿੰਘਢਾਹਿ ਭਾਈ
ਗਲ ਚੁੱਕਕੇ ਨੂਰਾ ਜੁਲਾਹ ਕਹਿੰਦਾ ਮੈਂ ਤਾਂ ਤਾਊਣੀ ਦਿਆਂਗਾ ਲਾਇ ਭਾਈ
ਕੋਈ ਆਖਦਾ ਕਾਫਰ ਛੱਡਣੇ ਨਹੀਂ ਦੇਣੇ ਚੁਣਕੇ ਮਾਰ ਮੁਕਾਇ ਭਾਈ
ਇਹਨਾਂ ਦੀਨ ਇਸਲਾਮ ਨੂੰ ਤੰਗ ਕੀਤਾ ਇਹ ਚੰਬੜੇ ਬੁਰੀ ਬਲਾਇ ਭਾਈ
ਸਿੰਘਾਂ ਬਾਦਸ਼ਾਹੀ ਸਾਡੀ ਭੂਣ ਦਿਤੀ ਵਿਚ ਦੀਨ ਦਿਤਾ ਡੱਕਾ ਪਾਇ ਭਾਈ
ਕੋਈ ਆਖਦਾ ਕਢਕੇ ਦੇਸ ਵਿਚੋਂ ਸਾਰੀ ਲਵਾਂਗੇ ਜ਼ਿਮੀਂ ਦਬਾਇ ਭਾਈ
ਕਲਮਾਂ ਹਿੰਦੂਆਂ ਤਈਂ ਪੜ੍ਹਾ ਕਰਕੇ ਲੈਣੇ ਦੀਨ ਦੇ ਵਿੱਚ ਰਲਾਇ ਭਾਈ
ਇਹੋ ਕਾਫਰ ਅੜਦੇ ਵਿੱਚ ਆ ਕੇ ਲੈਂਦੇ ਹਿੰਦੂਆਂ ਤਾਈਂ ਬਚਾਇ ਭਾਈ
ਕੋਈ ਆਖਦਾ ਹੋਇਆ ਏ ਚਿਰ ਥੋੜਾ ਇਨ੍ਹਾਂ ਲਿਆ ਸੀ ਜ਼ੋਰ ਵਧਾਇ ਭਾਈ
ਮੁਸਲਮਾਨਾ ਨੂੰ ਕੀਤਾ ਸੀ ਤੰਗ ਬਹੁਤਾ ਜ਼ੋਰ ਤੇਗ ਦੇ ਮਾਰ ਭਜਾਇ ਭਾਈ
ਸਾਡੇ ਆਦਮੀ ਬੜੇ ਸ਼ਹੀਦ ਹੋਏ ਰਿਹਾ ਦੁਖੜਾ ਜਿਗਰ ਜਲਾਇ ਭਾਈ
ਉਹ ਕਸਰ ਹੁਣ ਅਸਾਂ ਨੇ ਕਢ ਲੈਣੀ ਸਿੰਘ ਜਦੋਂ ਮੈਦਾਨ ਵਿੱਚ ਆਇ ਭਾਈ
ਕੋਈ ਆਖਦਾ ਏਡਾ ਕਿਉਂ ਕਠ ਕੀਤਾ ਸੂਬੇ ਦੇਸ ਨੂੰ ਲਿਆ ਬੁਲਾਇ ਭਾਈ
ਇਹ ਸਿੱਖੜੇ ਨੇ ਵਿਚ ਗਲ ਕਿਹੜੀ ਇਹ ਤਾਂ ਜਾਵਾਂਗੇ ਅਸੀਂ ਚਬਾਇ ਭਾਈ
ਇਹਨਾਂ ਜੱਟਾਂ ਨੇ ਲੜਨਾ ਕੀਹ ਸਮਝੇ ਕਠੇ ਹੋ ਆਵਣ ਹਲ ਵਾਹਿ ਭਾਈ
ਮੁਸਲਮਾਨ ਅਸੀਂ ਗਾਜ਼ੀ ਮਰਦ ਸਾਰੇ ਲੜਨ ਮਰਨ ਦਾ ਅਸਾਂ ਨੂੰ ਚਾਇ ਭਾਈ
ਅਸੀਂ ਆਇ ਸ਼ਹਾਦਤਾਂ ਪਾਵਣੇ ਨੂੰ ਭਲਾ ਅਸਾਂਨੂੰ ਕੌਣ ਡਰਾਇ ਭਾਈ
ਥੋੜੀ ਮਾਰ ਖਾਕੇ ਸਿਖਾਂ ਦੌੜ ਜਾਣਾ ਦੇਣੇ ਦੇਸ ਤੋਂ ਅਸਾਂ ਧਕਾਇ ਭਾਈ
ਫੇਰ ਹਿੰਦੂਆਂ ਦੇ ਉੱਤੇ ਲੁੱਟ ਪਾ ਕੇ ਘਰੀਂ ਜਾਵਾਂਗੇ ਖੀਸੇ ਭਰਾਇ ਭਾਈ
ਮੰਦਰ ਇਕ ਨਹੀਂ ਅਸਾਂ ਨੇ ਰਹਿਣ ਦੇਣਾ ਸ਼ਿਰਕ ਦੇਵਣੀ ਮੂਲੋਂ ਮਟਾਇ ਭਾਈ
ਏਸ ਵੇਲੇ ਹੋਯਾ ਸਾਡਾ ਕਠ ਭਾਰਾ ਦਿਤਾ ਰੱਬ ਸਬੱਬ ਇਹ ਲਾਇ ਭਾਈ
ਸਾਰੇ ਦੇਸ ਇਸਲਾਮ ਫੈਲਾ ਦੇਣਾ ਕਲਮਾ ਜ਼ੋਰ ਦੇ ਨਾਲ ਪੜ੍ਹਾਇ ਭਾਈ
ਜੀਊਂਦੇ ਰਹੇ ਤੇ ਲੁਟਾਂਗੇ ਹਿੰਦੂਆਂ ਨੂੰ ਮਰ ਗਏ ਸ਼ਹਾਦਤਾਂ ਪਾਇ ਭਾਈ
ਸਿੱਧੇ ਜਾਵਾਂਗੇ ਵਿਚ ਬਹਿਸ਼ਤਾਂ ਦੇ ਸਾਡੇ ਜਾਣ ਗੁਨਾਹ ਬਖਸ਼ਾਇ ਭਾਈ
ਅੱਗੇ ਮਿਲਣ ਹੂਰਾਂ ਗਿਲਮਾਨ ਸਾਨੂੰ ਓਥੇ ਰਹਾਂਗੇ ਮਜ਼ੇ ਉਡਾਇ ਭਾਈ
ਏਸੇ ਤਰਾਂ ਜਿਹੜੀ ਜਿਧੇ ਮੂੰਹ ਆਉਂਦੀ ਗੱਪਾਂ ਬੈਠਕੇ ਰਹੇ ਚਲਾਇ ਭਾਈ
ਏਸ ਵੇਲੇ ਤਾਂ ਸਾਰੇ ਹੀ ਬਣੇ ਗਾਜ਼ੀ ਪਾਜ਼ੀ ਕੋਈ ਭੀ ਨਜ਼ਰ ਨ ਆਇ ਭਾਈ

ਰਲ ਵਿਚ ਮੈਦਾਨ ਕਰਤਾਰ ਸਿੰਘਾ ਵੇਖੇ ਜਾਣਗੇ ਠੋਕ ਵਜਾਇ ਭਾਈ

ਮੋਟੇ ਮੋਟੇ ਅਮੀਰਾਂ ਦੇ ਨਾਮ

ਹੋਇ ਦੇਸ ਦੇ ਖਾਨ ਅਮੀਰ ਕਠੇ ਲੇਖਾ ਸਿੰਘਾਂ ਦੇ ਨਾਲ ਮੁਕਾਨ ਸਮਝੋ
ਨੰਬਰਦਾਰ ਤੇ ਹੋਰ ਜਾਗੀਰਾਂ ਵਾਲੇ ਝੋਲੀ ਚੁੱਕ ਜੋ ਰੂਪ ਸੁਵਾਨ ਸਮਝੋ
ਹਾਜ਼ੀ ਬੇਗ ਸੌਦਾਗਰ ਦਲੇਰ ਭਾਰਾ ਖਾਂ ਮੁਰਤਜ਼ਾ ਮੁਗਲ ਪਠਾਨ ਸਮਝੋ
ਮੀਆਂ ਮੁਗਲ ਆਯਾ ਚੁਗਲਬਾਜ਼ ਭਾਰੀ ਸ਼ੰਮਸਦੀਨ ਅਲੀਗੜ੍ਹ ਵਾਨ ਸਮਝੋ
ਆਯਾ ਦੌਲਤਖਾਨ ਨਜੀਬ ਗੜ੍ਹੀਆ ਸ਼ੇਖੂਪੁਰੀਆ ਅਮਾਨਤ ਖਾਨ ਸਮਝੋ
ਜ਼ਾਹਫਰ ਖਾਂ ਸਲੀਮਖਾਂ, ਖਾਂ ਸ਼ਮਸ ਇਹ ਕਸੂਰੀਏ ਸਾਰੇ ਪਛਾਨ ਸਮਝੋ
ਅਮਾਇਤੁੱਲਾ ਸੀ ਖਾਨ ਤਿਰਾਵੜ੍ਹੀ ਦਾ ਬਜਵਾੜੇ ਵਾਲੇ ਆਕੜਖਾਨ ਸਮਝੋ
ਬਸੀ ਵਾਲਾ ਜਹਾਨ ਖਾਂ ਆਇ ਗਿਆ ਵਡਾ ਰਖਦਾ ਸੀ ਜਿਹੜਾ ਮਾਨ ਸਮਝੋ
ਰਲੇ ਚੌਧਰੀ ਨਾਲ ਫਗਵਾੜੀਏ ਭੀ ਤੇ ਜਲੰਧਰੀ ਖਾਨ ਰਹਿਮਾਨ ਸਮਝੋ
ਆਯਾ ਪੀਰ ਮੁਹੰਮਦ ਜ਼ੋਰ ਭਰਿਆ ਪਟੀ ਵਾਲੇ ਆਏ ਰੱਖ ਤਾਨ ਸਮਝੋ
ਰਸੂਲ ਨਗਰ ਦਾ ਖਾਸ ਸਲੇਮ ਖਾਂ ਸੀ ਬੜਾ ਤੇਜ਼ ਤੇ ਉਮਰ ਜਵਾਨ ਸਮਝੋ
ਵਿਚੇ ਚੂਹਣੀਆਂ ਵਾਲਾ ਪਹਾੜ ਚੰਦ ਸੀ ਟੋਡਰਮਲ ਦੀ ਖਾਸ ਸੰਤਾਨ ਸਮਝੋ
ਸਾਹਿਬਰਾਇ ਨੁਸ਼ਹਿਰੀਆ ਚੰਦਰਾ ਜੋ ਵੈਰੀ ਖਾਲਸੇ ਦਾ ਬੇਈਮਾਨ ਸਮਝੋ
ਆਕਲਦਾਸ ਜੰਡਿਆਲੀਆ ਨਾਲ ਰਲਯਾ ਵੱਡਾਦੇਸ਼ਘਾਤੀ ਤੇ ਸ਼ੈਤਾਨ ਸਮਝੋ
ਧਰਮੰਦਾਸ ਜਹੇ ਕਈ ਹੋਰ ਹਿੰਦੂ ਨਾਲ ਮੁਸਲਮਾਨਾ ਰਲੇ ਆਨ ਸਮਝੋ
ਹੋਯਾ ਬਹੁਤ ਇਕੱਠ ਕਰਤਾਰ ਸਿੰਘਾ ਨਾਲ ਖਾਲਸੇ ਜ਼ੋਰ ਅਜ਼ਮਾਨ ਸਮਝੋ

ਖਾਲਸਾ ਪੰਥ ਨੇ ਏਸ ਖਬਰ ਨੂੰ ਸੁਣਕੇ ਇਕਠਿਆਂ ਹੋਣਾ

ਹੋਯਾ ਵਿਚ ਲਾਹੌਰ ਦੇ ਕੱਠ ਭਾਰਾ ਸਿੰਘਾਂ ਸੁਣਿਆਂ ਫਿਕਰ ਦੁੜਾਂਵਦੇ ਨੇ
ਮੁਸਲਮਾਨ ਹੋਇ ਬੇਸ਼ੁਮਾਰ ਕੱਠੇ ਮਾਰ ਪੰਥ ਮੁਕਾਵਣਾ ਚਾਹੁੰਦੇ ਨੇ
ਬਾਊਂ ਬਾਈਂ ਸੁਣ ਸਿੰਘ ਹੁਸ਼ਿਆਰ ਹੋਏ ਇਕ ਦੂਜੇ ਨੂੰ ਖਬਰ ਪੁਚਾਂਵਦੇ ਨੇ
ਜਿਥੇ ਜਿਥੇ ਜੱਥੇ ਕਿਤੇ ਸਿੰਘਾਂ ਦੇ ਸਨ ਸੁਣ ਖਬਰਾਂ ਤਿਆਰ ਹੋ ਜਾਂਵਦੇ ਨੇ
ਮਾਝੇ ਮਾਲਵੇ ਬਾਂਗਰ ਪਵਾਧ ਵਿਚੋਂ ਬੀਕਾਨੇਰ ਵਲੋਂ ਉੱਠ ਧਾਂਵਦੇ ਨੇ
ਕੰਢੀ ਬੇਟ ਤੇ ਦੜਪ ਪਹਾੜ ਵਿਚੋਂ ਨਿਕਲ ਨਿਕਲਕੇ ਕਦਮ ਉਠਾਂਵਦੇ ਨੇ
ਝੱਲਾਂ ਬਾਰਾਂ ਵਿਚੋਂ ਸਾਰੇ ਨਿਕਲ ਆਏ ਸਿਧੇ ਅੰਮ੍ਰਿਤਸਰ ਨੂੰ ਆਂਵਦੇ ਨੇ
ਉਤੇ ਧਰਮ ਦੇ ਹੋਣ ਸ਼ਹੀਦ ਆਏ ਮੋਹ ਮਮਤਾ ਸਾਰੀ ਮਿਟਾਂਵਦੇ ਨੇ
ਤੁੱਲੇ ਸਿੰਘ ਭੀ ਆਣ ਚੁਰਬਾਨੀਆਂ ਤੇ ਲੇਖਾ ਇਕ ਦਾ ਹੋਵੇ ਤਕਾਂਵਦੇ ਨੇ

ਕੱਠੇ ਹੋਇ ਸ਼ਹੀਦੀ ਨਿਸ਼ਾਨ ਹੇਠਾਂ ਪੜ੍ਹਦੇ ਬਾਣੀਆਂ ਫਤੇ ਗਜਾਂਵਦੇ ਨੇ
ਨ ਹਰਖ ਨ ਸੋਗ ਪ੍ਰਸੰਨ ਸਾਰੇ ਰਾਜ਼ੀ ਭਾਣੇ ਦੇ ਵਿਚ ਰਹਾਂਵਦੇ ਨੇ
ਕੱਠ ਪੰਜੀ ਹਜ਼ਾਰ ਦਾ ਆਣ ਹੋਇਆ ਸਿੰਘ ਸੂਰਮੇ ਜਥੇ ਬਣਾਂਵਦੇ ਨੇ
ਮੱਚੇ ਮਜ਼੍ਹਬੀ ਜੰਗ ਕਰਤਾਰ ਸਿੰਘਾ ਭਾਣੇ ਕੀ ਕਰਤਾਰ ਨੂੰ ਭਾਂਵਦੇ ਨੇ

ਵਾਕ ਕਵੀ

ਵਾਹ ਵਾਹ ਇਹ ਭੀ ਹੁਣ ਜੰਗ ਅਜੀਬ ਹੋਵੇ ਮਰਨ ਸੈਂਕੜੇ ਵਿਚ ਜਵਾਨ ਦੇਖੋ
ਇਕ ਤਰਫ ਹੋਇ ਕੱਠੇ ਸਿੰਘ ਸੂਰੇ ਦੂਜੀ ਤਰਫ ਗਾਜ਼ੀ ਮੁਸਲਮਾਨ ਦੇਖੋ
ਇਕ ਤਰਫ ਇਮਦਾਦ ਹੈ ਬਾਦਸ਼ਾਹੀ ਦੂਜੀ ਤਰਫ ਹੈ ਆਸ ਭਗਵਾਨ ਦੇਖੋ
ਸਿੰਘਾਂ ਪਾਸ ਨ ਸਾਜ਼ ਸਾਮਾਨ ਕੋਈ ਸਿਰਫ ਤੇਗ ਤੇ ਉੱਤੇ ਗੁਮਾਨ ਦੇਖੋ
ਦੂਜੀ ਤਰਫ ਜ਼ੰਜੈਲ, ਜ਼ੰਬੂਰ, ਤੋਪਾਂ ਤੇ ਬੇਅੰਤ ਹੀ ਜੰਗੀ ਸਾਮਾਨ ਦੇਖੋ
ਰਸਦ ਬਸਦ ਦੀ ਥੁੜ ਨ ਕਿਸੇ ਪਾਸੇ ਤੇ ਹਕੂਮਤ ਦਾ ਵੱਡਾ ਮਾਨ ਦੇਖੋ
ਦੂਜੀ ਤਰਫ ਸਿੰਘਾਂ ਪਾਸ ਕੁਝ ਭੀ ਨਾ ਸਾਗ ਪੱਠੇ ਤੇ ਸੀ ਗੁਜ਼ਰਾਨ ਦੇਖੋ
ਬਿਨਾਂ ਵਾਹਿਗੁਰੂ ਮਦਦੀ ਹੋਰ ਕੋਈ ਨ ਦੂਜੀ ਤਰਫ **ਅਮੀਰ ਤੇ** ਖਾਨ ਦੇਖੋ
ਇਕ ਤਰਫ ਲੱਖੋਂ ਵੱਧ ਮੁਸਲਮਾਨੀ ਸਿੰਘ ਪੰਜਵਾਂ ਹਿੱਸਾ ਪਛਾਨ ਦੇਖੋ
ਵੈਰੀ ਦੇਸ ਸਾਰਾ ਪਿਆ ਨਜ਼ਰ ਆਵੇ ਮੁਸਲਮਾਨ ਹਿੰਦੂ ਵੈਰੀ ਜਾਨ ਦੇਖੋ
ਨਾ ਕਿਲ੍ਹਾ ਨਾ ਕੋਟ ਨਾ ਥਾਂ ਕੋਈ ਸੀ ਨਾ ਮੱਦਦਾਂ ਦਾ ਪਿਛੋਂ ਤਾਨ ਦੇਖੋ
ਭਾਣਾ ਰੱਬ ਦਾ ਆਣਕੇ ਵਰਤਿਆ ਜੀ ਚੜ੍ਹ ਪਿਆ ਚੌਫੇਰੇ ਤੂਫਾਨ ਦੇਖੋ
ਸੇਰ ਪਾ ਦਾ ਪਿਆ ਮੁਕਾਬਲਾ ਆ ਦੋਹਾਂ ਧਿਰਾਂ ਦਾ ਹੋਇ ਨੁਕਸਾਨ ਦੇਖੋ
ਮਰਨੇ ਮਾਰਨੇ ਤੇ ਦੋਵੇਂ ਜੁਟ ਪਏ ਆਪੋ ਆਪਣੇ ਜ਼ੋਰ ਦਿਖਾਨ ਦੇਖੋ
ਮੰਝਧਾਰ ਅੰਦਰ ਬੇੜਾ ਖਾਲਸੇ ਦਾ ਵੈਰੀ ਚੌਂਹ ਪਾਸੀਂ ਢੁਕੇ ਆਨ ਦੇਖੋ
ਸਿੰਘਾਂ ਰਤੀ ਨਾ ਦਿਲੋਂ ਡੁਲਾ ਖਾਧਾ ਵੱਡੀ ਧੀਰਜ ਰੱਖ ਦਿਖਾਨ ਦੇਖੋ
ਜੱਥੇਬੰਦ ਇਤਫਾਕ ਦਾ ਹੌਸਲਾ ਸੀ ਸਿੰਘ ਰਤਾ ਨਾ ਦਿਲ ਡੁਲਾਨ ਦੇਖੋ
ਜੁੱਟਾ ਜ਼ੁਲਮ ਦੇ ਵਿਚ ਮੁਕਾਬਲੇ ਆ ਪੰਥ ਰੱਖਕੇ ਧਰਮ ਨਿਸ਼ਾਨ ਦੇਖੋ
ਜਿੱਤ ਦੋਹਾਂ ਵਿਚੋਂ ਹੋਣੀ ਇਕ ਧਿਰ ਦੀ ਵੇਖ ਲਏਗਾ ਸਾਰਾ ਜਹਾਨ ਦੇਖੋ
ਵੇਖ ਲੌ ਜੋ ਹੋਵੇ ਕਰਤਾਰ ਸਿੰਘਾ ਜੰਗ ਢੰਗ ਸਭ ਦੇਇ ਧਿਆਨ ਦੇਖੋ

ਸਿੰਘਾਂ ਦਾ ਦਲ

ਤਰਨ ਤਾਰਨੋਂ ਨੇੜੇ ਮੈਦਾਨ ਅੰਦਰ ਸਿੰਘ ਆਣ ਲੱਥੇ ਡੇਰੇ ਡਾਰ ਸਾਰੇ
ਤਾਜ਼ੀ ਹਿਣਕਦੇ ਬਹੁਤ ਨਿਸ਼ਾਨ ਝੂਲਣ ਸਾਫ ਕਰ ਰਹੇ ਹਥਿਆਰ ਸਾਰੇ

ਚਿਹਰੇ ਕਿਸੇ ਦੇ ਨਹੀਂ ਉਦਾਸੀਆਂ ਸਨ ਬੜੇ ਖੁਸ਼ ਹੈਸਨ ਖਬਰਦਾਰ ਸਾਰੇ
ਬਾਣੀ ਪੜ੍ਹਦੇ ਜਪਦੇ ਨਾਮ ਮੂੰਹੋਂ ਰਾਤ ਦਿਨ ਕਰਦੇ ਜੈ ਜੈ ਕਾਰ ਸਾਰੇ
ਚਿਹਰੇ ਲਾਲ ਖੁਸ਼ਹਾਲ ਸਨ ਵਿਚ ਭਾਣੇ ਆਸ ਰੱਖਦੇ ਸਨ ਕਰਤਾਰ ਸਾਰੇ
ਜੇਕਰ ਮਿਲਣ ਸ਼ਹੀਦੀਆਂ ਵਿਚ ਜੰਗਾਂ ਧੰਨ ਭਾਗ ਸਾਡੇ ਰਹਿ ਉਚਾਰ ਸਾਰੇ
ਆਪੇ ਲਾਂਗਰੀ ਭਿਸ਼ਤੀ ਆਪ ਬਣੇ ਆਪੇ ਘਾਹੀ ਬਣੇ ਜਥੇਦਾਰ ਸਾਰੇ
ਆਪੇ ਭੰਗੀ ਆਪੇ ਸੇਵਾ ਕਰਣਹਾਰੇ ਆਪੇ ਨੌਕਰ ਆਪੇ ਸਰਦਾਰ ਸਾਰੇ
ਕੋਈ ਵੱਡਾ ਛੋਟਾ ਨਿਗ੍ਹਾ ਆਂਵਦਾ ਨਹੀਂ ਚਲ ਰਹੇ ਸਨ ਕਾਰ ਵਿਹਾਰ ਸਾਰੇ
ਰਾਹ ਵੈਰੀਆਂ ਰਹੇ ਉਡੀਕ ਹੈਸਨ ਲੜਨ ਮਰਣ ਨੂੰ ਖੜੇ ਤਿਆਰ ਸਾਰੇ
ਸ਼ਾਨ ਪੰਥ ਦੇ ਨੂੰ ਨਹੀਂ ਮਿਟਣ ਦੇਣਾ ਭਾਵੇਂ ਲੱਗ ਜਾਵਣ ਪਰਵਾਰ ਸਾਰੇ
ਉੱਤੇ ਧਰਮ ਸ਼ਹੀਦੀਆਂ ਪਾਉਣੀਆਂ ਨੇ ਓਸ ਵੇਲੇ ਨੂੰ ਰਹੇ ਚਿਤਾਰ ਸਾਰੇ
ਜ਼ੁਲਮ ਦੇਸ ਵਿਚੋਂ ਮਾਰ ਦੂਰ ਕਰਨਾ ਸਿਰ ਤੇ ਦੁਖ ਤੇ ਕਸ਼ਟ ਸਹਾਰ ਸਾਰੇ
ਦਲ ਸ਼ੇਰਾਂ ਦਾ ਏਧਰ ਹੋਇਆ ਕੱਠਾ ਢੂੰਡ ਕਰਦੇ ਪਏ ਸ਼ਿਕਾਰ ਸਾਰੇ
ਮਾਰੂ ਵੱਜਦੇ ਗੱਜਦੇ ਸਿੰਘ ਸੂਰੇ ਕੱਠੇ ਹੋਇ ਆ ਪੰਜੀ ਹਜ਼ਾਰ ਸਾਰੇ
ਕੱਠਾ ਪੰਥ ਹੋ ਗਿਆ ਕਰਤਾਰ ਸਿੰਘਾ ਖਬਰਾਂ ਧੁੰਮੀਆਂ ਆ ਸ਼ੰਸਾਰ ਸਾਰੇ

### ਮੁਸਲਮਾਨੀ ਫੌਜ ਦੀ ਤਿਆਰੀ

ਸੂਬੇ ਨਾਲ ਅਮੀਰਾਂ ਦੇ ਗਲ ਗਿਣਕੇ ਸਾਰਾ ਲਸ਼ਕਰ ਤਿਆਰ ਕਰਾਯਾ ਸੀ
ਗੱਡੇ ਗੋਲੇ ਬਰੂਦ ਦੇ ਭਰ ਦਿਤੇ ਹੋਰ ਬਹੁਤ ਅਸਬਾਬ ਲਦਾਯਾ ਸੀ
ਊਠ ਸੈਂਕੜੇ ਰਸਦ ਦੇ ਲੱਦ ਟੋਰੇ ਲੋੜਵੰਦਾਂ ਸਾਮਾਨ ਚਲਾਯਾ ਸੀ
ਅੰਤ ਛੱਡਿਆ ਤੋਪ ਜੰਬੂਰਿਆਂ ਨ ਦਾਰੂ ਸਿੱਕਾ ਬੇਅੰਤ ਦਿਵਾਯਾ ਸੀ
ਫੜੇ ਲੋਕ ਵਗਾਰ ਦੇ ਵਿਚ ਬਹੁਤੇ ਸ਼ੋਰ ਦੇਸ ਦੇ ਵਿਚ ਉਠਾਯਾ ਸੀ
ਭੀੜ ਭਾੜ ਹੋਈ ਡੇਢ ਲੱਖ ਸਾਰੀ ਰੌਲਾ ਦੀਨੀਆਂ ਨੇ ਬਹੁਤਾ ਪਾਯਾ ਸੀ
ਵਿਚੋਂ ਚੁਣ ਕੇ ਮੀਰ ਅਨਾਇਤੁੱਲਾ ਬਖਸ਼ੀ ਫੌਜ ਦਾ ਕਰ ਠਹਿਰਾਯਾ ਸੀ
ਸਾਰਾ ਲਸ਼ਕਰ ਓਸ ਦੇ ਕਰ ਤਾਬੇ ਹੁਕਮ ਸਭ ਦੇ ਤਈਂ ਸੁਣਾਯਾ ਸੀ
ਸਿੱਖ ਵਿਚ ਪੰਜਾਬ ਦੇ ਛੱਡਣਾ ਨਹੀਂ ਦਿਲ ਵਿਚ ਇਹ ਪੱਕ ਪਕਾਯਾ ਸੀ
ਕੀਤੀ ਆਪਣੀ ਫੌਜ ਭੀ ਨਾਲ ਸਾਰੀ ਵੱਡਾ ਰੱਬ ਦਾ ਸ਼ੁਕਰ ਮਨਾਯਾ ਸੀ
ਚੁਕ ਚੱਕ ਸੂਬੇ ਵਲ ਖਾਲਸੇ ਦੇ ਇਹ ਭਾਰਾ ਤੂਫਾਨ ਚੜ੍ਹਾਯਾ ਸੀ
ਸਤਾਰਾ ਸੌ ਅਠਾਸੀ ਕਰਤਾਰ ਸਿੰਘਾ ਦੇਸ ਵਿਚ ਭੁਚਾਲ ਇਹ ਆਯਾ ਸੀ

੧੭੯੮ ਬਿਕ੍ਰਮੀ ਹਾੜ ਮਹੀਨੇ ਵਿਚ ਹੈਦਰੀ ਝੰਡੇ ਦੀ ਚੜ੍ਹਾਈ

ਡੇਢ ਲੱਖ ਤੋਂ ਲੈਕੇ ਭੀੜ ਬਹੁਤੀ ਖਾਂ ਅਨਾਇਤੁਲਾ ਧੌਂਸਾ ਮਾਰ ਚੜ੍ਹਯਾ
ਬੜਾ ਭਾਰਾ ਤੂਫਾਨ ਲਾਹੌਰ ਵਿਚੋਂ ਉਤੇ ਖਾਲਸੇ ਹੋ ਤਿਆਰ ਚੜ੍ਹਯਾ
ਢੋਲ ਵਜਦੇ ਤੇ ਗਾਜ਼ੀ ਗੱਜਦੇ ਸਨ ਭਾਰਾ ਦਲ ਹੋ ਬੇਮੁਹਾਰ ਚੜ੍ਹਯਾ
ਅੱਗੇ ਝੂਲਦੇ ਹਰੇ ਨਿਸ਼ਾਨ ਬਹੁਤੇ ਵੱਡਾ ਲਸ਼ਕਰ ਜੋਸ਼ ਨੂੰ ਧਾਰ ਚੜ੍ਹਯਾ
ਪਰ੍ਹਾ ਬੰਨ੍ਹਕੇ ਸੌਣ ਦੇ ਚੜ੍ਹੇ ਬੱਦਲ ਆਸਮਾਨ ਤੇ ਗਰਦ ਗੁਬਾਰ ਚੜ੍ਹਯਾ
ਹੱਥ ਗਾਜ਼ੀਆਂ ਦੇ ਝੰਡਾ ਹੈਦਰੀ ਸੀ ਚਾ ਸ਼ਹੀਦੀਆਂ ਦਾ ਜਿਨ੍ਹਾਂ ਭਾਰ ਚੜ੍ਹਯਾ
ਢੋਲ ਵੱਜਦੇ ਨੌਬਤਾਂ ਖੜਕ ਰਹੀਆਂ ਦਲ ਹੋ ਕੱਠਾ ਬੇਸ਼ੁਮਾਰ ਚੜ੍ਹਯਾ
ਪਾਂਦੇ ਜੱਲ੍ਹੀਆਂ ਬੋਲਦੇ ਨਾਹਰਿਆਂ ਨੂੰ ਖੁਸ਼ ਹੋ ਹਰ ਇਕ ਸਰਦਾਰ ਚੜ੍ਹਯਾ
ਅੰਤ ਆਂਵਦਾ ਮੂਲ ਨਾ ਪੈਦਲਾਂ ਦਾ ਗਾਜ਼ੀ ਬਣਨ ਦਾ ਚਾਉ ਬਿਸਯਾਰ ਚੜ੍ਹਯਾ
ਐਲੀ ਅਕਬਰ ਅੱਲਾ ਹੂ ਪਿਆ ਰੌਲਾ ਹਰਇਕ ਮੋਮਨ ਮੁਛਾਂ ਤਾੜ ਚੜ੍ਹਿਯਾ
ਰੌਲਾ ਪਿਆ ਸੁਣਾਈ ਨ ਕੁਝ ਦੇਵੇ ਜੋਸ਼ ਖਾਕੇ ਕਹਿਰ ਕਹਾਰ ਚੜ੍ਹਿਯਾ
ਅੰਤ ਕਿਸੇ ਪਾਸੇ ਮੂਲੋਂ ਆਂਵਦਾ ਨ ਟਿੱਡੀ ਦਲ ਇਹ ਹੋ ਉਡਾਰ ਚੜ੍ਹਯਾ
ਮੱਥਾ ਪੂਰਬ ਦੇ ਵੱਲ ਰੱਖ ਲਿਆ ਹਾਨ ਲਾਭ ਨ ਦਿਲ ਵਿਚਾਰ ਚੜ੍ਹਿਆ
ਦੀਨ ਹੋ ਕੱਠਾ ਨਾਲ ਖਾਲਸੇ ਦੇ ਕਰਨ ਇਕ ਦੂੰ ਇਕ ਚਿਤਾਰ ਚੜ੍ਹਯਾ
ਭਾਰਾ ਗਿੱਦੜਾਂ ਹਰਨਾਂ ਕੱਠ ਕੀਤਾ ਦਲ ਸਿੰਘਾਂ ਦਾ ਕਰਨ ਸ਼ਿਕਾਰ ਚੜ੍ਹਯਾ
ਕਰਨਾ ਦੇਸ ਤਬਾਹ ਕਰਤਾਰ ਸਿੰਘਾ ਦਿਲੋਂ ਲਸ਼ਕਰ ਖੌਫ ਵਿਸਾਰ ਚੜ੍ਹਯਾ

ਦੇਸ ਵਿਚ ਰੌਲਾ

ਭਾਰਾ ਚੜ੍ਹਯਾ ਇਹ ਤੂਫਾਨ ਜਦੋਂ ਹਿੰਦੂ ਲੋਕ ਭੀ ਖੌਫ ਚਿਤਾਰ ਗਏ
ਆਯਾ ਸਖਤ ਭੁਚਾਲ ਪੰਜਾਬ ਅੰਬਰ ਕੰਬ ਦਿਲਾਂ ਅੰਦਰ ਸ਼ਾਹੂਕਾਰ ਗਏ
ਪਈਆਂ ਧਮਕਾਂ ਦੂਰ ਦੁਰਾਡੀਆਂ ਜੀ ਡਰ ਸੁਣ ਸਾਰੇ ਨਰ ਨਾਰ ਗਏ
ਹਿੰਦੂ ਲੋਕ ਪਿੰਡਾਂ ਤਾਈਂ ਛੱਡ ਨੱਠੇ ਲੈ ਕੇ ਇੱਜ਼ਤਾਂ ਹੋ ਉਡਾਰ ਗਏ
ਜੇਕਰ ਹੋ ਗਿਆ ਸਿੰਘਾਂ ਦਾ ਨਾਸ ਮੂਲੋਂ ਸੁਖ ਦੇਸ ਦੇ ਜਾਣੋਂ ਸਿਧਾਰ ਗਏ
ਲੋਕ ਫੌਜ ਦੀ ਮਾਰ ਤੋਂ ਨੱਠ ਉਠੇ ਡਰ ਧਾਰਕੇ ਕਾਰ ਵਿਗਾਰ ਗਏ
ਦੇਸ ਡਰਯਾ ਸਭ ਕਰਤਾਰ ਸਿੰਘਾ ਆਪ ਆਪਣੇ ਖੌਫ ਆ ਮਾਰ ਗਏ

ਦੇਸ ਦੀ ਬਰਬਾਦੀ

ਝੰਡਾ ਹੈਦਰੀ ਜਿਸ ਰਾਹ ਹੋ ਟੁਰਿਆ ਕਈ ਪਿੰਡਾਂ ਦੇ ਪਿੰਡ ਉਜਾੜ ਘੱਤੇ
ਕੋਹਾਂ ਵਿਚ ਫਿਰਦੀ ਜਾਂਦੀ ਮੁਸਲਮਾਨੀ ਫਸਲ ਝਾੜੀਆਂ ਸਭ ਮਧਾੜ ਘੱਤੇ

ਜਾਂਦਾ ਚੜ੍ਹਿਆ ਉਹ ਤੂਫਾਨ ਭਾਰਾ ਵਿਚ ਰਾਹਾ ਦੇ ਗਰਦ ਗੁਬਾਰ ਘੱਤੇ
ਲੋਕ ਪਿੰਡਾਂ ਨੂੰ ਛੱਡ ਕੇ ਨੱਠ ਗਏ ਰਾਹੀ ਰਾਹਾਂ ਦੇ ਕਰ ਦੁਖਯਾਰ ਘੱਤੇ
ਢਾਹੇ ਮੰਦਰ ਤੇ ਸਾਰੇ ਗੁਰਦਵਾਰੇ ਬਹੁਤੇ ਧਰਮ ਦੇ ਢਾਹ ਮੁਨਾਰ ਘੱਤੇ
ਬੱਚੇ ਬੱਚੀਆਂ ਸਿੰਘਾ ਦੇ ਫੜ ਕਰਕੇ ਘਾਟ" ਤੇਗ ਦੇ ਪਾਰ ਉਤਾਰ ਘੱਤੇ
ਕੇਸਾਂ ਵਾਲਾ ਨਾ ਛੱਡਿਆ ਵਿਚ ਰਾਹ ਦੇ ਸਾਰੇ ਰੱਬ ਦੇ ਖੌਫ ਵਿਸਾਰ ਘੱਤੇ
ਜਾਂਦੇ ਲੁਟ ਮਚਾਉਂਦੇ ਵਿਚ ਰਾਹ ਸੇ ਫੜ ਬੇਦੋਸੇ ਹੀ ਮਾਰ ਘੱਤੇ
ਘਰ ਸਿੰਘਾਂ ਦੇ ਚੁਣ ਬਰਬਾਦ ਕੀਤੇ ਮਾਰ ਉਨ੍ਹਾਂ ਦੇ ਸਾਰੇ ਪਰਵਾਰ ਘੱਤੇ
ਜੋ ਲੱਭਦਾ ਲੁਟ ਕੇ ਲਈ ਜਾਂਦੇ ਨੰਗੇ ਕਰ ਸਾਰੇ ਸ਼ਾਹੂਕਾਰ ਘੱਤੇ
ਹਾ ਹਾ ਕਾਰ ਪੰਜਾਬ ਦੇ ਵਿਚ ਮੱਚੀ ਵੇਖੋ ਹਾਕਮਾਂ ਅਦਲ ਵਿਸਾਰ ਘੱਤੇ
ਚੜ੍ਹੀ ਜਾਂਵਦੀ ਘਟਾ ਕਰਤਾਰ ਸਿੰਘਾ ਗੜਾ ਪਾਰ ਕਰ ਫਸਲ ਸਥਾਰ ਘੱਤੇ

ਸਿੰਘਾਂ ਨੇ ()ਕਾਹਨੂੰਵਾਨ ਦੇ ਛੰਬ ਵਿਚ ਮਰਚੇ ਲਾਉਣੇ

ਦੇਸ ਚੜ੍ਹਿਆ ਪੰਥ ਦੇ ਮਾਰਨੇ ਨੂੰ ਇਹ ਹਾਲ ਸਾਰੇ ਸੁਣ ਪਾਇ ਸਿੰਘਾ
ਉਤੇ ਧਰਮ ਦੇ ਹੋ ਸ਼ਹੀਦ ਜਾਣਾ ਖੜੇ ਹੋ ਅਰਦਾਸੇ ਸੁਧਾਇ ਸਿੰਘਾਂ
ਝਟਾ ਪਟ ਤਿਆਰ ਹੋ ਟੁਰ ਪਏ ਕਾਹਨੂੰਵਾਨ ਨੂੰ ਪੈਰ ਉਠਾਇ ਸਿੰਘਾਂ
ਆੜ ਰੱਖਕੇ ਪਾਣੀ ਤੇ ਜਾੜ ਸੰਦੀ ਪੱਕੇ ਮੋਰਚੇ ਕਈ ਬਨਾਇ ਸਿੰਘਾਂ
ਰਸਦ ਕਰ ਕੱਠੀ ਜਿੱਨੀ ਕਰ ਸਕੇ ਵੱਡੇ ਆਸਰੇ ਗੁਰੂ ਰਖਾਇ ਸਿੰਘਾਂ
ਵੇਖ ਔਖਾ ਵੇਲਾ ਕਰਤਾਰ ਸਿੰਘਾ ਦਿਲੋਂ ਹੌਸਲੇ ਮੂਲ ਨ ਢਾਹਿ ਸਿੰਘਾ

ਜਥੇਦਾਰਾਂ ਦੇ ਨਾਮ

ਤਦੋਂ ਪੰਥ ਦੇ ਵਿਚ ਇਹ ਮੁਖੀਏ ਸਨ ਲਿਖਾਂ ਕੁਝਕੁ ਨਾਮ ਨਿਸ਼ਾਨ ਭਾਇ
ਯਾਦਗਾਰ ਪਿਛੇ ਰਹੀ ਉਨ੍ਹਾਂ ਦੀ ਜੀ ਸਮੇਂ ਗਏ ਵਿਹਾ ਪਛਾਨ ਭਾਈ
ਕਾਹਨ ਸਿੰਘ ਮੀਰੀਸਿੰਘ ਜਾਣ ਲਵੋ ਗੋਇੰਦਵਾਲ ਦੇ ਭੱਲੇ ਸੁਜਾਨ ਭਾਈ
ਬੂਟਾ ਸਿੰਘ ਪ੍ਰਹਿਲਾਦ ਸਿੰਘ ਬਲੀ ਭਾਰੇ ਪੱਨਾਸਿੰਘ ਲਾਲੂ ਸਿੰਘ ਮਾਨ ਭਾਈ
ਮਾਨਸਿੰਘ ਤੇ ਮੇਘ ਸਿੰਘ ਮੱਦਰਾਂ ਦੇ ਬਾਘ ਸਿੰਘ ਹਲੋ ਕਿਆਂ ਜਾਨ ਭਾਈ
ਦੀਵਾਨ ਸਿੰਘ ਸਰਦਾਰ ਕਲਾਸ ਵਾਲਾ ਮਿਸਲ ਭੰਗੀਆਂ ਵਿਚ ਦੀਵਾਨ ਭਾਈ
ਬਖਸ਼ਾ ਸਿੰਘ ਬਖਸ਼ੀਸ਼ ਸਿੰਘ ਸਮਝ ਲਵੋ ਅਹੇ ਸੂਰਮੇ ਮਰਦ ਮੈਦਾਨ ਭਾਈ
ਬਾਘੜਸਿੰਘਤੇਕੇਹਰਸਿੰਘ ਨਰਵੜੀਏ ਮੀਰਾਂਕੋਟ ਮਹਿਤਾਬਸਿੰਘ ਠਾਨ ਭਾਈ
ਸੰਤਾ ਸਿੰਘ ਸਯਾਮ ਸਿੰਘ ਬਲੀ ਜੋਧੇ ਹੀਰਾ ਸਿੰਘ ਤੇ ਚੂਹੜ। ਸੁਜਾਨ ਭਾਈ

---

()ਜ਼ਿਲੇ ਗੁਰਦਾਸਪੁਰ ਵਿਚ ਇਕ ਬੜੇ ਭਾਰੇ ਛੰਬ ਦਾ ਨਾਮ ਹੈ।

ਕਰਮ ਸਿੰਘ ਕੁੰਦਨ ਸਿੰਘ ਬਾਘ ਸਿੰਘ ਸੀਹੱਲੇਵਾਲੀਆ ਕਰ ਧਿਆਨ ਭਾਈ
ਬਜਰਸ਼ਿੰਘ ਹਮੀਰਸਿੰਘ ਪਰਮਸਿੰਘ ਸੀ ਵਿਚ ਜਿਨ੍ਹਾਂ ਦੇਬੜਾ ਤਰਾਨ ਭਾਈ
ਭਾਗਸਿੰਘਉਸ਼ਨਾਕਸਿੰਘਚੂੰਘਾਂਵਾਲੇ ਹਾਤਾਸਿੰਘ ਏਹਨਾਂ ਨਾਲ ਜਵਾਨ ਭਾਈ
ਦੇਸਾ ਸਿੰਘ ਮਾਂਹਣਾ ਸਿੰਘ ਬੀਰ ਬਾਂਕੇ ਰਾਮ ਸਿੰਘ ਵੱਡਾ ਬਲਵਾਨ ਭਾਈ
ਜਥੇਦਾਰ ਸਮੁੰਦ ਸਿੰਘ ਕਾਬਲੀ ਸੀ ਤੇ ਬਹਾਦਰ ਸਿੰਘ ਨਿਸ਼ਾਨ ਭਾਈ
ਫੇਰੂ ਸਿੰਘ ਮੂਲਾ ਸਿੰਘ ਧਯਾਨ ਸਿੰਘ ਸੀ ਬਖਤਾਸਿੰਘ ਵੈਰੀਕਰੇ ਹਾਨ ਭਾਈ
ਕੀਰਤ ਸਿੰਘ ਜੈਸੇ ਕਰਤਾਰ ਸਿੰਘਾ ਜਥੇਦਾਰ ਸਨ ਚਤੁਰ ਮਹਾਨ ਭਾਇ

ਤਥਾ

ਤਖਤਾਸਿੰਘ ਦਰਗਾਹਸਿੰਘ ਆਦਿ ਯੋਧੇ ਕੌਰ ਸਿੰਘ ਚੰਬਾ ਸਿੰਘ ਸਾਰ ਸਮਝੋ
ਦੇਵਾ ਸਿੰਘ ਗੱਜਾ ਸਿੰਘ ਨੰਦਸਿੰਘ ਸੀ ਗਯਾਨ ਸਿੰਘ ਸੂਰਾ ਹੁਸ਼ਯਾਰ ਸਮਝੋ
ਮੋਲਕ ਸਿੰਘ ਹੀਰਾ ਸਿੰਘ ਰਾਠ ਦੋਵੇਂ ਮਾਨਕ ਸਿੰਘ ਹੋਰੀ ਖਬਰਦਾਰ ਸਮਝੋ
ਅਜਬਸਿੰਘਤੇਟਹਿਲਸਿੰਘਜੀਊਣਸਿੰਘਸੀ ਸੁਖਾਸਿੰਘਅੰਬਾਲੇ ਸ਼ੁਮਾਰ ਸਮਝੋ
ਦਯਾ ਸਿੰਘ ਗੁਲਾਬ ਜਸਵੰਤ ਸਿੰਘ ਸੀ ਬਾਵੇ ਇਹ ਖੰਡੂਰੀਏ ਤਾਰ ਸਮਝੋ
ਗਰਜਾ ਸਿੰਘ ਸੀ ਖਾਸ ਮਜੀਠੇ ਵਾਲਾ ਚੰਗਾ ਸੂਰਮਾਧਨੀ ਤਲਵਾਰ ਸਮਝੋ
ਘਰਿਆਲੀਆ ਜੋ ਲਖਬੀਰ ਸਿੰਘਸੀ ਭਰਿਆ ਜਿਸਦੇਵਿਚ ਬਲਕਾਰ ਸਮਝੋ
ਖਾਸ ਜੇਭਰਾਂ ਦਾ ਅਮਰੀਕ ਸਿੰਘ ਜੋ ਮੋਹਰੀ ਦਲਾਂ ਦਾ ਬੜਾ ਹੁਸ਼ਿਆਰ ਸਮਝੋ
ਬਖਸ਼ਾਸਿੰਘ ਦੇਨਾਲ ਦਰਬਾਰਾਸਿੰਘਤੀਜਾ ਨਾਲ ਬਖਸ਼ੀਸ਼ਸਿੰਘ ਸਾਰ ਸਮਝੋ
ਵਾਸੀ ਤਿੰਨੇ ਸਰਹਿੰਦ ਦੇ ਜਾਣੀਏਂ ਜੀ ਗੁਰੂਘਰ ਸੰਦੇ ਸੇਵਾਦਾਰ ਸਮਝੋ
ਸੰਤ ਸਿੰਘ ਤੇ ਬਰਨ ਸਿੰਘ ਘਣਸਿੰਘਸੀ ਸੂਬਾਸਿੰਘਵਡਾਲੀ ਵਿਚਾਰ ਸਮਝੋ
ਰੱਤੋਕਿਆਂ ਦਾ ਸੀ ਝੱਬਰ ਸਿੰਘ ਬਲੀ ਬਦਨ ਸਿੰਘ ਸੁੱਤੋਕਿਆਂ ਭਾਰ ਸਮਝੋ
ਅਮਰ ਸਿੰਘ ਬਘੇਲਸਿੰਘ ਦੋਇ ਢਿਲੋਂ ਗੌਰਾ ਸਿੰਘ ਹੈਸੀ ਪੰਜ ਮਾਰ ਸਮਝੋ
ਸਾਵਣ ਸਿੰਘ ਹੋਰੀ ਕਰਤਾਰ ਸਿੰਘਾ ਬਲੀ ਜ਼ੁਲਮ ਮਿਟਾਵਨਹਾਰ ਸਮਝੋ

ਤਥਾ

ਬੇਲਾ ਸਿੰਘ ਤੇ ਭੀਮ ਬਲੀ ਸਿੰਘ ਯੋਧੇ ਹੈਸਨ ਵੈਰੀਆਂ ਤਾਈਂ ਮੁਕਾਨ ਵਾਲੇ
ਪਿੰਡ ਖਾਲੜੇ ਦਾ ਸੂਰਾ ਸਿੰਘ ਹੈਸੀ ਇਹੋ ਜਹੇ ਸਨ ਵੈਰੀ ਖਪਾਨ ਵਾਲੇ
ਬਖਸ਼ੀ ਸਿੰਘ ਮਾਲੋਸਿੰਘ ਸਮਝ ਲਵੋ ਇਹ ਭੜਾਣੀਏਂ ਯੁਧ ਮਚਾਨ ਵਾਲੇ
ਸਹਿਜ ਸਿੰਘ ਅਤੇ ਕੇਹਰ ਸਿੰਘ ਜਾਣੋ ਵਿਚ ਜੰਗ ਦੇ ਧੂੜ ਧੁਮਾਨ ਵਾਲੇ
ਪ੍ਰੋਹਤਾਂ ਝੱਲੀਆਂ ਇਹਨਾਂ ਦਾ ਪਿੰਡ ਹੈਸੀ ਬਲੀਜ਼ੁਲਮ ਦੀ ਜੜ੍ਹ ਪੁਟਾਨ ਵਾਲੇ

ਸ਼ੇਰ ਸਿੰਘ ਅਤੇ ਅਮਰ ਸਿੰਘ ਦੋਵੇਂ ਕੰਵਰ ਸਿੰਘ ਦਲੇਰੀ ਦਿਖਾਨ ਵਾਲੇ
ਚੌਥਾ ਇਨ੍ਹਾਂ ਦੇ ਨਾਲ ਵਧਾਵਾ ਸਿੰਘ ਸੀ ਸਦਾ ਵੈਰੀਆਂ ਤਈ ਦਬਾਨ ਵਾਲੇ
ਪਿੰਡ ਸਾਰਿਆਂ ਦਾ ਡੱਲ ਵਾਂ ਜਾਣੋ ਤਾਰਾ ਸਿੰਘ ਦੀ ਲੀਹੇ ਲੀਹ ਜਾਨ ਵਾਲੇ
ਭਾਗ ਮਲ ਸੋਭਾ ਜ਼ਾਤੀ ਖਾਂ ਜੈਸੇ ਸੂਬੇ ਖਾਂ ਜਹੇ ਸੇਵਾ ਕਮਾਨ ਵਾਲੇ
ਜਮਾਲਾ ਤੇ ਨਾਲ ਸੁਹਾਵਾ ਹੈਸੀ ਮੁਸਲਮਾਨ ਸਨ ਸਿਦਕ ਨਿਭਾਨ ਵਾਲੇ
ਏਸੇ ਤਰਾਂ ਬੇਅੰਤ ਹੀ ਖਾਲਸੇ ਦੇ ਦਲ ਵਿਚ ਸਨ ਸਿਦਕ ਨਿਭਾਨ ਵਾਲੇ
ਕਿਹੜੇ ਕਿਹੜੇ ਗਿਣਾਂ ਕਰਤਾਰ ਸਿੰਘਾ ਸਾਰੇ ਹੈਸਨ ਸਿੱਖੀ ਤਰਾਨ ਵਾਲੇ

ਵਾਕ ਕਵੀ

ਭੀੜ ਪੰਝੀ ਹਜ਼ਾਰ ਦੀ ਹੋਈ ਕੱਠੀ ਕਾਹਨੂੰਵਾਨ ਦਾ ਕਿਲ੍ਹਾ ਬਣਾ ਬੈਠੇ
ਮਰਨੇ ਮਾਰਨੇ ਤੇ ਰੁੰਨੇ ਸਿੰਘ ਸਾਰੇ ਆਸ ਜ਼ਿੰਦਗੀ ਵਾਲੀ ਚੁਕਾ ਬੈਠੇ
ਜ਼ਾਲਮ ਸ਼ਾਹੀ ਦਾ ਖਾਤਮਾਂ ਹੋ ਗਿਆ ਜਾਂ, ਯਾਂ ਪੰਥ ਗਿਆ, ਇਹਤਕਾ ਬੈਠੇ
ਪਿਛੋਂ ਮਦਦ ਆਸ ਨ ਕਿਸੇ ਦੀ ਸੀ ਵੱਡਾ ਆਸਰਾ ਗੁਰੂ ਰਖਾ ਬੈਠੇ
ਡੇਢ ਲੱਖ ਵੈਰੀ ਚੜ੍ਹਿਆ ਆਇ ਰਿਹਾ ਸਿੰਘ ਹੌਸਲਾ ਬੜਾ ਵਧਾ ਬੈਠੇ
ਦੋਹਾਂ ਧਿਰਾਂ ਵਿਚੋਂ ਇਕੋ ਰਹੇਗੀ ਜੀ ਸਿਰਾਂ ਧੜਾਂ ਸੰਦੀ ਬਾਜ਼ੀ ਲਾ ਬੈਠੇ
ਵਿਚ ਜੰਗਲ ਮਾਲ ਅਸਬਾਬ ਧਰਿਆ ਅਗੇ ਮੋਰਚੇ ਛੱਹੀਆਂ ਕਢਾ ਬੈਠੇ
ਭੁਖੇ ਸ਼ੇਰਾਂ ਦੇ ਵਾਂਗੂ ਸ਼ਿਕਾਰ ਉਤੇ ਸਿੰਘ ਸੂਰਮੇਂ ਤਾਕ ਲਗਾ ਬੈਠੇ
ਜਿਸ ਪਾਸਿਓਂ ਆਇ ਤੂਫਾਨ ਰਿਹਾ ਓਸ ਤਰਫ ਨੂੰ ਨਿਗ੍ਹਾ ਟਿਕਾ ਬੈਠੇ
ਦੇਖੀ ਜਾਇ ਜੋ ਹੋਇ ਕਰਤਾਰ ਸਿੰਘਾ ਖੌਫ ਖਤਰਾ ਸਾਰਾ ਹਟਾ ਬੈਠੇ

ਮੁਸਲਮਾਨੀ ਦਲ

ਚੜ੍ਹਿਆ ਨੂਹ ਤੂਫਾਨ ਲਾਹੌਰ ਵਿਚੋਂ ਖੁਰਾ ਸਿੰਘਾਂ ਦਾ ਵੈਰੀ ਦਬਾਂਵਦੇ ਨੇ
ਪੰਥ ਚਲਾ ਗਿਆ ਕਾਹਨੂੰਵਾਨ ਵਲੇ ਓਸੇ ਤਰਫ ਨੂੰ ਵਾਗ ਉਠਾਂਵਦੇ ਨੇ
ਮਾਰੋ ਮਾਰ ਕਰਦੇ ਜਾਂਦੇ ਵਿਚ ਰਾਹਾਂ ਡੇਰੇ ਪਾਸ ਕਾਹਨੂੰਵਾਨ ਲਾਂਵਦੇ ਨੇ
ਦੇਸ ਆਨ ਕੱਠਾ ਹੋਯਾ ਇਰਦ ਗਿਰਦੇ ਵਿਚ ਕੋਹਾਂ ਦੇ ਛਾਉਣੀਆਂ ਪਾਂਵਦੇ ਨੇ
ਦੂਰ ਦੂਰ ਤੋੜੀ ਪਈ ਮੁਸਲਮਾਨੀ ਅੱਲਾ ਹੂ ਦੇ ਨਾਹਰੇ ਸੁਣਾਂਵਦੇ ਨੇ
ਮਾਰੂ ਢੋਲ ਵੱਜਣ ਪਾਯਾ ਬਹੁਤ ਰੌਲਾ ਮਿਲ ਮਿਲਕੇ ਗੱਪਾਂ ਸੁਣਾਂਵਦੇ ਨੇ
ਦੇਗਾਂ ਚੜ੍ਹੀਆਂ ਮਾਸ ਕਬਾਬ ਭੁੱਜਣ ਕਈ ਬੋਤਲਾਂ ਭੀ ਗਟਕਾਂਵਦੇ ਨੇ
ਥੱਕੇ ਮਾਂਦੇ ਹੈਸਨ ਕਰਤਾਰ ਸਿੰਘਾ ਖਾ ਪੀ ਸਾਰੇ ਸੌਂ ਜਾਂਵਦੇ ਨੇ

### ਸਿੰਘਾਂ ਨੇ ਰਾਤ ਨੂੰ ਛਾਪਾ ਮਾਰਨਾ

ਹਮਾ ਤੁਮਾ ਲੰਡੀ ਬੁੱਚੀ ਹੋਈ ਕੱਠੀ ਖਾ ਪੀ ਕੇ ਲੱਤਾਂ ਪਸਾਰ ਪਏ
ਫਿਕਰ ਰਖਿਆ ਮੂਲੋਂ ਨਾ ਖਾਲਸੇ ਦਾ ਘਰਾਂ ਵਾਂਗ ਸਭ ਖੌਫ ਵਿਸਾਰ ਪਏ
ਗਾਫਲ ਹੋ ਸੁਤੇ ਥਾਓਂ ਥਾਈਂ ਸਾਰੇ ਥੋੜੇ ਬਹੁਤੇ ਹੀ ਪਹਿਰੇ ਖਲ੍ਹਾਰ ਪਏ
ਓਧਰ ਸਿੰਘ ਵੱਡੇ ਹੁਸ਼ਿਆਰ ਹੈਸਨ ਪਲ ਪਲ ਦੀ ਉਹ ਲੈਂਦੇ ਸਾਰ ਪਏ
ਪਤਾ ਸੂਹਿਆਂ ਨੇ ਸਿੰਘਾਂ ਨੂੰ ਜਾ ਦਿਤਾ ਵੈਰੀ ਖਾ ਕਬਾਬ ਡਕਾਰ ਪਏ
ਉਸੇ ਵਕਤ ਕੀਤੇ ਸਿੰਘਾਂ ਕਮਟਕੱਸੇ ਜੱਥੇ ਲੈ ਬਹੁਤੇ ਜਥੇਦਾਰ ਪਏ
ਇਕੋ ਵਾਰ ਜਾ ਕੇ ਛਾਪਾ ਮਾਰਿਓ ਨੇ ਤੇਗਾਂ ਧੂਹਕੇ ਹੋ ਹੁਸ਼ਿਆਰ ਪਏ
ਰਾਤ ਪਿਛਲੀ ਵੈਰੀ ਸਭ ਘੂਕ ਸੁਤੇ ਸਿੰਘ ਹੋ ਚੰਗੇ ਖਬਰਦਾਰ ਪਏ
ਲਿਆ ਸੁੱਤਿਆਂ ਤਈਂ ਦਬਾ ਜਾਕੇ ਜਿਵੇਂ ਭੇਡਾਂ ਦੇ ਉਤੇ ਬਘਿਆੜ ਪਏ
ਵਿਚ ਮੋਮਨਾਂ ਦੇ ਪਈ ਹਿਲਜੁਲੀ ਆ ਸਿੰਘ ਵਾਂਗ ਸ਼ੇਰਾਂ ਭਬਕਾਰ ਪਏ
ਦਲਾਂ ਵਿਚ ਰੌਲਾ ਪੈ ਗਿਆ ਭਾਰਾ ਉੱਠ ਉੱਠ ਸੁਤੇ ਮੂੰਹ ਦੇ ਭਾਰ ਪਏ
ਸਿੰਘ ਆ ਪਏ ਨੇ ਉਠੋ ਦੌੜ ਚਲੋ ਦੌੜੇ ਜਾਂਵਦੇ ਕਰਨ ਪੁਕਾਰ ਪਏ
ਓਇ ਪਾਹਰਿਆ ਓਇ ਅਸੀਂ ਮਾਰ ਘੱਤੇ ਬਿਨਾਂ ਮਾਰਿਆਂ ਹੋਸ਼ ਵਿਸਾਰ ਪਏ
ਮਾਰੇ ਡਰਦੇ ਕਈਆਂ ਦੀ ਜਿੰਦ ਗਈ ਗਸ਼ ਖਾ ਕਈ ਅੱਖਾਂ ਡਫਾਰ ਪਏ
ਕੂੰਜਾਂ ਸੁੱਤੀਆਂ ਸਨ ਬੇਫਿਕਰ ਹੋਕੇ ਬਾਜ ਬਿਨਾਂ ਖਬਰੋਂ ਉਤੇ ਡਾਰ ਪਏ
ਹਰਨਾਂ ਵਾਂਗ ਨੱਠੇ ਬੱਝੇ ਚੌਂਕੜੀ ਨ ਸਿੰਘ ਸੂਰਮੇ ਵੇਖ ਸ਼ਿਕਾਰ ਪਏ
ਇਕ ਰਾਤ ਹਨੇਰੀ ਤੇ ਮਾਰ ਸਿਰ ਤੇ ਪੇਂਡੂ ਦੌੜ ਐਵੇਂ ਬੇਮੁਹਾਰ ਪਏ
ਪਤਾ ਲਗੇ ਨਾ ਕੁਝ ਕਰਤਾਰ ਸਿੰਘਾ ਵੈਰੀ ਸੋਚਦੇ ਸਖਤ ਲਾਚਾਰ ਪਏ

### ਹੈਦਰੀ ਝੰਡ ਦੀ ਬੇਤਰਤੀਬੀ

ਮੁਸਲਮਾਨ ਥੋੜੇ ਵਾਕਫ ਜੰਗ ਦੇ ਸਨ ਬਹੁਤੇ ਆਇ ਹੈਸਨ ਜੋਸ਼ ਧਾਰ ਭਾਈ
ਪਤਾ ਉਨ੍ਹਾਂ ਨੂੰ ਜੰਗ ਦਾ ਕੀਹ ਹੈਸੀ ? ਨਾਲ ਲੁਟਾਂਗੇ ਆਇ ਵਿਚਾਰ ਭਾਈ
ਮੁੱਲਾਂ ਕਾਜ਼ੀਆਂ ਤੇਜ਼ ਸੁਣਾ ਮਸਲੇ ਟੋਰ ਦਿਤੇ ਸਨ ਜੋਸ਼ ਉਭਾਰ ਭਾਈ
ਨਾਈ ਛੀਂਬੇ ਜੁਲਾਹੇ ਤਰਖਾਨ ਕੱਠੇ ਪੇਂਜੇ ਕਾਜ਼ੀ ਮੁੱਲਾਂ ਤੇ ਲੋਹਾਰ ਭਾਈ
ਨਾਨ ਬਾਈ ਕਸਾਈ ਭਠਾਈ ਮੋਚੀ ਤੇ ਮਰਾਸੀਆਂ ਕਰ ਸ਼ੁਮਾਰ ਭਾਈ
ਇਹੋ ਜਹੀਆਂ ਜਾਤਾਂ ਹੋਈਆਂ ਕੱਠੀਆਂ ਸਨ ਓਹਕਮੀਨ ਕਾਦੂ ਘੁਮਿਆਰ ਭਾਈ
ਉਹਨਾਂ ਝੱਲਣੀ ਤੇਗ ਦੀ ਝਾਲ ਕੀਹ ਸੀ ਮੰਗ ਖਾਵਣਾ ਜਿਨ੍ਹਾਂ ਵਿਹਾਰ ਭਾਈ
ਵੇਖੋ ਵੇਖੀ ਕੱਠੇ ਹੋਕੇ ਆ ਗਏ ਸਨ ਜੋਸ਼ ਦੀਨ ਇਸਲਾਮ ਚਿਤਾਰ ਭਾਈ

ਲੈਣ ਆਇ ਹੂਰਾਂ ਗਿਲਮਾਨ ਹੈਸਨ ਓਹ ਘਰਾਂ ਦੇ ਕੰਮ ਵਿਸਾਰ ਭਾਈ
ਅੱਗੋਂ ਟਾਕਰਾ ਪੈ ਗਿਆ ਨਾਲ ਸਿੰਘਾਂ ਔਖੀ ਹੋ ਗਈ ਝੱਲਣੀ ਮਾਰ ਭਾਈ
ਉਤੋਂ ਰਾਤ ਹਨੇਰੀ ਤੇ ਸਿੰਘ ਪੈ ਗਏ ਲੱਗੀ ਫਿਰਨ ਤਿੱਖੀ ਤਲਵਾਰ ਭਾਈ
ਪਏ ਸੁਤੇ ਹੀ ਸੈਂਕੜੇ ਦੱਬ ਲਏ ਲਾਹੇ ਪਲਾਂ ਦੇ ਵਿੱਚ ਸਥਾਰ ਭਾਈ
ਹੇਠ ਉਤੇ ਪੈ ਕੇ ਬਹੁਤੇ ਗਏ ਦੱਬੇ ਪਏ ਸੁਤੇ ਹੀ ਕਰਨ ਪੁਕਾਰ ਭਾਈ
ਮਾਰੇ ਡਰ ਦੇ ਉੱਠ ਨ ਸਕਦੇ ਸਨ ਦਮ ਘੁੱਟਕੇ ਪਏ ਗੁਵਾਰ ਭਾਈ
ਬੋਲ ਨਿਕਲ ਗਏ ਵਿਚ ਤੰਬਿਆਂ ਦੇ ਮਾਰੇ ਬਿਨਾਂ ਹੋ ਗਏ ਮੁਰਦਾਰ ਭਾਈ
ਮਾਰ ਤੇਗ ਦੀ ਉਨ੍ਹਾਂ ਨੂੰ ਖਬਰ ਨਹੀਂ ਸੀ ਓਹਤਾਂ ਆਇਸਨ ਲੈਣ ਬਹਾਰ ਭਾਈ
ਓਹ ਢੂੰਡਦੇ ਸਸਤਾ ਸਵਾਬ ਹੈਸਨ ਏਥੇ ਆਨ ਬਣੀ ਉਲਟੀ ਕਾਰ ਭਾਈ
ਕਈ ਝੂਰਦੇ ਘਰਾਂ ਨੂੰ ਯਾਦ ਕਰਕੇ ਚੇਤੇ ਆਉਣ ਲਗੇ ਪਰਿਵਾਰ ਭਾਈ
ਕਹਿੰਦੇ ਕਿਉਂ ਆਇਆ ਸਾਂ ਖੱਟਿਆ ਕੀਹ ਸਿਰਮੌਤ ਹੋ ਗਈ ਅਸਵਾਰ ਭਾਈ
ਬਹੁਤੇ ਲੈ ਜਾਨਾਂ ਨਿਕਲ ਗਏ ਓਥੋਂ ਨੱਠ ਗਏ ਹੋ ਬੇਮੁਹਾਰ ਭਾਈ
ਤੋਬਾ ਤੋਬ ਕਰਦੇ ਭੱਜੇ ਜਾਣ ਬਹੁਤੇ ਡਿੱਗ ਪੈਂਦੇ ਮੂੰਹ ਦੇ ਭਾਰ ਭਾਈ
ਭੱਜੇ ਜਾਂਦਿਆਂ ਕਪੜਾ ਅੜ ਜਾਂਦਾ ਤਰਲੇ ਪਾਂਵਦੇ ਅਥਰੂ ਢਾਰ ਭਾਈ
ਸਾਨੂੰ ਖਾਲਸਾ ਜੀ ਮਾਰੋ ਮੂਲ ਨਾਹੀਂ ਅਸੀਂ ਕੰਮੀਂ ਤੇ ਤੁਸੀਂ ਸਰਦਾਰ ਭਾਈ
ਜਾਨ ਦਿਹੋ ਖੁਦਾ ਦੇ ਵਾਸਤੇ ਜੀ ਸਦਾ ਦਿਆਂਗੇ ਕਾਰ ਵਿਗਾਰ ਭਾਈ
ਚਾ ਜਿਨ੍ਹਾਂ ਨੂੰ ਹੈਸੀ ਸ਼ਹੀਦੀਆਂ ਦਾ ਦਿੱਤਾ ਸਿੰਘਾਂ ਨੇ ਸਾਰਾ ਉਤਾਰ ਭਾਈ
ਰਹੀ ਜ਼ਿੰਦਗੀ ਫੇਰ ਨ ਆਵਾਂਗੇ ਜੀ ਨਾਲ ਸਿੰਘਾਂ ਦੇ ਕਰਨ ਤਕਰਾਰ ਭਾਈ
ਜਾ ਕੇ ਪਿੰਡ ਹੀ ਲਵਾਂਗੇ ਦਮ ਅਸੀਂ ਏਥੋਂ ਹੋ ਜਾਵੇ ਛੁਟਕਾਰ ਭਾਈ
ਪਹਿਲੀ ਰਾਤ ਹੀ ਸਿੰਘਾਂ ਨੇ ਝਾੜ ਘੱਤੇ ਪਈ ਦਲਾਂ ਦੇ ਵਿਚ ਪੁਕਾਰ ਭਾਈ
ਉਤੇ ਮੁਰਦਿਆਂ ਦੇ ਮੁਰਦੇ ਚਾੜ੍ਹ ਦਿਤੇ ਨੱਠੇ ਫਿਰਦੇ ਖਾਨ ਸਰਦਾਰ ਭਾਈ
ਤਿੱਤਰ ਬਿੱਤਰ ਗਿਆ ਦਲ ਹੋ ਸਾਰਾ ਇਕ ਦੂਜੇ ਦੀ ਰਹੀ ਨ ਸਾਰ ਭਾਈ
ਸਿੰਘਾਂ ਲੁਟ ਖੜਿਆ ਅਸਬਾਬ ਬਹੁਤਾ ਬਹੁਤੇ ਲੈ ਗਏ ਹਥਿਆਰ ਭਾਈ
ਰਸਦ ਬਸਦ ਨੂੰ ਫੇਰਿਆ ਹੱਥ ਚੰਗਾ ਗਏ ਆਪਣੇ ਕੰਮ ਸਵਾਰ ਭਾਈ
ਜਿੱਨੇ ਚਿਰ ਨੂੰ ਵੈਰੀਆਂ ਹੋਸ਼ ਕੀਤੀ ਸਿੰਘ ਹੋਇ ਗਏ ਸਾਰੇ ਉਡਾਰ ਭਾਈ
ਛੰਭ ਵਿਚ ਜਾ ਵੜੇ ਕਰਤਾਰ ਸਿੰਘਾ ਕਰ ਵੈਰੀਆਂ ਤਈਂ ਖਵਾਰ ਭਾਈ

ਵਾਕ ਕਵੀ

ਪਹਿਲੀ ਰਾਤ ਹੋਇਆ ਨੁਕਸ ਨ ਬਹੁਤਾ ਵੈਰੀ ਵੇਖਕੇ ਹੱਥ ਘਬਰਾਂਵਦੇ ਨੇ

ਸਾਥੀ ਬਿਨਾਂ ਆਈਓਂ ਚੜ੍ਹੇ ਮੌਤ ਘੋੜੀ ਰੋਇ ਰੋਇ ਕੇ ਨੀਰ ਵਹਾਂਵਦੇ ਨੇ
ਲੁਟ ਪੁਟ ਘੱਤਾ ਅਸਬਾਬ ਬਹੁਤਾ ਫੌਜਦਾਰ ਸਾਰੇ ਸ਼ਰਮਾਂਵਦੇ ਨੇ
ਡਰ ਸਿੰਘਾਂ ਦੀ ਮਾਰ ਦਾ ਪਿਆ ਬਹੁਤਾ ਵਿਚੋਂ ਸੈਂਕੜੇ ਪੈਰ ਖਿਸਕਾਂਵਦੇ ਨੇ
ਵੇਖੀ ਜਿਨ੍ਹਾਂ ਲੜਾਈ ਨ ਕਦੇ ਅੱਖੀਂ ਮਾਰੇ ਸਹਿਮ ਦੇ ਖ਼ੂਨ ਸੁਕਾਂਵਦੇ ਨੇ
ਪਿਆਂ ਮੁਰਦਿਆਂ ਨੂੰ ਵੇਖ ਵੇਖ ਕਰਕੇ ਤੋਬਾ ਤੋਬ ਹੀ ਪਏ ਸੁਣਾਂਵਦੇ ਨੇ
ਛੱਡ ਛੱਡ ਡੇਰੇ ਨਿਕਲ ਜਾਣ ਲੱਗੇ ਕਿਸੇ ਪਾਸੋਂ ਨ ਪੁਛ ਪੁਛਾਂਵਦੇ ਨੇ
ਵੱਡੇ ਖਾਨ ਅਮੀਰ ਜੋ ਬਣੇ ਮੋਹਰੀ ਓਹ ਧੀਰਜਾਂ ਪਏ ਧਰਾਂਵਦੇ ਨੇ
ਅਸੀਂ ਵਿਚ ਭੁਲੇਖੇ ਦੇ ਗਏ ਮਾਰੇ ਵੇਖ ਵੇਖ ਕਚੀਚੀਆਂ ਖਾਂਵਦੇ ਨੇ
ਘੇਰ ਘੇਰ ਅਸਾਂ ਸਿੰਘ ਮਾਰ ਣੇ ਡਿੱਦੇਗੇ ਹੌਂਸਲੇ ਕਈ ਬਨਾਂਵਦੇ ਨੇ
ਸਿੰਘ ਹੈਨ ਕਿਹੜੀ ਗੱਲ ਅਸਾਂ ਅਗੇ ਗਾਜ਼ੀ ਵੇਖਿਓ ਕਿਵੇਂ ਉਡਾਂਵਦੇ ਨੇ
ਜਿਹੜੇ ਵੇਖ ਚੁਕੇ ਹੱਥ ਡਰ ਗਏ ਨਿਕਲ ਗਏ ਉਹ ਫੇਰ ਨ ਆਵਦੇ ਨੇ
ਜਿਹੜੇ ਰਹੇ ਬਾਕੀ ਮੁਰਦੇ ਕਰ ਕੱਠੇ ਰੋਇ ਰੋਇ ਓਹਨਾਂ ਦਫਣਾਂਵਦੇ ਨੇ
ਸਿਰ ਸਿੰਘਾਂ ਦੇ ਵੱਢ ਕਰਤਾਰ ਸਿੰਘਾ ਲੱਦ ਵਿਚ ਲਾਹੌਰ ਪੁਚਾਂਵਦੇ ਨੇ

### ਮੁਸਲਮਾਨਾਂ ਨੇ ਛੰਭ ਨੂੰ ਘੇਰਕੇ ਬੈਠ ਜਾਣਾ

ਹੀਆ ਹਾਕਮਾਂ ਦਾ ਪੈਂਦਾ ਮੂਲ ਨਾ ਸੀ ਪਿਛਾਂਹ ਹਟਕੇ ਜਿੰਦ ਬਚਾਨ ਲੱਗੇ
ਘੇਰਾ ਪਾਕੇ ਛੰਬ ਦੇ ਗਿਰਦ ਬੈਠੇ ਸਾਰੇ ਰਲ ਸਲਾਹਾਂ ਪਕਾਨ ਲੱਗੇ
ਬਾਹਰੋਂ ਅੰਦਰ ਨੂੰ ਕੁਝ ਜਾਇ ਨਾਹੀਂ ਪਹਿਰੇ ਹਟਵੇਂ ਦੂਰ ਲਗਾਨ ਲੱਗੇ
ਸਿੰਘ ਮਰ ਭੁਖੇ ਆਪੇ ਬਾਹਰ ਆਵਣ ਇਹੋ ਜਹੀਆਂ ਦਲੀਲਾਂ ਦੁੜਾਨ ਲੱਗੇ
ਝੱਲ ਵਿਚ ਸਾਡੀ ਪੇਸ਼ ਜਾਂਵਦੀ ਨ ਮਾਰੋ ਘੇਰ ਭੁਖੇ ਜਤਲਾਨ ਲੱਗੇ
ਛੰਭ ਵਿਚ ਕੀਹ ਪਿਆ ਹੈ ਖਾਵਣੇ ਨੂੰ ਮੁਕ ਜਾਣ ਜਨੌਰ ਤਕਾਨ ਲੱਗੇ
ਫੇਰ ਭੁਖਿਆਂ ਨੂੰ ਘੇਰ ਮਾਰ ਲਾਂਗੇ ਏਸ ਤਰ੍ਹਾਂ ਪਲਾਊ ਪਕਾਨ ਲੱਗੇ
ਘੇਰਾ ਪਾ ਬੈਠੇ ਕਰਤਾਰ ਸਿੰਘਾ ਪਹਿਰੇਦਾਰ ਹੁਸ਼ਿਆਰ ਕਰਾਨ ਲੱਗੇ

### ਸਿੰਘਾਂ ਦੀ ਕਾਰ

ਘੇਰਾ ਵੈਰੀਆਂ ਚਾਰ ਚੁਫੇਰ ਪਾਇਆ ਫੌਜਾਂ ਗਿਰਦਾ ਗਿਰਦ ਬੈਠਾਇ ਭਾਈ
ਵਿਚ ਛੰਭ ਦੇ ਸਿੰਘਾਂ ਨੇ ਲਾਇ ਡੇਰੇ ਖੌਫ ਖਤਰੇ ਸਭ ਭੁਲਾਇ ਭਾਈ
ਜਿਹੜੀ ਰਸਦ ਹੈਸੀ ਰੱਖੀ ਸਾਂਭ ਕਰਕੇ ਔਖੇ ਵੇਲੇ ਤੇ ਨਜ਼ਰ ਟਿਕਾਇ ਭਾਈ
ਜਾਨਵਰਾਂ ਦਾ ਕਰ ਸ਼ਿਕਾਰ ਖਾਂਦੇ ਪੇਂਝੂ ਬੇਰ ਤੇ ਡੇਲੇ ਚੁਣਾਇ ਭਾਈ
ਸਾਗ ਪੱਤ ਤੇ ਕਰਨ ਗੁਜ਼ਰਾਨ ਬਹੁਤੀ ਕੂੰਜਾਂ ਮੱਘ ਮੁਰਗਾਬੀਆਂ ਖਾਇ ਭਾਈ

ਘਾਹ ਘੋੜਿਆਂ ਵਾਸਤੇ ਕਮੀ ਨਹੀਂ ਸੀ ਰਹੇ ਵਖਤ ਦੇ ਦਿਨ ਲੰਘਾਇ ਭਾਈ
ਵੈਰੀ ਪਾ ਘੇਰਾ ਬੈਠੇ ਚੌਂਹ ਪਾਸੀਂ ਬਾਹਰੋਂ ਚੀਜ਼ ਨ ਕੋਈ ਭੀ ਆਇ ਭਾਈ
ਵੀਹ ਪੰਝੀ ਹਜ਼ਾਰ ਦਾ ਕੱਠ ਭਾਰਾ ਓਹ ਕਿਸ ਤਰ੍ਹਾਂ ਸਮਾਂ ਟਪਾਇ ਭਾਈ
ਮੁਕ ਜੰਗਲੀਂ ਸਭ ਜਨੌਰ ਗਏ ਕੁਝ ਦੌੜ ਗਏ ਡਰ ਪਾਇ ਭਾਈ
ਚੀਜ਼ਾਂ ਲੱਗੀਆਂ ਥੁੜਨ ਆ ਛੰਭ ਅੰਦਰ ਬੈਠੇ ਪੰਥ ਨੇ ਫਿਕਰ ਦੁੜਾਇ ਭਾਈ
ਛਾਪੇ ਮਾਰਨੇ ਤੇ ਫੇਰ ਲੱਕ ਬੱਧਾ ਜੱਥੇ ਪੈਣ ਆ ਸਮਾਂ ਤਕਾਇ ਭਾਈ
ਰਸਦ ਬਸਦ ਦਾਰੂ ਸਿੱਕਾ ਲੁਟ ਖੜਦੇ ਤੇਗ ਵੈਰੀਆਂ ਸਿਰ ਖੜਕਾਇ ਭਾਈ
ਜਦੋਂ ਦੁਸ਼ਮਨਾਂ ਦਾ ਜ਼ੋਰ ਪਵੇ ਆ ਕੇ ਦੌੜ ਛੰਭ ਅੰਦਰ ਵੜਨ ਜਾਇ ਭਾਈ
ਵੈਰੀ ਕਰਨ ਪਿੱਛਾ ਰਤਾ ਮੂਲ ਨਾਹੀਂ ਖੌਫ ਮੌਤ ਦਾ ਚਿੱਤ ਧਰਾਇ ਭਾਈ
ਜਾਨੂ ਜੰਗਲਾਂ ਦੇ ਆਹੇ ਸਿੰਘ ਸਾਰੇ ਹੋ ਜੰਗਲੀਂ ਗਏ ਸਬਾਇ ਭਾਈ
ਓਹ ਵਾਕਫ ਹੋ ਗਏ ਝਾੜੀਆਂ ਦੇ ਫਿਰਦੇ ਵਾਂਗ ਮਿਰਗਾਂ ਦੌੜਾਂ ਲਾਇ ਭਾਈ
ਮੁਸਲਮਾਨ ਜੇਕਰ ਕਦੇ ਕਰਨ ਪਿੱਛਾ ਤੰਬੇ ਝਾੜੀਆਂ ਵਿਚ ਫਸਾਇ ਭਾਈ
ਸਿੰਘ ਕੁਟ ਲੈਂਦੇ ਵਾਂਗ ਬਿਲਿਆਂ ਦੇ ਮਾਰ ਦੇਂਵਦੇ ਨਿੱਤ ਹਫਾਇ ਭਾਈ
ਬਹੁਤੇ ਭੁਲ ਜਾਂਦੇ ਰਸਤੇ ਆਂਵਦੇ ਨਾ ਪਿਛਾਂਹ ਹਟਦੇ ਦੁਖ ਉਠਾਇ ਭਾਈ
ਝਾਲੂ ਦੁਖਾਂ ਦੇ ਹੋ ਗਏ ਸਿੰਘ ਸਾਰੇ ਭੁਖ ਤੇਹ ਤੋਂ ਨਾਹਿੰ ਡੁਲਾਇ ਭਾਈ
ਵੈਰੀ ਮਾਂਗਵੀਂ ਆਈ ਵਹੀਰ ਹੈਸੀ ਦੁਖ ਵੇਖ ਗਈ ਘਬਰਾਇ ਭਾਈ
ਗਲ ਪੈਣ ਨ ਮੂਲ ਕਰਤਾਰ ਸਿੰਘਾ ਰਹੀ ਸਿੰਘਾਂ ਦੀ ਤੇਗ ਡਰਾਇ ਭਾਈ

ਵਾਕ ਕਵੀ

ਕਈ ਮਾਹ ਗਏ ਗੁਜ਼ਰ ਏਸੇ ਤਰਾਂ ਦੋਵੇਂ ਧਿਰਾਂ ਹੀ ਹਠ ਨਿਭਾਂਵਦੇ ਰਹੇ
ਅੰਦਰ ਸਿੰਘ ਭੀ ਆਣਕੇ ਤੰਗ ਪਏ ਜਿਵੇਂ ਲੰਘਦਾ ਝਟ ਲੰਘਾਂਵਦੇ ਰਹੇ
ਭੁੰਞੇ ਸੌਣਾ ਤੇ ਛੰਭ ਦੀ ਸਿੱਲ੍ਹ ਬਹੁਤੀ ਕੱਚੇ ਮਾਸ ਖਾ ਦਿਨ ਟਪਾਂਵਦੇ ਰਹੇ
ਜਿੰਨਾ ਚਿਰ ਸ਼ਿਕਾਰ ਤੇ ਘਾਹ ਮਿਲਿਆ ਓਨਾਂ ਚਿਰ ਤਾਂ ਹੱਥ ਦਿਖਾਂਵਦੇ ਰਹੇ
ਪਈਆਂ ਅੰਦਰ ਭੀ ਥੋੜਾਂ ਸਾਰੀਆਂ ਆ ਛਾਪੇ ਮਾਰਮੁੜ ਲੁਟ ਲਿਆਂਵਦੇ ਰਹੇ
ਬਾਹਰ ਵੈਰੀਆਂ ਭੀ ਨਾਨੀ ਯਾਦ ਆਈ ਗਲ ਪਿਆ ਉਹ ਢੋਲ ਵਜਾਂਵਦੇ ਰਹੇ
ਓਹ ਖਾਨ ਅਮੀਰ ਸਨ ਸੁਖਿਆਰੇ ਔਖੇ ਵਖਤ ਦੇ ਦਿਨ ਬਿਤਾਂਵਦੇ ਰਹੇ
ਛਾਪੇ ਮਾਰਕੇ ਸਿੰਘ ਭੀ ਰਾਤ ਦਿਨੇ ਕਈ ਵਾਰ ਨੁਕਸਾਨ ਪੁਚਾਂਵਦੇ ਰਹੇ
ਭਲਾ ਸਿੰਘ ਤਾਂ ਦੁਖਾਂ ਦੇ ਬਣੇ ਝਾਲੂ ਜਿਵੇਂ ਨਿਬਦੀ ਝਾਲ ਝਲਾਂਵਦੇ ਰਹੇ
ਵੈਰੀ ਘਾਬਰੇ ਆਣ ਕਰਤਾਰ ਸਿੰਘਾ ਫਸੇ ਹੋਇ ਉਹ ਸਾਂਗ ਦਿਖਾਂਵਦੇ ਰਹੇ

### ਵੈਰੀਆਂ ਨੇ ਝੱਲ ਨੂੰ ਅੱਗ ਲਾ ਦੇਣੀ

ਲੱਖੂ ਵਰਗਿਆਂ ਪਾਪੀਆਂ ਚਾਤਰਾਂ ਨੇ ਅੰਤ ਸੋਚ ਕੇ ਇਹ ਸਲਾਹ ਦਿੱਤੀ
ਕਦੋਂ ਤਕ ਏਥੇ ਬੈਠੇ ਰਹਾਂਗੇ ਜੀ ਇਹ ਛੇੜ ਲੰਮੀ ਸਿੰਘਾਂ ਪਾਇ ਦਿੱਤੀ
ਇਹ ਤਾਂ ਅਗੇ ਹੀ ਜੰਗਲਾਂ ਵਿਚ ਰਹਿੰਦੇ ਘਰ ਘਾਟ ਦੀ ਸੁੱਧ ਭੁਲਾਇ ਦਿੱਤੀ
ਸਾਡਾ ਬੈਠਿਆਂ ਬਹੁਤ ਨੁਕਸਾਨ ਹੋਵੇ ਲੱਤ ਦੁਖਾਂ ਦੇ ਵਿਚ ਫਸਾਇ ਦਿੱਤੀ
ਅੰਤ ਸਾਰਿਆਂ ਬੈਠ ਸਲਾਹ ਕਰਕੇ ਅੱਗ ਝੱਲ ਦੇ ਤਂਈਂ ਲਵਾਇ ਦਿੱਤੀ
ਢਡੀ ਭਬਕੀ ਆਨ ਕਰਤਾਰ ਸਿੰਘਾ ਖਬਰ ਵਿਚ ਆਕਾਸ਼ ਪੁਚਾਇ ਦਿੱਤੀ

### ਸਿੰਘਾਂ ਨੇ ਛੰਭ ਵਿਚੋਂ ਨਿਕਲਣਾ

ਲੱਗੀ ਝੱਲ ਨੂੰ ਅੱਗ. ਆ ਚੌਂਹ ਪਾਸੀਂ ਸਿੰਘ ਏਸ ਗੱਲੋਂ ਘਬਰਾ ਨਿਕਲੇ
ਔਖਾ ਬੈਠਣਾ ਛੰਭ ਦੇ ਵਿਚ ਹੋਇਆ ਵਖੋ ਵਖਰੇ ਜਥੇ ਬਣਾ ਨਿਕਲੇ
ਸ਼ੇਰ ਜੰਗਲੋਂ ਭਬਕਕੇ ਬਾਹਰ ਆਏ ਤੇਗਾਂ ਵਿਚ ਹੱਥਾਂ ਲਿਸ਼ਕਾ ਨਿਕਲੇ
ਬਾਹਰ ਘੇਰਾ ਪਾਇਆ ਮਿਰਗਾਂ ਹੋ ਕੱਠੇ ਖਾਣ ਵਾਸਤੇ ਮੂੰਹ ਫੈਲਾ ਨਿਕਲੇ
ਫਤੇ ਬੋਲਕੇ ਪੈ ਗਏ ਵਾਰ ਇਕੋ ਸਿਰ ਤਲੀਆਂ ਉਤੇ ਟਿਕਾ ਨਿਕਲੇ
ਪਏ ਜਿਸ ਪਾਸੇ ਪਰੇ ਤੋੜ ਦਿਤੇ ਜੌਹਰ ਤੇਗ ਦੇ ਸਿੰਘ ਵਿਖਾ ਨਿਕਲੇ
ਮੁਸਲਮਾਨ ਕੱਠੇ ਵਾਂਗ ਗਿੱਦੜਾਂ ਦੇ ਸ਼ੇਰ ਜੰਗਲੋਂ ਚੁੰਗੀਆਂ ਲਾ ਨਿਕਲੇ
ਝੰਡਾ ਹੈਦਰੀ ਰੋਕ ਨਾ ਸਕਿਆ ਜੀ ਸਿੰਘ ਘੇਰੇ ਦੇ ਵਿਚੋਂ ਸਫਾ ਨਿਕਲੇ
ਖਿੰਡ ਪੁੰਡ ਗਏ ਜੱਥੇ ਦੇਸ ਅੰਦਰ ਠੁੱਠ ਵੈਰੀਆਂ ਤਈਂ ਚੁਮਾ ਨਿਕਲੇ
ਸਾਫ ਬਚ ਗਏ ਕਰਤਾਰ ਸਿੰਘਾ ਬਹੁਤ ਦੁਸ਼ਮਨਾਂ ਤਈਂ ਖਪਾ ਨਿਕਲੇ

### ਹੈਦਰੀ ਝੰਡਾ ਤੇ ਸਿੰਘ

ਸਿੰਘ ਘੇਰਿਓਂ ਨਿਕਲੇ ਮਾਰ ਤੇਗਾਂ ਗਏ ਪੱਤਰਾ ਵਾਚ ਸਫਾ ਭਾਈ
ਮੁਸਲਮਾਨ ਮੂੰਹ ਵੇਖਦੇ ਰਹਿ ਗਏ ਸਿੰਘ ਨਿਕਲ ਹੋ ਗਏ ਹਵਾ ਭਾਈ
ਜਥੇ ਦੇਸ ਦੇ ਅੰਦਰ ਵੜੇ ਸਾਰੇ ਦਿਤੀ ਗਜ਼ਬ ਦੀ ਲੁਟ ਮਚਾ ਭਾਈ
ਖਾਲੀ ਪਿੰਡ ਪਏ ਬਿਨਾਂ ਮੁਸਲਮਾਨਾਂ ਸਿੰਘ ਪਏ ਜਾ ਤੇਗਾਂ ਉਠਾ ਭਾਈ
ਲੁਟ ਖਾਨਾਂ ਦੇ ਖਾਨੇ ਖਰਾਬ ਕੀਤੇ ਤੇ ਅਮੀਰਾਂ ਦੇ ਹੂੰਝੇ ਫਿਰਾ ਭਾਈ
ਪੰਚ ਚੋਧਰੀ ਕੁਟਕੇ ਲਏ ਬਦਲੇ ਦਿਤੇ ਤੇਗ ਦੀ ਧਾਰ ਲੰਘਾ ਭਾਈ
ਘਰੀਂ ਵੈਰੀਆਂ ਦੀ ਹੂੰਝਾ ਫੇਰ ਦਿਤਾ ਦਿਤਾ ਦੇਸ ਦੇ ਤਈਂ ਕੰਬਾ ਭਾਈ
ਪਿਛੇ ਹੈਦਰੀ ਝੰਡਾ ਭੀ ਲੱਗ ; ਟੁਰਿਆ ਖੋਜ ਸਿੰਘਾਂ ਦੇ ਤਈਂ ਦਬਾ ਭਾਈ
ਚੜ੍ਹੇ ਹੋ ਤੂਫਾਨ ਪੰਜਾਬ ਉਤੇ ਹੋਵੇ ਦੇਸ ਦਾ ਕਿਵੇਂ ਬਚਾ ਭਾਈ

ਅਗੇ ਸਿੰਘ ਮਚਾਂਵਦੇ ਲੁਟ ਫਿਰਦੇ ਪਈ ਦੇਸ ਦੇ ਵਿਚ ਕਹਾ ਭਾਈ
ਪਿਛੇ ਫਿਰਨ ਫੌਜਾਂ ਬੇ-ਮੁਹਾਰੀਆਂ ਜੀ ਰਹੀਆਂ ਫਸਲ ਬਰਬਾਦ ਕਰਾ ਭਾਈ
ਜਿਹੜੇ ਰਾਹ ਤੂਫਾਨ ਇਹ ਲੰਘ ਗਏ ਗਏ ਪਿੰਡਾਂ ਨੂੰ ਕਰ ਤਬਾਹ ਭਾਈ
ਭੇਡ, ਬਕਰੀ, ਗਊ, ਮਹਿੰ ਰਹੀ ਕੋਈ ਨਾ ਲੋਕ ਦੌੜ ਗਏ ਜਿੰਦ ਬਚਾ ਭਾਈ
ਲੁਟ ਪੁਟ ਕੇ ਲੋਕ, ਬਰਬਾਦ ਕੀਤੇ ਦਿਤਾ ਸਭ ਆਰਾਮ ਉਡਾ ਭਾਈ
ਸਿੰਘ ਪੈਣ ਰਾਤੀਂ ਛਾਪੇ ਮਾਰ ਜਾਂਦੇ ਪੇਸ਼ ਹਾਕਮਾਂ ਜਾਂਦੀ ਨ ਕਾ ਭਾਈ
ਇਕ ਜਥੇ ਦਾ ਕਰਨ ਜੇ ਚੜ੍ਹ ਪਿੱਛਾ ਦੂਜਾ ਪਏ ਪਿਛੋਂ ਝਟ ਆ ਭਾਈ
ਕਦੇ ਡੰਡੇ ਨੂੰ ਸਿੰਘ ਦਬਾ ਖੜਦੇ ਕਦੇ ਸਿੰਘ ਜਾਂਦੇ ਹਾਰ ਖਾ ਭਾਈ
ਅਗੇ ਪਿਛੇ ਏਸੇ ਤਰਾਂ ਫਿਰਨ ਲਗੇ ਖੇਡ ਦੋਹਾਂ ਧਿਰਾਂ ਰੱਖੀ ਪਾ ਭਾਈ
ਪੇਸ਼ ਜਾਂਵਦੀ ਕੁਝ ਨ ਹਾਕਮਾਂ ਦੀ ਥੱਕੇ ਜ਼ੋਰ ਪੱਬਾਂ ਤੋੜੀ ਲਾ ਭਾਈ
ਹੋਯਾ ਦੇਸ ਬਰਬਾਦ ਕਰਤਾਰ ਸਿੰਘਾ ਸਿੱਟਾ ਨਿਕਲਿਆ ਮੂਲ ਨ ਕਾ ਭਾਈ

### ਦੇਸ ਦਾ ਹਾਲ

ਜਿਸ ਦੇਸ ਦੇ ਵਿਚ ਕੁਪੱਤ ਹੋਵੇ ਓਥੋਂ ਸਮਝ ਲਵੋ ਸੁਖ ਜਾਇ ਰਹੇ
ਰਾਜਾ ਪਰਜਾ ਦਾ ਜਿਥੇ ਵਿਰੋਧ ਹੋਵੇ ਓਸ ਦੇਸ਼ ਨੂੰ ਦੁਖ ਦਬਾਇ ਰਹੇ
ਵੈਰ ਵਧਿਆ ਸਿੰਘਾਂ ਤੇ ਹਾਕਮਾਂ ਦਾ ਰਾਤ ਦਿਨੇ ਤੇਗਾਂ ਖੜਕਾਇ ਰਹੇ
ਲੋਹੜਾ ਹੈਦਰੀ ਡੰਡੇ ਨੇ ਹੋਰ ਪਾਇਆ ਵਾਸੀ ਦੇਸ ਦੇ ਦੁਖ ਉਠਾਇ ਰਹੇ
ਅਗੇ ਵੀਹ ਹਜ਼ਾਰ ਕੁ ਸਿੰਘ ਫਿਰਦਾ ਵੈਰੀ ਲੱਖ ਕੁ ਪਿਛੇ ਸਨ ਧਾਇ ਰਹੇ
ਦੋਹਾਂ ਦੇਸ ਨੂੰ ਕਰ ਬਰਬਾਦ ਦਿਤਾ ਵਖੋ ਵਖ ਹੋ ਲੁਟਾਂ ਮਚਾਇ ਰਹੇ
ਬਾਹਰੋਂ ਫਸਲ ਫੌਜਾਂ ਬਰਬਾਦ ਕੀਤੇ ਘਾਹ ਪੱਠਾ ਸਭ ਖੋਹ ਖਿੰਡਾਇ ਰਹੇ
ਆਟਾ ਦਾਨਾ ਗੱਲਾਂ ਕੋਈ ਛੱਡਿਆ ਨ ਨਾਲ ਜ਼ੋਰ ਦੇ ਫੜ ਮੰਗਵਾਇ ਰਹੇ
ਭੇਡ ਬਕਰਾ ਛੱਤਰੀ ਰਿਹਾ ਕੋਈ ਨ ਖੋਹ ਖਿੰਜਕੇ ਜ਼ੋਰੀ ਲੈ ਜਾਇ ਰਹੇ
ਦੁਧ ਘਿਉ ਮਿੱਠਾ ਕਿਤੇ ਛੱਡਦੇ ਨ ਲੋੜ ਆਪਣੀ ਪੂਰੀ ਕਰਾਇ ਰਹੇ
ਕਰਦੇ ਸਿੰਘ ਭੀ ਆਪਣੇ ਡੰਗ ਪੂਰੇ ਮਾੜ ਧਾੜ ਤੇ ਝੱਟ ਲੰਘਾਇ ਰਹੇ
ਲੀੜਾ ਕਪੜਾ ਧਨ ਨ ਰਿਹਾ ਕਿਧਰੇ ਭੁਖੇ ਪਿੰਡਾਂ ਵਾਲੇ ਕੁਰਲਾਇ ਰਹੇ
ਬਣੀ ਮੌਜ ਬਦਮਾਸ਼ਾਂ ਨੂੰ ਆਣ ਭਾਰੀ ਓਹ ਲੋਕਾਂ ਦੀਆਂ ਪਤਾਂ ਲਾਹਿ ਰਹੇ
ਕੋਈ ਦਾਦ ਫਰਿਆਦ ਨ ਸੁਣੇ ਕਿਧਰੇ ਪੱਤਾਂ ਵਾਲੇ ਬਹੁਤੇ ਘਬਰਾਇ ਰਹੇ
ਮੁੱਦਾ ਗਲ ਕੀ ਦੇਸ ਨੂੰ ਪਈ ਬਿਪਤਾ ਰੱਬ ਪਾਸ ਪੁਕਾਰ ਪੁਚਾਇ ਰਹੇ
ਦੁਖੀ ਦੇਸ ਹੋਯਾ ਕਰਤਾਰ ਸਿੰਘਾ ਲੁਟ ਮਾਰ ਹੀ ਸੁਣ ਸੁਣਾਇ ਰਹੇ

ਹੈਦਰੀ ਝੰਡੇ ਵਾਲਿਆਂ ਦਾ ਹਾਲ

ਏਸੇ ਤਰਾਂ ਮਹੀਨਾ ਕੂ ਗੁਜ਼ਰ ਗਿਆ ਆਣ ਹਾਕਮ ਭੀ ਘਬਰਾਨ ਲੱਗੇ
ਲੋਕ ਪਿੰਡਾਂ ਵਾਲੇ ਪਏ ਤੰਗ ਬਹੁਤੇ ਹੌਲੀ ਹੌਲੀ ਉਹ ਪੈਰ ਖਿਸਕਾਨ ਲੱਗੇ
ਬੁਰਾ ਰੋਜ਼ ਦਾ ਸਫਰ ਤੇ ਜੰਗ ਸਿਰਤੇ ਘਰੋਂ ਆਇ ਕਾਹਨੂੰ ਪਛਤਾਨ ਲੱਗੇ
ਸਿੰਘ ਰੋਜ਼ ਪੈਂਦੇ ਛਾਪੇ ਮਾਰ ਜਾਂਦੇ ਦਿਨੋਂ ਦਿਨ ਨੁਕਸਾਨ ਪੁਚਾਨ ਲੱਗੇ
ਮਜੇ ਘਰਾਂ ਜਹੇ ਭਲਾ ਬਾਹਰ ਕਿਥੇ ਮੀਂਹ ਧੁਪ ਤੋਂ ਜੀ ਚੁਰਾਨ ਲੱਗੇ
ਭੁੰਞੇ ਸੌਣਾ ਤੇ ਜਾਗਣਾ ਰਾਤ ਸਾਰੀ ਭੁਖ ਤਰੇਹ ਤੋਂ ਤੰਗ ਪੈ ਜਾਨ ਲੱਗੇ
ਕਈ ਜ਼ਖਮੀ ਤੇ ਬਹੁਤੇ ਗਏ ਮਾਰੇ ਵੇਖ ਵੇਖਕੇ ਹੋਣ ਹੈਰਾਨ ਲੱਗੇ
ਸਾਕ ਅੰਗ ਭਾਈ ਬੰਦੇ ਮਰੇ ਕਈ ਯਾਦ ਕਰ, ਕਰ ਨੀਰ ਵਹਾਨ ਲੱਗੇ
ਅਗੋਂ ਮੁਕਦਾ ਝੇੜਾ ਨ ਨਜ਼ਰ ਆਉਂਦਾ ਬੈਠ ਬੈਠ ਕਰਕੇ ਫਾਲਾਂ ਪਾਨ ਲੱਗੇ
ਦਿਲੋਂ ਅਫਸਰ ਭੀ ਪਏ ਤੰਗ ਡਾਢੇ ਹਟ ਜਾਣ ਦੇ ਦਾਉ ਤਕਾਨ ਲੱਗੇ
ਬਾਹਰ ਫਿਰਦਿਆਂ ਦੇ ਰੰਗ ਹੋਇ ਕਾਲੇ ਜੂੰਆਂ ਪਈਆਂ ਆ ਦੁਖ ਮਨਾਨ ਲੱਗੇ
ਡੇਰਾ ਕੂਚ ਰਹਿੰਦਾ ਮੌਤ ਖੜੀ ਰਹਿੰਦੀ ਵਲ ਟੱਬਰਾਂ ਦੇਣ ਧਿਆਨ ਲੱਗੇ
ਧੀਆਂ ਪੁਤ੍ਰਾਂ ਦੇ ਪਿਆਰ ਯਾਦ ਆਏ ਜੀਭ ਬੁਲ੍ਹਾਂ ਦੇ ਉਤੇ ਫਿਰਾਨ ਲੱਗੇ
ਚਾ ਲਹਿ ਗਏ ਸਾਰੇ ਸ਼ਹੀਦੀਆਂ ਦੇ ਖਿੰਡ ਪੁੰਡਕੇ ਮੂੰਹ ਛੁਪਾਨ ਲੱਗੇ
ਕੁਝ ਮਾਰ ਸਿੰਘਾਂ ਹੌਲੇ ਕਰ ਦਿਤੇ ਕੁਝ ਖਿਸਕੇ ਹੋਣ ਰਵਾਨ ਲੱਗੇ
ਓਹ ਵਾਹਰਾਂ ਤਾਂ ਪਿੰਡਾਂ ਨੂੰ ਨੱਠ ਗਈਆਂ ਹਠਖਾਨ ਅਮੀਰ ਨਿਭਾਨ ਲੱਗੇ
ਬੀੜੇ ਚੁਕ ਜੋ ਆਇ ਲਾਹੌਰ ਵਿਚੋਂ ਓਹ ਬੈਠ ਸਲਾਹਾਂ ਪਕਾਨ ਲੱਗੇ
ਹੁਣ ਕਰੀਏ ਕੀਹ ਬਣਿਆਂ ਕੁਝ ਭੀ ਨਾ ਓਹ ਨਮੋਸ਼ੀਓਂ ਡਰਨ ਡਰਾਨ ਲੱਗੇ
ਕਿਹੜਾ ਮੂੰਹ ਲੈ ਪਿਛਾਂਹ ਨੂੰ ਪਰਤ ਜਾਈਏ ਲੋਕ ਦੇਣ ਤਾਹਨੇ ਸ਼ਰਮਾਨ ਲੱਗੇ
ਔਖਾ ਹਟਣਾ ਪਿਛਾਂਹ ਕਰਤਾਰ ਸਿੰਘਾ ਢੋਲ ਗਲ ਪੈ ਗਿਆ ਵਜਾਨ ਲੱਗੇ

ਸਿੰਘਾਂ ਦੀ ਕਾਰ

ਫਿਰਦੇ ਸਿੰਘ ਭੀ ਆਪਣਾ ਦਾ ਰੱਖੀ ਗਲ ਪੈ ਕੇ ਜੰਗ ਮਚਾਂਵਦੇ ਨ
ਅਗੇ ਪਿਛੇ ਹੋ ਕੇ ਫਿਰਦੇ ਲਸ਼ਕਰਾਂ ਦੇ ਕਾਬੂ ਵੈਰੀਆਂ ਦੇ ਕਿਤੇ ਆਂਵਦੇ ਨ
ਛਾਪੇ ਮਾਰ ਸਾਮਾਨ ਲੈ ਜਾਂਵਦੇ ਸਨ ਕਿਤੇ ਫਸ ਨੁਕਸਾਨ ਉਠਾਂਵਦੇ ਨ
ਪਿੰਡ ਲੁਟਦੇ ਆਪਣੇ ਵੈਰੀਆਂ ਦੇ ਤੇ ਗਰੀਬਾਂ ਨੂੰ ਮੂਲ ਸਤਾਂਵਦੇ ਨ
ਦਾਣਾ ਘਾਸ ਪੱਠਾ ਬਾਹਰੋਂ ਲੈ ਲੈਂਦੇ ਹੋਰ ਕਿਸੇ ਦਾ ਕੁਝ ਗਵਾਂਵਦੇ ਨ
ਪੈਂਦਾ ਟਾਕਰਾ ਜੇ ਨਾਲ ਵੈਰੀਆਂ ਦੇ ਤੇਗਾਂ ਮਾਰਦੇ ਕਸਰ ਰਖਾਂਵਦੇ ਨ

ਮੁਸਲਮਾਨ ਡਾਢੇ ਆਣ ਘਾਬਰੇ ਸਨ ਝਾਲੂ ਦੁਖਾਂ ਦੇ ਸਿੰਘ ਘਬਰਾਂਵਦੇ ਨ
ਵਿਚ ਜੰਗਲਾਂ ਦੇ ਮਿਰਗਾਂ ਵਾਂਗ ਫਿਰਦੇ ਦਾਉ ਵੈਰੀਆਂ ਦਾ ਮੂਲੋਂ ਖਾਂਵਦੇ ਨ
ਏਸੇ ਤਰਾਂ ਮਹੀਨਾ ਕੁ ਗੁਜ਼ਰ ਗਿਆ ਗਲ ਪੈਕੇ ਝੇੜਾ ਮੁਕਾਂਵਦੇ ਨ
ਹਫ ਜਾਣਗੇ ਵੈਰੀ ਕਰਤਾਰ ਸਿੰਘਾ ਸਿੰਘ ਜਾਣਦੇ ਹੌਂਸਲਾ ਢਾਂਹਵਦੇ ਨ

ਕਿਲਾਭਗਵੰਤ ਰਾਇ ਵਿਚ ਸਿੰਘਾਂ ਨੇ ਘੇਰੇ ਅੰਦਰ ਆ ਜਾਣਾ

ਏਸ ਤਰਾਂ ਅਗੇ ਪਿਛੇ ਪਏ ਫਿਰਦੇ ਦੁਖ ਚਾਰ ਚੁਫੇਰਿਓਂ ਛਾਇ ਗਏ
ਪਏ ਦੁਖਾਂ ਦੇ ਆਣ ਪਹਾੜ ਸਿਰਤੇ ਸੁਖ ਉਕੇ ਹੀ ਮੂੰਹ ਛੁਪਾਇ ਗਏ
ਵੈਰੀ ਮਗਰ ਲਗੇ ਫਿਰਦੇ ਦਿਨੇਂ ਰਾਤੀਂ ਮੂੰਹ ਸ਼ਾਮਤਾਂ ਦੇ ਸਿੰਘ ਆਇ ਗਏ
ਜਥੇ ਦੇਸ ਅੰਦਰ ਸਾਰੇ ਖਿੰਡ ਗਏ ਵਲ ਬਾਰ ਦੇ ਪੈਰ ਖਿਸਕਾਇ ਗਏ
ਜੱਥਾ ਸਤ ਕੂ ਸੌ ਦਾ ਰਾਵੀ ਕੰਢੇ ਵੈਰੀ ਸੁਣ ਕੇ ਓਧਰੇ ਧਾਇ ਗਏ
ਘੇਰਾ ਪਾ ਲਿਆ ਜਾ ਚੁਪਾਸਿਆਂ ਥੀਂ ਸਿੰਘ ਵੇਖਕੇ ਕੁਝ ਘਬਰਾਇ ਗਏ
ਭਰਥਗੜ੍ਹ ਨੇੜੇ ਪਿੰਡ ਨਜ਼ਰ ਆਇਆ ਓਸ ਤਰਫ ਨੂੰ ਵਾਗ ਉਠਾਇ ਗਏ
ਭਗਤੇ ਖੱਤਰੀ ਦੀ ਕਚੀ ਗੜ੍ਹੀ ਹੈਸੀ ਅੰਦਰ ਓਸ ਦੇ ਧਸ ਧਸਾਇ ਗਏ
ਅੰਦਰ ਦਾਣਾ ਪੱਠਾ ਬਹੁਤ ਜਮਾਂ ਹੈਸੀ ਦੁਖ ਸਿੰਘਾਂ ਦੇ ਹੋ ਹਵਾਇ ਗਏ
ਬੰਨ੍ਹ ਮੋਰਚੇ ਚਾਰ ਚੁਫੇਰ ਲਏ ਪਿਛੇ ਵੈਰੀ ਭੀ ਖੁਰਾ ਦਬਾਇ ਗਏ
ਪਿੰਡ ਘੇਰ ਲਿਆ ਸਾਰਾ ਵੈਰੀਆਂ ਨੇ ਲੋਕ ਭਾਜੜਾਂ ਕਰ ਕਰਾਇ ਗਏ
ਓਥੇ ਛਿੜਿਆ ਜੰਗ ਕਰਤਾਰ ਸਿੰਘਾ ਵੈਰੀ ਬਹੁਤ ਹੈਸਨ ਜ਼ੋਰ ਪਾਇ ਗਏ

()ਭਰਥਪੁਰ ਦੀ ਲੜਾਈ

ਸਿੰਘ ਸੱਤ ਸੌ ਕੂ ਆ ਗਿਆ ਰੇ ਵੈਰੀ ਬੇਸ਼ੁਮਾਰ ਪਠਾਨ ਲੱਥੇ
ਦੋਹਾਂ ਪਾਸਿਆਂ ਤੋਂ ਗੋਲੀ ਤੀਰ ਬਰਸਨ ਇਕ ਦੂਸਰੇ ਤਈਂ ਮੁਕਾਨ ਲੱਥੇ
ਸਿੰਘ ਆਸਰੇ ਕੋਟ ਨ ਚੋਟ ਲਗੇ ਬਾਹਰ ਵੈਰੀਆਂ ਦੇ ਬੁਰੇ ਘਾਨ ਲੱਥੇ
ਜਾਂਦੀ ਪੇਸ਼ ਨ ਕਰਦੇ ਬਹੁਤ ਹੱਲੇ ਢੁਕ ਸੱਕੇ ਨਾ ਨੇੜੇ ਗੁਮਾਨ ਲੱਥੇ
ਅੰਤ ਤੋਪਖਾਨਾ ਪਿਛੋਂ ਆਣ ਪਹੁੰਚਾ ਵੇਖ ਫੇਰ ਵੈਰੀ ਭੜਬੂ ਪਾਨ ਲੱਥੇ
ਗੋਲੇ ਮਾਰਕੇ ਕੋਟ ਨੂੰ ਢਿਹ ਦਿਤਾ ਬਹੁਤੇ ਕੋਟ ਤੋਂ ਹੇਠਾਂ ਜਵਾਨ ਲੱਥੇ
ਅੰਤ ਧੂਹ ਤੇਗਾਂ ਸਿੰਘ ਬਾਹਰ ਨਿਕਲੇ ਖੇਤ ਕਟਨੇ ਨੂੰ ਕਿਰਸਾਨ ਲੱਥੇ
ਕਟਾ ਵਢ ਸ਼ੁਰੂ ਕਰ ਦਿਤੀਓ ਨੇ ਹੋ ਸੂਹਮੇ ਲਹੂ ਲੁਹਾਨ ਲੱਥੇ

()ਭਾਈ ਰਤਨ ਸਿੰਘ ਜੀ ਭਗਵੰਤ ਰਾਇ ਖਤਰੀ ਦੀ ਗੜ੍ਹੀ ਦਾ ਨਾਮ ਭਰਥਗੜ੍ਹ ਲਿਖਿਆ ਹੈ।

ਉੱਤੇ ਮੁਰਦਿਆਂ ਦੇ ਮੁਰਦੇ ਚਾੜ੍ਹ ਦਿਤੇ ਪੁੱਤ ਮਾਵਾਂ ਦੇ ਬੇ-ਪਰਾਨ ਲੱਥੇ
ਹੌਲੀ ਸਿੰਘਾਂ ਨੇ ਖੇਡੀ ਕਰਤਾਰ ਸਿੰਘਾ ਪਾ ਸ਼ਹੀਦੀਆਂ ਵਿਚ ਮੈਦਾਨ ਲੱਥੇ

ਵਾਕ ਕਵੀ

ਬਹੁਤੇ ਸਿੰਘ ਸ਼ਹੀਦੀਆਂ ਪਾਇ ਗਏ ਜਿਹੜੇ ਬਚੇ ਸੋ ਘੋੜੇ ਦੁੜਾਇ ਗਏ
ਓਹ ਭੀ ਦੁੱਲੇ ਦੀ ਬਾਰ ਨੂੰ ਚਲੇ ਗਏ ਪੱਲਾ ਵੈਰੀਆਂ ਪਾਸੋਂ ਛੁਡਾਇ ਗਏ
ਚਾਰ ਮਾਹ ਚੰਗੀ ਮਾਰੋ ਮਾਰ ਹੋਈ ਸਿੰਘ ਵੈਰੀਆਂ ਤਾਈਂ ਖਪਾਇ ਗਏ
ਮਾਰ ਗਏ ਹਜ਼ਾਰਾਂ ਹੀ ਦੁਸ਼ਮਨਾਂ ਨੂੰ ਲਾਹ ਗਾਜ਼ੀਆਂ ਦੇ ਸਾਰੇ ਚਾਇ ਗਏ
ਖੁਲ੍ਹੇ ਓਸੇ ਤਰ੍ਹਾਂ ਫੇਰ ਫਿਰਨ ਲਗੇ ਵਿਚ ਦੇਸ ਦੇ ਪਿੱਟਣੇ ਪਾਇ ਗਏ
ਝੰਡੇ ਹੈਦਰੀ ਤਈਂ ਖੁਵਾਰ ਕਰਕੇ ਮਾਰ ਖਾਨ ਅਮੀਰ ਰੁਲਾਇ ਗਏ
ਕਾਜ ਸਰਿਆ ਕੁਝ ਨਾ ਵੇਖ ਲਵੋ ਮੁਸਲਮਾਨ ਬਹੁ ਦੁਖ ਉਠਾਇ ਗਏ
ਹੋ ਲੱਖਾਂ ਰੁਪੱਜਾਂ ਦੇ ਖਰਚ ਗਏ ਫਿਰ ਦੇਸ ਬਰਬਾਦ ਕਰਾਇ ਗਏ
ਸਿਰ ਸਿੰਘਾਂ ਦੇ ਜਿੰਨੇ ਕੁ ਹੱਥ ਆਏ ਉਤੇ ਗੱਡਿਆਂ ਦੇ ਲਦਵਾਇ ਗਏ
ਸਾਡੀ ਹੋ ਗਈ ਫਤਹ ਕਰਤਾਰ ਸਿੰਘਾ ਮੂੰਹ ਵੱਲ ਲਾਹੌਰ ਰਖਾਇ ਗਏ

ਹੈਦਰੀ ਝੰਡੇ ਨੇ ਭੀਲੋਵਾਲ ਜਾ ਕੇ ਡੇਰੇ ਲਾਉਣੇ

ਵਿਚੋਂ ਕਾਲਜੇ ਛਾਨਣੀ ਹੋਇ ਸਭ ਦੇ ਦੁਖ ਮਰੇ ਸੰਬੰਧੀਆਂ ਖਾਵੰਦੇ ਨੇ
ਬਾਹਰੋਂ ਆਪਣਾ ਪਾਜ ਬਨਾਵਣੇ ਨੂੰ ਵੱਡੀ ਫਤਹ ਦੇ ਢੋਲ ਵਜਾਵੰਦੇ ਨੇ
ਮੂੰਹ ਰੱਖ ਲਾਹੌਰ ਨੂੰ ਟੁਰੇ ਸਾਰੇ ਜ਼ਾਹਿਰ ਖੁਸ਼ੀਆਂ ਕਰ ਦਿਖਾਵੰਦੇ ਨੇ
ਅਸੀਂ ਸਿੰਘਾਂ ਦੇ ਤਾਈਂ ਮਿਟਾ ਆਇ ਸਾਰੇ ਦੇਸ ਦੇ ਵਿਚ ਧੁਮਾਵੰਦੇ ਨੇ
ਹੋਈ ਫਤਹ ਸਾਡੀ ਕਾਫਰ ਮਾਰ ਲਏ ਇਕ ਦੂਸਰੇ ਤਾਈਂ ਸੁਣਾਵੰਦੇ ਨੇ
ਥੋਥੇ ਅੰਦਰੋਂ ਸਭ ਦੇ ਦਿਲ ਹੋਏ ਜ਼ਾਹਿਰ ਸ਼ੇਖੀਆਂ ਪਏ ਜਤਾਵੰਦੇ ਨੇ
ਮੂੰਹ ਬੁੱਕਲੀਂ ਦੇਇ ਕੇ ਰੋਣ ਸਾਰੇ ਹੰਝੂ ਦੁਖਾਂ ਦੇ ਪਏ ਵਗਾਵੰਦੇ ਨੇ
ਪੱਲੇ ਖਾਲੀ ਅਮੀਰਾਂ ਦੇ ਹੋਇ ਹੈਸਨ ਜ਼ਾਹਰ ਕਰਨ ਨ ਦਿਲੋਂ ਸ਼ਰਮਾਵੰਦੇ ਨੇ
ਫੋਕੀ ਹੁੱਮਸ ਧੁੱਮਸ ਕਰੀ ਜਾਂਦੇ ਫੋਕੇ ਮੁਛਾਂ ਨੂੰ ਤਾਉ ਚੜ੍ਹਾਵੰਦੇ ਨੇ
ਲਾਹੌਰ ਤੋਂ ਉਰੇ ਕਰਤਾਰ ਸਿੰਘਾ ਡੇਰੇ ਜਾ ਭੀਲੋਵਾਲ ਲਾਵੰਦੇ ਨੇ

ਫੌਜਦਾਰਾਂ ਤੇ ਅਮੀਰਾਂ ਨੇ ਲਾਹੌਰ ਖਬਰ ਪੁਚਾਣੀ

ਭੀਲੋਵਾਲ ਡੇਰੇ ਲਾ ਕੇ ਪਏ ਸਾਰੇ ਆਇ ਸਿੰਘਾਂ ਉਤੇ ਫਤਹ ਪਾ ਕਰਕੇ
ਏਥੇ ਬੈਠੇ ਥਕੇਵੇਂ ਨੂੰ ਲਾਹ ਲਈਏ ਵਿਚ ਦਿਲਾਂ ਦੇ ਆਸ ਰਖਾ ਕਰਕੇ
ਜਾਈਏ ਵਿਚ ਲਾਹੌਰ ਦੇ ਨਾਲ ਸ਼ਾਨਾਂ ਝੰਡਾ ਹੈਦਰੀ ਅਗੇ ਚਲਾ ਕਰਕੇ

ਇੱਜ਼ਤ ਵਿਚ ਕਚਹਿਰੀ ਦੇ ਹੋਇ ਸਾਡੀ ਜਾਈਏ ਘਰੀਂ ਜਾਗੀਰਾਂ ਨੂੰ ਪਾ ਕਰਕੇ
ਇਹੋ ਕਰ ਸਲਾਹ ਤੇ ਭੇਜ ਦੇਂਦੇ ਅਰਜ਼ੀ ਖੁਸ਼ੀ ਦੀ ਇਕ ਲਿਖਵਾ ਕਰਕੇ
ਸੂਬੇ ਤਈ 'ਮੁਬਾਰਿਕਬਾਦੀਆਂ ਜੀ ਵਿਚ ਲਿਖੀਆਂ ਬਹੁਤ ਵਡਿਆ ਕਰਕੇ
ਪੰਥ ਖਾਲਸਾ ਕਰ ਤਬਾਹ ਆਏ ਸਾਰੇ ਮਾਰ ਲਏ ਸਿੰਘ ਹਫਾ ਕਰਕੇ
ਕੋਈ ਰਿਹਾ ਨਾ ਹੁਣ ਫਸਾਦ ਜੋਗਾ ਸਿੰਘ ਖਤਮ ਕੀਤੇ ਜ਼ੋਰ ਲਾ ਕਰਕੇ
ਘੇਰ ਘੇਰ ਬਹੁਤੇ ਅਸਾਂ ਮਾਰ ਲਏ ਕੱਢੇ ਦੇਸੋਂ ਨੇ ਬਾਕੀ ਧਸਾ ਕਰਕੇ
ਕਿਸੇ ਪਿੰਡ ਕੋਈ ਸਿੰਘ ਰਿਹਾ ਨਾਹੀਂ ਦੌੜ ਗਏ ਨੇ ਜਿੰਦ ਛੁਪਾ ਕਰਕੇ
ਵੱਢ ਸਿਰ ਸਰਦਾਰਾਂ ਦੇ ਲੈ ਆਏ, ਆਇ ਦੇਸ ਦਾ ਗਦਰ ਮਿਟਾ ਕਰਕੇ
ਹੁਣ ਖਤਰਾ ਦੀਨ ਇਸਲਾਮ ਨੂੰ ਨਾ ਰਾਜ ਦੇਸ ਦਾ ਕਰੋ ਦਬਾ ਕਰਕੇ
ਸਾਨੂੰ ਦਿਹੋ ਜਾਗੀਰਾਂ ਇਨਾਮ ਭਾਰੇ ਅਸੀਂ ਆਇ ਹਾਂ ਦੁਖ ਉਠਾ ਕਰਕੇ
ਸਾਡੇ ਆਉਣ ਉਤੇ ਜਸ਼ਨ ਤੁਸਾਂ ਕਰਨਾਂ ਸਾਨੂੰ ਦੱਸਣਾ ਦਿਨ ਠਹਿਰਾ ਕਰਕੇ
ਸ਼ਾਨ ਸ਼ੌਕਤਾਂ ਨਾਲ ਕਰਤਾਰ ਸਿੰਘਾ ਅਸੀਂ ਆਵੀਏ ਰੋਅਬ ਵਧਾ ਕਰਕੇ

ਫੋਕੀਆਂ ਖੁਸ਼ੀਆਂ

ਸੂਬਾ ਸੁਣ ਕੇ ਖਬਰਾਂ ਖੁਸ਼ ਹੋਇਆ ਫਿਕਰ ਸਿੰਘਾਂ ਦੇ ਦਿਲੋਂ ਗਵਾਇ ਸਾਰੇ
ਕਹਿੰਦਾ ਮਿਹਰ ਖੁਦਾ ਨੇ ਬਹੁਤ ਕੀਤੀ ਵੈਰੀ ਦੀਨ ਇਸਲਾਮ ਖਪਾਇ ਸਾਰੇ
ਹੋਈ ਹੈਦਰੀ ਝੰਡੇ ਦੀ ਫਤਹ ਭਾਈ ਨਾਲ ਇੱਜ਼ਤਾਂ ਦੇ ਮੁੜ ਆਇ ਸਾਰੇ
ਸੂਬੇ ਕੀਤੀਆਂ ਜਸ਼ਨ ਤਿਆਰੀਆਂ ਜੀ ਕਰੋ ਖੁਸ਼ੀਆਂ ਹੁਕਮ ਸੁਨਾਇ ਸਾਰੇ
ਭੀਲੋਵਾਲ ਦੀ ਗੱਲ ਹੁਣ ਸੁਣੋ ਭਾਈ ਮੁਸਲਮਾਨ ਲੱਥੇ ਓਥੇ ਆਇ ਸਾਰੇ
ਮਸਤ ਵਿਚ ਖਿਆਲਾਂ ਦੇ ਹੋ ਬੈਠੇ ਫਿਕਰ ਸਿੰਘਾਂ ਦੇ ਦਿਲੋਂ ਗਵਾਇ ਸਾਰੇ
ਲਗੇ ਦੌਰ ਚੱਲਣ ਵਿਚ ਡੇਰਿਆਂ ਦੇ ਲੇਟ ਲੇਟ ਥਕੇਵੇਂ ਭੀ ਲਾਹਿ ਸਾਰੇ
ਐਸ਼ ਇਸ਼ਰਤਾਂ ਦੇ ਵਿਚ ਰੁਝ ਗਏ ਦਿਲੋਂ ਬਾਕੀ ਦੇ ਫਿਕਰ ਉਠਾਇ ਸਾਰੇ
ਕੱਠੇ ਤਾਇਫੇ ਕਈ ਜਾ ਹੋਇ ਓਥੇ ਰੰਗ ਰਾਗ ਦੇ ਸਾਜ਼ ਸਜਾਇ ਸਾਰੇ
ਸ਼ਕਲ ਮੇਲੇ ਦੀ ਬਣੀ ਕਰਤਾਰ ਸਿੰਘਾ ਲੋਕ ਵੇਖਣੇ ਨੂੰ ਰਲ ਆਇ ਸਾਰੇ

ਸੂਹੇ ਨੇ ਸਿੰਘਾਂ ਨੂੰ ਖਬਰ ਪੁਚਾਣੀ

ਮੁਸਲਮਾਨ ਪਏ ਵਿਚ ਖੁਸ਼ੀਆਂ ਦੇ ਕਿਸੇ ਸਿੰਘਾਂ ਨੂੰ ਖਬਰ ਪੁਚਾਈ ਹੈਸੀ
ਦਲ ਵੈਰੀਆਂ ਪਿਆ ਬੇ-ਖਤਰ ਸਾਰਾ ਸਾਰ ਖਾਲਸੇ ਨੇ ਸੁਣ ਪਾਈ ਹੈਸੀ
ਸਿੰਘ ਅੱਠ ਹਜ਼ਾਰ ਕੁ ਹੋਇਆ ਕੱਠਾ ਗੁਰਮਤਾ ਕਰ ਵਾਗ ਉਠਾਈ ਹੈਸੀ
ਨਨਕਾਣੇ ਵਾਲੀ ਬਾਰੋਂ ਨਿਕਲ ਕਰਕੇ ਫਤਹ ਬੋਲ ਕੇ ਕੀਤੀ ਚੜ੍ਹਾਈ ਹੈਸੀ

ਵੀਹਾਂ ਪੰਝੀਆਂ ਕੋਹਾਂ ਦਾ ਪੰਧ ਹੈਸੀ ਕੀਤੀ ਖਾਲਸੇ ਨੇ ਵੱਡੀ ਧਾਈ ਹੈਸੀ
ਰਾਤੋ ਰਾਤ ਕੀਤਾ ਪੰਧ ਤੈਹ ਸਾਰਾ ਪਹੁੰਚੇ ਰਾਵੀ ਤੇ ਵਾਗ ਠਹਿਰਾਈ ਹੈਸੀ
ਚਾਰ ਕੋਹ ਭੀਲੋ ਵਾਲੋਂ ਵਿਚ ਬੇਲੇ ਕੀਤੀ ਦਲ ਦੀ ਗਿਣ ਗਿਣਾਈ ਹੈਸੀ
ਹੋ ਤਿਆਰਬਰਤਿਆਰ ਕਰਤਾਰਸਿੰਘਾ ਧਾਵਾ ਕਰਨ ਦੀ ਸਿੰਘਾਂ ਠਹਿਰਾਈ ਹੈਸੀ

ਹੈਦਰੀ ਝੰਡੇ ਤੇ ਸਿੰਘਾਂ ਨੇ ਛਾਪਾ ਮਾਰਨਾ

ਰਾਤ ਪਿਛਲੀ ਬਾਕੀ ਦੋ ਘੜੀ ਹੈਸੀ ਬੇਖਤਰ ਹੈਸਨ ਮੁਸਲਮਾਨ ਪਏ
ਸਾਰੇ ਸੁਤੇ ਕੁਵੇਲੇ ਸਨ ਰਾਤ ਅੱਧੀ ਦੱਬੇ ਨੀਂਦ ਨੇ ਲੰਮੀਆਂ ਤਾਨ ਪਏ
ਹੈਸਨ ਮਸਤ ਸ਼ਰਾਬ ਕਬਾਬ ਖਾ ਕੇ ਰੱਜੇ ਨਸ਼ਿਆਂ ਵਿਚ ਗਲਤਾਨ ਪਏ
ਜਿਹੜੇ ਜਾਗਦੇ ਆਕੜਾਂ ਭੰਨ ਰਹੇ ਬੈਠ ਦੁਖਾਂ ਦੇ ਨੀਰ ਵਗਾਨ ਪਏ
ਕਈ ਜ਼ਖਮਾਂ ਦੇ ਮਾਰੇ ਦੁਖੀ ਭਾਰੇ 'ਹਾਇ ਹਾਇ' ਆਵਾਜ਼ ਸੁਣਾਨ ਪਏ
ਯਾਦ ਕਰ ਸਬੰਧੀਆਂ ਮਰ ਗਿਆਂ ਨੂੰ ਕਰ ਦੁਖਾਂ ਨੂੰ ਯਾਦ ਪਛਤਾਨ ਪਏ
ਬਹੁਤੇ ਰੋਂਵਦੇ ਪੁੱਤਾਂ ਭਤੀਜਿਆਂ ਨੂੰ ਵਿਚ ਦੁਖਾਂ ਦੇ ਜਿਗਰ ਜਲਾਨ ਪਏ
ਕਈ ਰਾਤ ਖਰਾਬੀਆਂ ਕਰ ਸੁਤੇ ਮਾਰੇ ਡਰ ਦੇ ਉਹ ਬੜਾਨ ਪਏ
ਮੁੱਲਾਂ ਕਾਜੀ ਨਮਾਜ਼ਾਂ ਦੇ ਵਿਚ ਰੁਝੇ ਕਈ ਖੜੇ ਹੋ ਦੇਣ ਅਜ਼ਾਨ ਪਏ
ਕੋਈ ਵੱਲ ਪਖਾਨੇ ਦੇ ਜਾਇ ਰਿਹਾ ਕਈ ਪੜ੍ਹਦੇ ਬੈਠੇ ਕੁਰਾਨ ਪਏ
ਕੋਈ ਕਰ ਵੁਜ਼ੂ ਸਿਰ ਤੇ ਹੱਥ ਫੇਰੇ ਅਗੇ ਰੱਬ ਦੇ ਸਿਰ ਝੁਕਾਨ ਪਏ
ਮੁੱਦਾ ਗੱਲ, ਸਨ ਹੋਇ ਬੇਖਤਰ ਸਾਰੇ ਮਸਤ ਖੁਦੀ ਅੰਦਰ ਮਸਤਾਨ ਪਏ
ਗਾਹਨ ਲੰਘ ਕੇ ਰਾਵੀ ਦਰਿਆ ਤਾਈਂ ਝੰਡੇ ਹੈਦਰੀ ਤੇ ਸਿੰਘ ਆਨ ਪਏ
ਅਗੇ ਕਿਤੇ ਨਾ ਪਹਿਰਾ ਨਾ ਰੋਕ ਹੈਸੀ ਧਾਵਾ ਕਰ ਸਿੰਘ ਖੁਲ੍ਹੇ ਮੈਦਾਨ ਪਏ
ਭੁਖੇ ਸ਼ੇਰ ਬੇਲੇ ਵਿਚੋਂ ਨਿਕਲ ਆਏ ਹਰਨਾਂ ਸੁੱਤਿਆਂ ਦੇ ਤਈਂ ਖਾਨ ਪਏ
ਦੱਬ ਲਏ ਸਾਰੇ ਕਰਤਾਰ ਸਿੰਘਾ ਸਿੰਘ ਸੂਰਮੇ ਵਾਂਗ ਤੂਫਾਨ ਪਏ

ਹੈਦਰੀ ਝੰਡੇ ਦੇ ਲਸ਼ਕਰ ਤੇ ਸਿੰਘਾਂ ਨੇ ਕਤਲ ਮਚਾਣੀ

ਬਾਉਂ ਬਾਈਂ ਸਿੰਘਾਂ ਵੈਰੀ ਦੱਬ ਲਏ ਬੇ ਖਤਰ ਹੋ ਤੇਗ ਖੜਕਾ ਦਿਤੀ
ਅਗੋਂ ਹੱਥ ਉਠਾਇਆ ਕਿਸੇ ਭੀ ਨਾ ਉਤੇ ਵੈਰੀਆਂ ਮਾਰ ਮਚਾ ਦਿਤੀ
ਇਕ ਦੂਜੇ ਨੂੰ ਪਤਾ ਨਾ ਹੋਣ ਦਿਤਾ ਤੇਗ ਮਾਰ ਕਰ ਜਾਨ ਹਵਾ ਦਿਤੀ
ਫਿਰਦੇ ਟੁਰਦੇ ਜਿਹੜੇ ਸਾਰੇ ਚੁਣ ਲਏ ਸੁਤੇ ਪਿਆਂ ਨੂੰ ਖਬਰ ਨ ਕਾ ਦਿਤੀ
ਵੜ ਡੇਰਿਆਂ ਦੇ ਵਿਚ ਛਾਂਗ ਸੁਟੇ ਖੇਤੀ ਵੱਢ ਕੇ ਕਰ ਸਫਾ ਦਿਤੀ
ਸਿੰਘ ਕੁੱਦਦੇ ਸ਼ੇਰਾਂ ਦੇ ਵਾਂਗ ਫਿਰਦੇ ਡਰ ਹਰਨਾਂ ਦੀ ਮਾਰ ਮੁਕਾ ਦਿਤੀ

ਇਕ ਦੂਜੇ ਨੂੰ ਦੂਜੇ ਦੀ ਖਬਰ ਕੋਈ ਨਾ ਵਾਢ ਸਿੰਘਾਂ ਅਚਾਨਕ ਪਾ ਦਿਤੀ
ਲੈਣੇ ਕਿਸੇ ਨੂੰ ਮਿਲੇ ਹਥਿਆਰ ਨਾਹੀਂ ਸਿੰਘਾਂ ਹੋਲੀ ਦੀ ਖੇਡ ਮਚਾ ਦਿਤੀ
ਵਿਚ ਘੜੀ ਤੂਫਾਨ ਬਰਪਾ ਕੀਤਾ ਮਿੱਝ ਖੂਨ ਦੀ ਘਾਣੀ ਮਚਾ ਦਿਤੀ
ਪੈ ਗਈ ਪੁਕਾਰ ਕਰਤਾਰ ਸਿੰਘਾ ਸਿੰਘਾਂ ਵੈਰੀ ਦੀ ਫੌਜ ਖਪਾ ਦਿਤੀ

ਹੈਦਰੀ ਝੰਡੇ ਦੀ ਭਾਂਜ

ਆਪੋ ਆਪਣੀ ਪੈ ਗਈ ਸਾਰਿਆਂ ਨੂੰ ਜਿਹੜੇ ਬਚੇ ਸੋ ਲੈ ਕੇ ਜਾਨ ਗਏ
ਅਗੋਂ ਫੜਿਆ ਕਿਸੇ ਹਥਿਆਰ ਭੀ ਨਾ ਡੇਰੇ ਛੱਡ ਖਾਲੀ ਮੁਸਲਮਾਨ ਗਏ
ਜਿਸ ਪਾਸੇ ਨੂੰ ਕਿਸੇ ਦਾ ਮੂੰਹ ਹੋਇਆ ਓਸੇ ਪਾਸੇ ਨੂੰ ਲੈ ਪਰਾਨ ਗਏ
ਸਿੰਘਾਂ ਮਗਰ ਪੈ ਕੇ ਬਹੁਤੇ ਕੁਟ ਲਏ ਜਿਹੜੇ ਬਚੇ ਸੋ ਛੱਡ ਮੈਦਾਨ ਗਏ
ਵਾਂਗ ਗਿੱਦੜਾਂ ਦੇ ਭਜੇ ਜਾਣ ਪਾਜ਼ੀ ਦਿਲੋਂ ਲਾਹ ਕੇ ਸ਼ਾਨ ਗੁਮਾਨ ਗਏ
ਇਕ ਦੂਜੇ ਨੂੰ ਕਿਸੇ ਨੇ ਪੁਛਿਆ ਨਾ ਸਿਰ ਝਾੜੀਆਂ ਵਿਚ ਛੁਪਾਨ ਪਏ
ਨੌਕਰ ਮਾਲਕਾਂ ਨੂੰ ਛੱਡ ਨੱਸ ਗਏ ਛਡ ਸਾਥੀਆਂ ਨੂੰ ਕਿਧਰੇ ਖਾਨ ਗਏ
ਪਏ ਰਹੇ ਹਥਿਆਰ ਨਾ ਫੜ ਸਕੇ ਘੋੜੇ ਬੱਧੇ ਹੀ ਛੱਡ ਨਾਦਾਨ ਗਏ
ਨੰਗੀ ਸਿਰੀਂ ਲਾਹੌਰ ਨੂੰ ਜਾਣ ਭਜੇ ਛਡ ਓਥੇ ਹੀ ਸਾਜ਼ ਸਾਮਾਨ ਗਏ
ਕਿਸੇ ਰਾਹ ਕੁਰਾਹ ਭੀ ਵੇਖਿਆ ਨਾ ਬਹੁਤੇ ਖੁੰਦ ਅੰਦਰ ਬੀਆਬਾਨ ਗਏ
ਤੋਬਾ ਤੋਬ ਕਰਕੇ ਛਿਪੇ ਵਿਚ ਝੱਲਾਂ ਸੱਟਾਂ ਖਾ ਹੋ ਲਹੂ ਲੁਹਾਨ ਗਏ
ਖਾਲੀ ਰਹਿ ਗਏ ਡੇਰੇ ਕਰਤਾਰ ਸਿੰਘਾ ਧਰਤ ਲਾਲ ਹੋਈ ਮੱਚ ਘਾਨ ਗਏ

ਵਾਕ ਕਵੀ

ਚੰਗੀ ਹੈਦਰੀ ਝੰਡੇ ਦੇ ਨਾਲ ਹੋਈ ਸਿੰਘ ਮੌਤ ਦੇ ਰੂਪ ਨੂੰ ਧਾਰ ਆਏ
ਮਾਰ ਸੈਂਕੜੇ ਕਰ ਤਬਾਹ ਦਿਤੇ ਹੱਥ ਗਜ਼ਬ ਦੀ ਫੜ ਤਲਵਾਰ ਆਏ
ਕੂੰਜਾਂ ਵਾਂਗ ਨੱਠੇ ਵੈਰੀ ਜਾਣ ਅਗੇ ਸਿੰਘ ਬਾਜ਼ ਹੋ ਤੇਜ਼ ਤੱਰਾਰ ਆਏ
ਵੈਰੀ ਮਿਰਗਾਂ ਦੇ ਵਾਂਗ ਲਾਇ ਅਗੇ ਸ਼ੇਰ ਹੋ ਕੱਠੇ ਭੱਬਕਾਰ ਆਏ
ਇਕ ਸਿੰਘ ਵੈਰੀ ਅਗੇ ਵੀਹ ਵੀਹ ਸਨ ਜੀਊਂਦੇ ਗਏ ਨਾ ਜੋ ਹੇਠਾਂ ਮਾਰ ਆਏ
ਕੋਹਾਂ ਵਿਚ ਮੁਰਦੇ ਸਿੰਘਾਂ ਰੋਲ ਘੱਤੇ ਪਈ ਵੈਰੀਆਂ ਵਿਚ ਪੁਕਾਰ ਆਏ
ਭੱਜੇ ਜਾਂਦਿਆਂ ਨੂੰ ਲੋਕ ਪੁਛਦੇ ਸੀ ਚੰਗੀ ਸਿੰਘਾਂ ਨੂੰ ਦੇਇ ਕੇ ਹਾਰ ਆਏ
ਪੈਰੋਂ ਸਿਰੋਂ ਨੰਗੇ ਭੱਜੇ ਆਉਂਦੇ ਓ ਸਾਰਾ ਮਾਲ ਅਸਬਾਬ ਵਿਸਾਰ ਆਏ
ਪਈ ਹੈਦਰੀ ਝੰਡੇ ਨੂੰ ਮਾਰ ਬੁਰੀ ਮੱਚ ਗਈ ਭਾਰੀ ਹਾ ਹਾ ਕਾਰ ਆਏ
ਤੇਗਾਂ ਮਾਰ ਕੇ ਸਿੰਘ ਕਰਤਾਰ ਸਿੰਘਾ ਝੰਡਾ ਵਿਚ ਲਾਹੌਰ ਦੇ ਵਾੜ ਆਏ

ਤਥਾ

ਡੇਢ ਲੱਖ ਗਿਆ ਹੈਸੀ ਹੋ ਕੱਠਾ ਸਿੰਘਾਂ ਮਾਰ ਕੇ ਬਲ ਖਪਾ ਦਿਤਾ
ਜਿਹੜੇ ਖਿਸਕ ਗਏ ਓਹੋ ਰਹੇ ਚੰਗੇ ਬਾਕੀ ਸਾਰਿਆਂ ਦਾ ਚਾਉ ਲਾਹ ਦਿਤਾ
ਕੁਝ ਹੌਲੀ ਹੌਲੀ ਛਾਪੇ ਮਾਰ ਮਾਰੇ ਭੀਲੋਂ ਵਾਲ ਆ ਚੰਦ ਚੜ੍ਹਾ ਦਿਤਾ
ਓਸ ਵੇਲੇ ਦੀ ਬਣੀ ਮਿਸਾਲ ਹੈ ਇਹ ਕਿਸੇ ਜੋੜ ਕੇ ਜੋੜ ਸੁਣਾ ਦਿਤਾ

ਮਾਰਨ ਗਏ ਸੁ ਮਰ ਗਏ ਖੁਹਿ ਇਮਾਨ ਤੇ ਮਾਲ ॥
ਨੰਗੋ ਨੰਗ ਚੁਤ੍ਰਾਲ ਮੇਂ ਡੇਰਾ ਭੀਲੋਂਵਾਲ ॥

()ਭੀਲੋਂਵਾਲ ਸਿੰਘਾਂ ਮਾਰ ਬੁਰੀ ਮਾਰੀ ਝੰਡਾ ਹੈਦਰੀ ਫੜ ਝੁਕਾ ਦਿਤਾ
ਮਾਰੇ ਚੁਣ ਕੇ ਖਾਨ ਅਮੀਰ ਬਹੁਤੇ ਘਰ ਵੈਰੀਆਂ ਪਿੱਟਣਾ ਪਾ ਦਿਤਾ
ਖਾਂ ਮੁਰਤਜ਼ਾ ਤੇ ਤਕੀ ਬੇਗ ਜਿਹੇ ਹਾਜੀ ਬੇਗ ਹੁਸੈਨ ਖਾਂ ਢਾਹ ਦਿਤਾ
ਗਿਆ ਮੀਰ ਮੁਹੰਮਦ ਮਾਰਿਆ ਜੀ ਹੁਸੈਨ ਖਾਂ ਨੂੰ ਬੰਨੇ ਲਾ ਦਿਤਾ
ਮਾਰਿਆ ਚੂਹਣੀਆਂ ਵਾਲਾ ਪਹਾੜ ਚੰਦ ਭੀ ਪਟਾ ਓਹਨੂੰ ਜਾਗੀਰ ਦੁਵਾ ਦਿਤਾ
ਵੈਰੀ ਮਾਰ ਹਜ਼ਾਰਾਂ ਖਪਾ ਦਿਤੇ ਬਦਲਾ ਹੱਥੋ ਹੱਥੀ ਭੁਗਤਾ ਦਿਤਾ
ਹੋਇਆ ਸਿੰਘਾਂ ਦਾ ਭੀ ਨੁਕਸਾਨ ਬਹੁਤਾ ਪਰ ਜਿੱਤ ਨੇ ਦੁਖ ਭੁਲਾ ਦਿਤਾ
ਲੁਟ ਪੁਟ ਸਾਮਾਨ ਕਰਤਾਰ ਸਿੰਘਾ ਸਿੰਘਾਂ ਬਾਰ ਨੂੰ ਕਦਮ ਉਠਾ ਦਿਤਾ

ਸੂਬੇ ਦੀ ਹੈਰਾਨਗੀ

ਬਚੇ ਖਾਨ ਅਮੀਰ ਲਾਹੌਰ ਪਹੁੰਚੇ ਗਏ ਪਾਸ ਸੂਬੇ, ਬੁਰੇ ਹਾਲ ਭਾਈ
ਰੋ ਰੋ ਸੂਬੇ ਅਗੇ ਕਰਣ ਜ਼ਾਰੀ ਸਿੰਘਾਂ ਬੁਰੀ ਕੀਤੀ ਸਾਡੇ ਨਾਲ ਭਾਈ
ਸੂਬਾ ਸੁਣ ਕੇ ਬੜਾ ਹੈਰਾਨ ਹੋਇਆ ਟੁੱਟਾ ਆਸ ਉਮੈਦ ਦਾ ਡਾਲ ਭਾਈ
ਹੋਈਆਂ ਦੇਸ ਦੇ ਵਿਚ ਬਦਨਾਮੀਆਂ ਨੇ ਲਿਆ ਲੁਟ ਸਿੰਘਾਂ ਸਾਰਾ ਮਾਲ ਭਾਈ
ਮਰ ਗਏ ਹਜ਼ਾਰਾਂ ਹੀ ਦੀਨ ਭਾਈ ਹੋਵੇ ਦੇਸ ਅੰਦਰ ਹਾਲ ਹਾਲ ਭਾਈ
ਏਨਾ ਕੱਠ ਨਾ ਹੋਵਣਾ ਫੇਰ ਕਦੇ ਨਹੀਂ ਬਣਨਾ ਜਾਹੁ ਜਲਾਲ ਭਾਈ
ਸਾਰਾ ਦੇਸ ਕੱਠਾ ਹੋਕੇ ਗਿਆ ਹੈ ਸੀ ਪੂਰੀ ਉਤਰੀ ਨਾ ਇਹ ਭੀ ਚਾਲ ਭਾਈ
ਗਏ ਸਿੰਘਾਂ ਦੇ ਤਾਈਂ ਮੁਕਾਵਣੇ ਨੂੰ ਆਏ ਸਗੋਂ ਤੁੱਟੀਆਂ ਗਾਲ ਭਾਈ
ਮਾਰੀ ਫੌਜ ਗਈ ਧਨ ਖਰਚ ਘੱਤਾ ਡਾਢੀ ਪੈ ਗਈ ਆਨ ਕੁਚਾਲ ਭਾਈ
ਸਿੰਘ ਬੁਰੀ ਬਲਾ ਹੋ ਟੱਕਰੇ ਨੇ ਪਾਇਆ ਦੇਸ ਦੇ ਵਿਚ ਭੁਚਾਲ ਭਾਈ

---

()ਭੀਲੋਂਵਾਲ ਰਾਵੀ ਦੇ ਕੰਢੇ ਦੇ ਪਿੰਡ ਹਨ, ਵੱਡਾ ਛੋਟਾ ਤਹਿਸੀਲ ਅਜਨਾਲਾ ਜ਼ਿਲਾ ਅੰਮ੍ਰਿਤਸਰ।

ਸੂਬਾ ਝੂਰਦਾ ਬੈਠ ਕਰਤਾਰ ਸਿੰਘਾ ਕਈ ਆਂਵਦੇ ਦਿਲ ਖਿਆਲ ਭਾਈ

ਵਾਕ ਕਵੀ

ਸਤਾਰਾਂ ਸੌ ਅਠਾਸੀਆ ਸਾਲ ਸੀ ਇਹ ਪਈਆਂ ਦੇਸ ਦੇ ਵਿਚ ਖੁਵਾਰੀਆਂ ਨੇ
ਝੰਡੇ ਹੈਦਰੀ ਬਹੁਤ ਨੁਕਸਾਨ ਕੀਤਾ ਮਾਰ ਰੱਈਯਤਾਂ ਬਹੁਤ ਉਜਾੜੀਆਂ ਨੇ
ਹੋ ਗਏ ਹਜ਼ਾਰਾਂ ਹੀ ਖੂਨ ਦੇਖੋ ਪਈਆਂ ਦੇਸ ਬਰਬਾਦੀਆਂ ਭਾਰੀਆਂ ਨੇ
ਹਾ ਹਾ ਕਾਰ ਮੱਚੀਸਾਰੇ ਦੇਸ ਅੰਦਰ ਰੰਡ ਹੋਈਆਂ ਹਜ਼ਾਰਾਂ ਹੀ ਨਾਰੀਆਂ ਨੇ
ਵਿਚ ਪਿੰਡੀਂ ਦੇ ਪਿੱਟਨੇ ਪਏ ਭਾਰੇ ਵੈਣ ਕਰਦੀਆਂ ਨਾਰੀਆਂ ਸਾਰੀਆਂ ਨੇ
ਭੈਣਾਂ ਰੋਂਦੀਆਂ ਵੀਰਾਂ ਨੂੰ ਯਾਦ ਕਰਕੇ ਬੈਠ ਕਰ ਰਹੀਆਂ ਆਹੋਜ਼ਾਰੀਆਂ ਨੇ
ਪੁਤ ਪੇਵਾਂ ਨੂੰ ਤੇ ਪਿਉ ਪੁਤਾਂ ਤਾਈਂ ਬੈਠ ਰੋਂਵਦੇ ਬਾਜੀਆਂ ਹਾਰੀਆਂ ਨੇ
ਮਾਵਾਂ ਰੋਂਦੀਆਂ ਮੋਈਔਲਾਦਜਿੱਨ੍ਹਾਂ ਛਾਤੀ ਪਿੱਟਦੀਆਂ ਹੋ ਦੁਖਿਆਰੀਆਂ ਨੇ
ਬੱਚੇ ਸੈਂਕੜੇ ਹੋ ਸ਼ਹੀਦ ਗਏ ਕੌਣ ਉਨ੍ਹਾਂ ਦੀਆਂ ਕਰੇ ਦਾਰੀਆਂ ਨੇ
ਯਾਰ ਯਾਰਾਂ ਨੂੰ ਝੂਰਦੇ ਵਿਚ ਪਿੰਡਾਂ ਦੂਰ ਹੋਇ ਗੀਆਂ ਚਾਰ ਯਾਰੀਆਂ ਨੇ
ਜ਼ਾਲਮ ਹਾਕਮਾਂਦੀਆਂਹਕੂਮਤਾਂ ਦਾ ਸਿੱਟਾ ਨਿਕਲਿਆਸੋਚਾਂ ਵਿਚਾਰੀਆਂ ਨੇ
ਦੇਸ ਹੋਯਾ ਬਰਬਾਦ ਕਰਤਾਰ ਸਿੰਘਾ ਇਹ ਹਕੂਮਤਦੀਆਂ ਹੁਸ਼ਿਆਰੀਆਂ ਨੇ

ਸੂਬੇ ਖਾਨ ਬਹਾਦਰ ਦੀਆਂ ਸੋਚਾਂ

ਸੂਬਾ ਫਿਕਰਾਂ ਦੇ ਵਿਚ ਪਿਆ ਡੁਬੇ ਇਹਨਾਂ ਸਿੰਘਾਂ ਤੋਂ ਪੱਲਾ ਛੁਡਾਂ ਕੀਕੂੰ
ਪਈ ਗਲ ਬਲਾ ਇਹ ਬਹੁਤ ਸਖਤੀ ਜਾਨ ਏਸਦੇ ਪਾਸੋਂ ਬਚਾਂ ਕੀਕੂੰ
ਝੰਡਾ ਹੈਦਰੀ ਖੁੰਬ ਠਪਾ ਬੈਠਾ ਹੋਰ ਕਿਸੇ ਤਾਈਂ ਅਗੇ ਡਾਹ ਕੀਕੂੰ
ਪਿਆ ਦੇਸ ਦੇ ਵਿਚ ਹੈ ਗ਼ਦਰ ਭਾਰਾ ਕੋਈ ਕਰ ਤਜਵੀਜ਼ ਮਿਟਾਂ ਕੀਕੂੰ
ਦਿਨੋ ਦਿਨ ਕਮਜ਼ੋਰੀਆਂ ਦਿਸਦੀਆਂ ਨੇ ਏਸ ਤਰ੍ਹਾਂ ਹਕੂਮਤ ਕਮਾਂ ਕੀਕੂੰ
ਸਿੰਘ ਦਿਨੋ ਦਿਨ ਵਧਦੇ ਜਾਂਵਦੇ ਨੇ ਮਾਰ ਇਨ੍ਹਾਂ ਦੇ ਤਈਂ ਦਬਾਂ ਕੀਕੂੰ
ਓਧਰ ਬਾਦਸ਼ਾਹੀ ਦਾਬੇ ਵੱਜ ਰਹੇ ਟਕੇ ਦਿੱਲੀ ਦੇ ਵਿਚ ਪੁਚਾਂ ਕੀਕੂੰ
ਮੁਕ ਗਏ ਖਜ਼ਾਨੇ ਸਿਪਾਹ ਮਰ ਗਈ ਚੜ੍ਹ ਸਿੰਘਾਂ ਤੋਂ ਪੱਤ ਰਖਾਂ ਕੀਕੂੰ
ਪੁਛਾਂ ਸੱਦਕੇ ਖਾਨਾਂ ਅਮੀਰਾਂ ਤਾਈਂ ਇਹਨਾਂ ਸਿੰਘਾਂ ਤੋਂ ਪੱਤ ਰਖਾਂ ਕੀਕੂੰ
ਬਦਨਾਮੀ ਦਾ ਡਰ ਕਰਤਾਰ ਸਿੰਘਾ ਕਮਜ਼ੋਰੀਆਂ ਕਰ ਦਿਖਾਂ ਕੀਕੂੰ

ਸੂਬੇ ਖਾਨ ਬਹਾਦਰ ਨੇ ਅਮੀਰਾਂ ਵਜ਼ੀਰਾਂ ਤੋਂ ਪੁਛਣਾ

ਸੂਬੇ ਸੱਦ ਅਮੀਰ ਤੇ ਖਾਨ ਸਾਰੇ ਕਹਿਆ ਕੋਈ ਤਦਬੀਰ ਵਿਚਾਰ ਦੱਸੋ
ਇਹਨਾਂ ਸਿੰਘਾਂ ਨੇ ਸਾਨੂੰਤਬਾਹ ਕੀਤਾ ਹੀਲਾਇਹਨਾਂਦਾ ਕੋਈ ਚਿਤਾਰ ਦੱਸੋ

ਲੜਨ ਮਰਨ ਦੇ ਵਿਚ ਨ ਫਰਕ ਰਿਹਾ ਜ਼ੋਰ ਲਾ ਥੱਕੇ ਪੱਬਾਂ ਭਾਰ ਦੱਸੋ
ਝੰਡਾ ਕੱਢਯਾ ਕੀਤਾ ਜਹਾਦ ਭਾਰਾ ਇਹੋ ਵਡਾ ਹੈਸੀ ਹਥਿਆਰ ਦੱਸੋ
ਕਾਰਗਰ ਇਹ ਭੀ ਚੰਗਾ ਨਹੀਂ ਹੋਯਾ ਮਾਰੇ ਗਏ ਦੀਨੀਂ ਬੇਸ਼ੁਮਾਰ ਦੱਸੋ
ਜ਼ੋਰ ਸਿੰਘਾਂ ਦਾ ਟੁਟਾ ਨ, ਸਗੋਂ ਵਧਿਆ ਭੀਲੋਵਾਲ ਕੀਤੀਬੁਰੀਮਾਰ ਦੱਸੋ
ਸਾਡੇ ਗਲੋਂ ਇਹ ਜਿਵੇਂ ਬਲਾ ਲੱਥੇ ਸੋਚ ਸਮਝਕੇ ਸਾਰੇ ਸਰਦਾਰ ਦੱਸੋ
ਔਖਾ ਰਾਜ ਹੁਣ ਕਰਨ ਕਰਤਾਰਸਿੰਘਾ ਦਾਬਾਰਹੇਬਨਿਆਂਜਿਵੇਂ ਯਾਰ ਦੱਸੋ

### ਖਾਨਾਂ ਅਮੀਰਾਂ ਦੀਆਂ ਸੋਚਾਂ

ਡਰਦੇ ਮੌਤ ਤੋਂ ਸਾਰੇਹੀ ਕੰਬ ਰਹੇ ਬਿਨਾਆਈਤੋਂ ਹੀ ਮਰਨ ਚਾਹਿ ਕਿਹੜਾ
ਹਥ ਸਿੰਘਾਂ ਦੇ ਸਾਰੇ ਹੀ ਵੇਖ ਚੁਕੇ ਮੱਥਾ ਨਾਲ ਪਹਾੜ ਦੇ ਡਾਹਿ ਕਿਹੜਾ
ਸਾਰੇ ਅਗੇ ਹੀ ਛਾਨਣੀ ਹੋਇ ਪਏ ਨਵੇਂ ਦੁਖਾਂ ਨੂੰ ਹੋਰ ਵਧਾਇ ਕਿਹੜਾ
ਘਾਟੇ ਹੈਦਰੀ ਝੰਡੇ ਨੇ ਪਾਇ ਬਹੁਤੇ ਜਾਣ ਬੁਝ ਮੂੰਹ ਮੌਤਦੇ ਜਾਇ ਕਿਹੜਾ
ਅਗੇ ਰੋ ਰਹੇ ਮੋਇਆਂ ਸੰਬੰਧੀਆਂ ਨੂੰ ਬਾਕੀ ਰਹਿੰਦਯਾਂਨੂੰ ਮਰਵਾਇ ਕਿਹੜਾ
ਅਗਲੇ ਅਜੇ ਥਕੇਵੇਂ ਨ ਗਲੋਂ ਲੱਥੇ ਵਿਚ ਦੁਖਾਂ ਦੇ ਪੈਰ ਫਸਾਇ ਕਿਹੜਾ
ਬੋਥੇ ਹੋਇ ਪਏ ਵਿਚੇ ਵਿਚ ਸਾਰੇ ਜ਼ਾਹਿਰ ਹੋਕੇ ਦੁਖ ਸੁਣਾਇ ਕਿਹੜਾ
ਰਾਹ ਜਾਂਦੀ ਬਲਾ ਨੂੰ ਗਲ ਪਾਕੇ ਐਵੇਂ ਆਪਣਾ ਆਪ ਗਵਾਇ ਕਿਹੜਾ
ਬੈਠੇ ਲਾਹ ਸ਼ਹੀਦੀਆਂ ਚਾ ਸਾਰੇ ਵਿਚ ਦੁਖਾਂ ਦੇ ਪੈਰ ਫਸਾਇ ਕਿਹੜਾ
ਧਰੇ ਤਲੀ ਤੇ ਸਿਰ ਕਰਤਾਰ ਸਿੰਘਾ ਓਹਨਾਂ ਸਾਹਮਣੇ ਪੈਰ ਜਮਾਇ ਕਿਹੜਾ

### ਅਮੀਰਾਂ ਵਜ਼ੀਰਾਂ ਦੀ ਰਾਇ

ਹੱਥ ਖਾਂ ਜੀ ਸਾਰੇ ਹੋ ਵੇਖ ਚੁਕੇ ਲਾ ਕੇ ਸ਼ਾਹੀ ਦਾ ਸਾਰਾ ਹੀ ਤਾਨ ਚੰਗਾ
ਕਾਬੂ ਆਇ ਨ ਸਿੰਘ ਨ ਖਤਮ ਹੋਏ ਲਹਿ ਗਿਆ ਹੈ ਦਿਲੋਂ ਗੁਮਾਨ ਚੰਗਾ
ਇਹ ਕੌਮ ਦਬਾਇਆਂ ਨ ਦਬੀ ਸਾਥੋਂ ਸਗੋਂ ਜ਼ੋਰ ਵਧਾਂਵਦੇ ਜਾਨ ਚੰਗਾ
ਇਹ ਮਾਰਿਆ ਸਾਥੋਂ ਨ ਮਰਨਗੇ ਜੀ ਸਿੰਘਾਂ ਵਿਚ ਇਤਫਾਕ ਪਛਾਨ ਚੰਗਾ
ਖੇਡੀ ਚਾਲ ਜਿਹੜੀ ਤੇਰੇ ਬਾਪ ਹੈਸੀ ਓਸੇ ਚਾਲ ਦਾ ਮੁੜ ਚਲਾਨ ਚੰਗਾ
ਲੋਭ ਦੇ ਕੇ ਸਿੰਘਾਂ ਨੂੰ ਵੱਸ ਕਰ ਲੌ ਮੇਲ ਇਨ੍ਹਾਂ ਦੇ ਨਾਲ ਰਖਾਨ ਚੰਗਾ
ਸਿੰਘ ਨਾਲ ਪਿਆਰ ਦੇ ਆਉਣਕਾਬੂ ਇਨ੍ਹਾਂਨਾਲ ਨਹੀਂ ਜੰਗ ਮਚਾਨ ਚੰਗਾ
ਲੋਭ ਪਾ ਕੇ ਕਰ ਕਮਜ਼ੋਰ ਦੇਵੋ ਘਰੀਂ ਬੈਠਕੇ ਝੱਟ ਲੰਘਾਨ ਚੰਗਾ
ਸੁਖਾਂ ਵਿਚ ਪੈ ਕੇ ਜਥੇ ਟੁਟ ਜਾਵਨ ਨਹੀਂ ਇਨ੍ਹਾਂ ਨੂੰ ਸਗੋਂ ਸਤਾਨ ਚੰਗਾ
ਦੁਖਾਂ ਵਿਚ ਪੈ ਕੇ ਸਗੋਂ ਹੋਣ ਤਕੜੇ ਰਲ ਮਿਲ ਕੇ ਜ਼ੋਰ ਵਧਾਨ ਚੰਗਾ

ਦੇਇ ਦਿਹੋ ਜਾਗੀਰ ਇਹ ਬੈਠ ਜਾਵਣ ਛੋੜ ਦੇਸ ਨੂੰ ਨਹੀਂ ਲੁਟਾਨ ਚੰਗਾ
ਮਿੱਠੀ ਛੁਰੀ ਬਣਕੇ ਕਰਤਾਰ ਸਿੰਘਾ ਕੱਢ ਕੇ ਵੈਰੀ ਦਾ ਕਾਲਜਾ ਖਾਨ ਚੰਗਾ

੧੭੮੯ ਮੱਘਰ ਵਿਚ ਸੂਬੇ ਖਾਨ ਬਹਾਦਰ ਨੇ ਬਾਦਸ਼ਾਹ ਵੱਲ ਅਰਜ਼ੀ ਲਿਖਣੀ

ਸੂਬੇ ਇਹੋ ਸਲਾਹ ਪਸੰਦ ਕੀਤੀ ਕੁਝ ਦਿਨ ਜੇ ਟਿਕ ਟਿਕਾਈ ਹੋਵੇ
ਲਿਖੀ ਬਾਦਸ਼ਾਹ ਦੇ ਵੱਲ ਇਕ ਅਰਜ਼ੀ ਕੀਤੀ ਅਰਜ਼ ਜੇਕਰ ਸੁਣਾਈ ਹੋਵੇ
ਲਿਖੀ ਪਹਿਲਾਂ ਸਲਾਮ ਦੁਆ ਸਾਰੀ ਕਹਿਆ ਤੇਰੀ ਬਲੰਦ ਇਹ ਸ਼ਾਹੀ ਹੋਵੇ
ਦਿਨੋ ਦਿਨ ਤੇਰਾ ਇਕਬਾਲ ਵਧੇ ਬਦ ਖਾਹਾਂ ਦੀ ਮੂਲੋਂ ਸਫਾਈ ਹੋਵੇ
ਤੇਰੇ ਤਖਤ ਤੇ ਤਾਜ ਦੀ ਬਾਦਸ਼ਾਹਾ ਹਰ ਵਕਤ ਹੀ ਮੱਦਦ ਖੁਦਾਈ ਹੋਵੇ
ਸੁਣ ਹਾਲ ਪੰਜਾਬ ਕਰਤਾਰ ਸਿੰਘਾ ਹੀਲਾ ਕਰ ਨਾ ਜਿਵੇਂ ਤਬਾਹੀ ਹੋਵੇ

ਅਰਜ਼ੀ ਦਾ ਮਜ਼ਮੂਨ

ਪਿਆ ਵਿਚ ਪੰਜਾਬ ਦੇ ਗਦਰ ਭਾਰਾ ਸ਼ੇਰ ਸਿੰਘ ਨੇ ਬਹੁਤ ਉਠਾਇ ਰਹੇ
ਬਾਦਸ਼ਾਹੀ ਦੀ ਈਨ ਨਾ ਮੰਨਦੇ ਨੇ ਝੰਡਾ ਆਪਣਾ ਖੜਾ ਕਰਾਇ ਰਹੇ
ਫਿਰਨ ਟੋਲੇ ਬਣਾ ਕੇ ਦੇਸ ਅੰਦਰ ਲੁਟ ਪੁਟ ਰਿਆਯਾ ਨੂੰ ਖਾਇ ਰਹੇ
ਬਾਹਰ ਫਸਲ ਬੰਨਾ ਰਹਿਣ ਦੇਵੰਦੇ ਨਹੀਂ ਹੈਨ ਬੜਾ ਅਧਮੂਲ ਮਚਾਇ ਰਹੇ
ਕੰਮ ਕਾਜ ਤੇ ਛੱਡ ਵਿਹਾਰ ਸਾਰੇ ਮਾਰ ਧਾੜ ਦਾ ਕਸਬ ਬਣਾਇ ਰਹੇ
ਕਰ ਪਿੰਡਾਂ ਦੇ ਪਿੰਡ ਬਰਬਾਦ ਦਿਤੇ ਮੁਸਲਮਾਨਾਂ ਨੂੰ ਬਹੁਤ ਸਤਾਇ ਰਹੇ
ਟਕੇ ਬਾਦਸ਼ਾਹੀ ਆਉਣ ਦੇਵੰਦੇ ਨਾ ਜ਼ੋਰ ਤੇਗ ਦੇ ਆਪ ਉਗਰਾਇ ਰਹੇ
ਦੇਸ ਵਿਚ ਤਰਥੱਲੀਆਂ ਮੱਚ ਰਹੀਆਂ ਹੈਨ ਖਾਨ ਅਮੀਰ ਘਬਰਾਇ ਰਹੇ
ਖਾਨਦਾਨ ਬਹੁਤੇ ਬਰਬਾਦ ਕੀਤੇ ਲੋਕ ਡਰਦੇ ਸਿਰ ਛੁਪਾਇ ਰਹੇ
ਪਿੰਡਾਂ ਵਿਚ ਪੈ ਰਹੀ ਪੁਕਾਰ ਸਾਰੇ ਦੀਨ ਦਾਰ ਸਭ ਦੁਖ ਉਠਾਇ ਰਹੇ
ਨੰਬਰਦਾਰ ਅਤੇ ਪੈਂਚ ਪਿੰਡਾਂ ਵਾਲੇ ਡਰਦੇ ਸਿੰਘਾਂ ਤੋਂ ਕੰਬ ਕੰਬਾਇ ਰਹੇ
ਹਾਕਮ ਖਾਨ ਅਮੀਰ ਕਰਤਾਰ ਸਿੰਘਾ ਮਾਰੇ ਡਰ ਦੇ ਜਾਨ ਸੁਕਾਇ ਰਹੇ

ਤਥਾ

ਮੇਰੀ ਪੇਸ਼ ਨਾ ਜਾਵੰਦੀ ਕੁਝ ਸ਼ਾਹਾ ਜਿੰਨਾ ਜ਼ੋਰ ਹੈਸੀ ਸਾਰਾ ਲਾਇ ਥੱਕਾ
ਕਿਸੇ ਤਰ੍ਹਾਂ ਭੀ ਸਿੰਘ ਨਾ ਆਇ ਕਾਬੂ ਫੌਜਾਂ ਗਸ਼ਤੀਆਂ ਨਿਤ ਚੜ੍ਹਾਇ ਥੱਕਾ
ਇਹ ਮਾਰਿਆਂ ਭੀ ਮੈਥੋਂ ਨਹੀਂ ਮੁਕੇ ਸਿਰ ਸਿੰਘਾਂ ਦੇ ਮੁਲ ਵਿਕਾਇ ਥੱਕਾ
ਜ਼ੋਰ ਸਿੰਘਾਂ ਦਾ ਹੋਯਾ ਕਮਜ਼ੋਰ ਨਾਹੀਂ ਛੋੜ ਦੇਸ ਸਾਰਾ ਪਿਛੇ ਪਾਇ ਥੱਕਾ
ਕੱਢ ਚੁਕਾ ਇਸ਼ਤਿਹਾਰ ਇਨਾਮ ਧਰਕੇ ਪਿੰਡ ਫੂਕ ਕੇ ਘਰਾਂ ਨੂੰ ਢਾਹਿ ਥੱਕਾ

ਧੱਕ ਪਿੰਡਾਂ ਵਿਚੋਂ ਬਾਹਰ ਕੱਢ ਦਿਤੇ ਪਿੰਡੀਂ ਚੌਂਕੀਆਂ ਤਾਈਂ ਬੈਠਾਇ ਬੱਕਾ
ਝੰਡਾ ਹੈਦਰੀ ਕੱਢ ਜਹਾਦ ਕਰਕੇ ਮਜ਼੍ਹਬੀ ਵੱਡਾ ਹਥਿਆਰ ਚਲਾਇ ਬੱਕਾ
ਛੱਡ ਕੜੇ ਕਾਨੂੰਨ ਇਨਸਾਫ ਤਾਈਂ ਬੱਚੇ ਬੱਚੀਆਂ ਕਤਲ ਕਰਵਾਇ ਬੱਕਾ
ਦਬੇ ਸਿੰਘ ਨਾ, ਨਹੀਂ ਕਮਜ਼ੋਰ ਹੋਏ ਦਿੱਲੀ ਵਿਚੋਂ ਭੀ ਫੌਜਾਂ ਮੰਗਵਾਇ ਬੱਕਾ
ਗਈ ਪੇਸ਼ ਨ ਮੇਰੀ ਕਰਤਾਰ ਸਿੰਘਾ ਬੇ ਸ਼ੁਮਾਰ ਸਿਪਾਹ ਮਰਵਾਇ ਬੱਕਾ

ਜਾਗੀਰ ਦੀ ਸਿਫਾਰਸ਼

ਬਾਦਸ਼ਾਹ ਸਲਾਮਤ ਕਰ ਹੀਲਾ ਕੀਤੀ ਦੂਰ ਇਹ ਦੇਸੋਂ ਤਬਾਹੀ ਜਾਵੇ
ਇਹ ਕੌਮ ਨ ਮਾਰਿਆਂ ਮਰਨ ਜੋਗੀ ਢੂੰਡੀ ਏਸਦੀ ਕੋਈ ਦਵਾਈ ਜਾਵੇ
ਜਿੰਨਾ ਛੇੜੀਏ ਓਤਨੇ ਗਲ ਪੈਂਦੇ ਇਨ੍ਹਾਂ ਨਾਲੋਂ ਹੁਣ ਛੇੜ ਹਟਾਈ ਜਾਵੇ
ਇਹ ਨਾਲ ਪਿਆਰ ਦੇ ਆਉਣ ਕਾਬੂ ਤਮ੍ਹੇ ਵਿਚ ਇਹ ਕੌਮ ਫਸਾਈ ਜਾਵੇ
ਪਿਆਰ ਕੀਤਿਆਂ ਝੱਟ ਆ ਵਸ ਜਾਂਦੇ ਹੁਣ ਲਾਈ ਫਰੇਬ ਦੀ ਫਾਹੀ ਜਾਵੇ
ਸਾਫ ਦਿਲ ਦੀ ਕੌਮ ਹੈ ਭੋਲੀ ਭਾਲੀ ਜ਼ਾਹਰਦਾਰੀ ਕਰ ਕੋਈ ਦਿਖਾਈ ਜਾਵੇ
ਉਤੋਂ ਬਣ ਮਿਠੇ ਕਾਬੂ ਕਰ ਲਈਏ, ਛੁਰੀ ਅੰਦਰੋਂ ਅੰਦਰ ਚਲਾਈ ਜਾਵੇ
ਜੰਗ ਕਰਨੋਂ ਜਿਸ ਤਰ੍ਹਾਂ ਹਟ ਜਾਵਨ ਕੋਈ ਐਸੀ ਤਦਬੀਰ ਸੁਚਾਈ ਜਾਵੇ
ਮੇਰਾ ਖਿਆਲ ਹੈ ਥੋੜੇ ਕੂ ਚਿਰ ਲਈ ਸਿੰਘਾਂ ਤਈਂ ਜਾਗੀਰ ਦੁਵਾਈ ਜਾਵੇ
ਵਿਚ ਐਸ਼ ਆਰਾਮ ਦੇ ਪਾ ਕਰਕੇ ਫੌਜੀ ਤਾਕਤ ਸਾਰੀ ਤੁੜਾਈ ਜਾਵੇ
ਕੰਮਾਂ ਵਿਚ ਪੈ ਕੇ ਫਸ ਜਾਣ ਆਪੇ ਜਥੇਬੰਦੀ ਕਮਜ਼ੋਰ ਕਰਾਈ ਜਾਵੇ
ਖਿੰਡ ਪੁੰਡ ਪਿੰਡਾਂ ਵਿਚ ਜਾਣ ਜਦੋਂ ਇਕਦਮ ਮੁੜ ਚਾਲ ਬਦਲਾਈ ਜਾਵੇ
ਵਖੋ ਵੱਖ ਕਰਕੇ ਹੁਣ ਮਾਰ ਦਈਏ ਏਸ ਤਰ੍ਹਾਂ ਬਲਾ ਇਹ ਲਾਹੀ ਜਾਵੇ
ਰਾਜਨੀਤ ਦੀ ਗਲ ਕਰਤਾਰ ਸਿੰਘਾ ਚਲ ਵੈਰੀ ਦੀ ਜੜ੍ਹ ਪੁਟਾਈ ਜਾਵੇ

ਬਾਦਸ਼ਾਹ ਨੇ ਵਜ਼ੀਰ ੧ਸੱਯਦ ਅਬਦੁਲੇ ਸ਼ਾਹ ਨਾਲ ਵਿਚਾਰ ਕਰਨੀ

ਅਰਜ਼ੀ ਗਈ ਲਾਹੌਰ ਤੋਂ ਜਿਸ ਵੇਲੇ ਹੋਯਾ ਬਾਦਸ਼ਾਹ ਬੜਾ ਹੈਰਾਨ ਭਾਈ
ਬੁਰਾ ਹਾਲ ਪੰਜਾਬ ਦਾ ਸੁਣ ਕਰਕੇ ਵਿਚੇ ਵਿਚ ਹੋਇਆ ਪਸ਼ੇਮਾਨ ਭਾਈ
ਉਸੇ ਵਕਤ ਵਜ਼ੀਰ ਬੁਲਾ ਕਰਕੇ ਸਾਰਾ ਦਸਦਾ ਫੋਲ ਬਿਆਨ ਭਾਈ
ਕੀਹ ਵਜ਼ੀਰ ਤੂੰ ਸਿੰਘਾਂ ਨੂੰ ਜਾਣਦਾ ਹੈਂ ਕੌਮ ਕਿੰਨੀ ਕੂ ਹੈ ਇਹ ਸੁਜਾਨ ਭਾਈ

---

੧—ਅਬਦੁਲਾ ਤੇ ਹੁਸੈਨ ਅਲੀ ਇਹ ਦੋਵੇਂ ਸੱਯਦ ਭਰਾ ਸਨ। ਏਸ ਵੇਲੇ ਇਹਨਾਂ ਦੋਹਾਂ ਦੀ ਹੀ ਦਿਲੀ ਵਿਚ ਚਲਦੀ ਸੀ ਇਹਨਾਂ ਦੀ ਮਦਦ ਨਾਲ ਹੀ ਮੁਹੰਮਦ ਸ਼ਾਹ ਨੂੰ ਦਿਲੀ ਦਾ ਤਖਤ ਲਭਾ ਸੀ।

ਕੀਹ ਸੂਬੇ ਜੋ ਲਿਖਿਆ ਸੱਚ ਹੈ ਇਹ ? ਸਿੰਘਾਂ ਘੱਤਿਆ ਠੀਕ ਤੂਫਾਨ ਭਾਈ
ਹਾਲ ਫੋਲਕੇ ਦਸ ਕਰਤਾਰ ਸਿੰਘਾ ਮੈਨੂੰ ਲੱਗਾ ਇਹ ਫਿਕਰ ਮਹਾਨ ਭਾਈ

ਅਬਦੁਲੇ ਸ਼ਾਹ ਨੇ ਸਿੰਘਾਂ ਦਾ ਪੂਰਾ ਪੂਰਾ ਹਾਲ ਦਸਣਾ

ਬਾਦਸ਼ਾਹ ਸਲਾਮਤ ਠੀਕ ਹੈ ਇਹ ਸੂਬੇ ਲਿਖਿਆ ਜੋਇ ਵਿਚਾਰ ਸ਼ਾਹਾ
ਫਰਕ ਏਸਦੇ ਵਿਚ ਨ ਰਤੀ ਜਿੰਨਾ ਬਲਕਿ ਸਿੰਘ ਏਦੂੰ ਹਿਸੇ ਚਾਰ ਸ਼ਾਹਾ
ਕੀਤਾ ਦੇਸ ਪੰਜਾਬ ਬਰਬਾਦ ਸਾਰਾ ਸਾਨੂੰ ਪੁਜਦੀ ਰੋਜ਼ ਪੁਕਾਰ ਸ਼ਾਹਾ
ਹੋਇ ਖਾਨ ਅਮੀਰ ਨੇ ਤੰਗ ਸਾਰੇ ਝੱਟ ਕੱਢਨਾ ਹੋਇਆ ਦੁਸ਼ਵਾਰ ਸ਼ਾਹਾ
ਦਸਵੇਂ ਗੁਰੂ ਨੇ ਪਹਿਲਾਂ ਸੀ ਸ਼ੋਰ ਪਾਯਾ ਜੰਗ ਹੋਇ ਭਾਰੇ ਬੇਸ਼ੁਮਾਰ ਸਾਹਾ
ਕਈ ਬਰਸ ਓਹਦੇ ਨਾਲ ਜੰਗ ਕਰਕੇ ਦੇਸੋਂ ਕੱਢ ਦਿਤਾ ਦਿਲਧਾਰ ਸ਼ਾਹਾ
ਪੁਤਰ ਓਸ ਦੇ ਫੜ ਕੇ ਦੋ ਛੋਟੇ ਸੂਬੇ ਦਿਤੇ ਸਰਹਿੰਦ ਸੀ ਮਾਰ ਸ਼ਾਹਾ
ਓਸ ਗਲਤੋਂ ਸਿੰਘਾਂ ਨੂੰ ਚੇੜ ਚੜ ਗਈ ਵਧਗਈਭਾਰੀ ਆ ਕੇ ਖਾਰ ਸ਼ਾਹਾ
ਆਪ ਗੁਰੂ ਗਿਆ ਦੱਖਣ ਵਲ ਚਲਿਆ ਓਥੋਂ ਇਕਬੰਦਾ ਬੁਰਯਾਰ ਸ਼ਾਹਾ
ਦਿਤਾ ਭੇਜ ਪੰਜਾਬਦੇ ਵਿਚ ਉਸਨੇ ਜ਼ਾਲਮ ਜ਼ਿੱਦੀ ਤੇ ਧਨੀਤਲਵਾਰ ਸ਼ਾਹਾ
ਓਸ ਭੂਨ ਦਿਤੀ ਬਾਦਸ਼ਾਹੀ ਆਕੇ ਕੀਤੇ ਖਾਨ ਅਮੀਰ ਖੁਵਾਰ ਸ਼ਾਹਾ
ਸ਼ਾਹ ਫਰਖੁਸੀਅਰ ਨੇ ਮਾਰਯਾਫੜ ਡਿੱਠੀ ਆਪ ਅੱਖੀਂ ਤੂੰ ਓਹ ਕਾਰ ਸ਼ਾਹਾ
ਓਹਦੇ ਪਿਛੋਂ ਥੋੜਾ ਚਿਰਸਿੰਘਾਂ ਤਾਈਂ ਸੂਬੇ ਦੱਬਲਿਆ ਪਾਕੇ ਭਾਰ ਸ਼ਾਹਾ
ਪਰ ਝੱਬਦੇ ਮੁੜ ਕੇ ਉੱਠ ਬੈਠੇ ਸਗੋਂ ਹੋ ਗਏ ਹੋਰ ਹੁਸ਼ਿਆਰ ਸ਼ਾਹਾ
ਦਸਬਰਸ ਹੋਏ ਹੁਣਤਾਂ ਸਮਝਲਵੋ ਰਹਿੰਦੀ ਖੜਕਦੀਨਿੱਤਤਲਵਾਰ ਸ਼ਾਹਾ
ਸਾਨੂੰ ਖਬਰਾਂ ਰੋਜ਼ ਹੀ ਪਹੁੰਚਦੀਆਂ ਮਚੀ ਦੇਸ ਅੰਦਰ ਹਾ ਹਾ ਕਾਰ ਸ਼ਾਹਾ
ਸਿੰਘਾਂ ਦੀਨ ਇਸਲਾਮ ਕਮਜ਼ੋਰ ਕੀਤਾ ਗਏ ਖਾਨ ਅਮੀਰ ਨੇ ਹਾਰ ਸ਼ਾਹਾ
ਬੜੀ ਕੌਮ ਇਹ ਸਖਤ ਕਰਤਾਰ ਸਿੰਘਾ ਸਾਰਾ ਜਾਣਦਾ ਹੈ ਦਰਬਾਰ ਸ਼ਾਹਾ

ਬਾਦਸ਼ਾਹ ਦੀ ਹੈਰਾਨਗੀ

ਬਾਦਸ਼ਾਹ ਵਜ਼ੀਰ ਤੋਂ ਸੁਣ ਕਰਕੇ ਪੰਜੇ ਉਂਗਲਾਂ ਮੂੰਹ ਵਿਚ ਪਾਂਵਦਾ ਏ
ਕਹਿੰਦਾ ਗ਼ਜ਼ਬਆਯਾ ਸਿੰਘਨਾਮਸੁਣਕੇ ਦਿਲਸਾਰਿਆਂਦਾ ਘਬਰਾਂਵਦਾ ਏ
ਰਾਜਪੂਤ ਤੇ ਮੁਗਲ ਪਠਾਣ ਦੱਬੇ ਹਰ ਇਕ ਪਿਆ ਡਰ ਖਾਂਵਦਾ ਏ
ਸੂਬਾ ਵਿਚ ਲਾਹੌਰ ਦੇ ਪਿਆ ਕੰਬੇ ਡਰਦਾ ਹੋਯਾ ਸਫਾਰਸ਼ਾਂ ਲਾਂਵਦਾ ਏ
ਦਿੱਲੀ ਵਿਚ ਭੀ ਡਰਦੇ ਨਾਮ ਲੈ ਲੈ ਦਾਬਾ ਸਿੰਘਾਂ ਦਾ ਪਿਆ ਡੁਰਾਂਵਦਾ ਏ
ਵੇਖਾਂ ਚਲਕੇ ਆਪ ਕਰਤਾਰ ਸਿੰਘਾ ਬਾਦਸ਼ਾਹ ਇਹ ਦਿਲ ਠਹਿਰਾਂਵਦਾ ਏ

ਬਾਦਸ਼ਾਹ ਨੇ ਵਜ਼ੀਰ ਨਾਲ ਸਲਾਹ ਮਸ਼ਵਰਾ ਕਰਨਾ

ਬਾਦਸ਼ਾਹ ਨੇ ਕਹਿਆ ਵਜ਼ੀਰ ਦਾਨੇ ਚੜ੍ਹ ਵਿਚ ਪੰਜਾਬ ਦੇ ਜਾਨਾ ਚਾਹੀਏ
ਜੋ ਬਹਾਦਰੀ ਸਿੰਘਾਂ ਦੀ ਸੁਣੀਦੀਏ ਓਹਨੂੰ ਵਿਚ ਮੈਦਾਨ ਅਜ਼ਮਾਣਾ ਚਾਹੀਏ
ਮੇਰਾ ਜੀ ਕਰਦਾ ਵੇਖਾਂ ਕੌਮ ਓਹ ਮੈਂ ਜੰਗ ਓਨ੍ਹਾਂ ਦੇ ਮਾਲ ਮਚਾਣਾ ਚਾਹੀਏ
ਜੇ ਵਧ ਗਏ ਦੇਣਗੇ ਦੁਖ ਬਹੁਤਾ ਬੂਟੇ ਜੰਮਦੇ ਤਈਂ ਪੁਟਾਣਾ ਚਾਹੀਏ
ਜਿਸ ਕੌਮਤੋਂ ਦੇਸ਼ਹੈ ਪਿਆ ਡਰਦਾ ਬੰਦੋਬਸਤ ਉਹਦਾ ਕਰਵਾਣਾ ਚਾਹੀਏ
ਮੈਨੂੰ ਸ਼ੌਕ ਲੱਗਾ ਕਰਤਾਰ ਸਿੰਘਾ ਦੇਖ ਸਿੰਘਾਂ ਨੂੰ ਭਰਮ ਮਿਟਾਣਾ ਚਾਹੀਏ

ਵਜ਼ੀਰ

ਉਹ ਬਾਦਸ਼ਾਹ ਦੇ ਤਈਂ ਜਾਣਦਾ ਸੀ ਓਸਸਮਝਿਆ ਗਲ ਵਲਾਈ ਜਾਵੇ
ਐਸ਼ ਇਸ਼ਰਤਾਂ ਦੇ ਵਿਚ ਰਹੇ ਰੁਝਾ ਕੀਤੀ ਏਸ ਤੋਂ ਕਿਥੋਂ ਲੜਾਈ ਜਾਵੇ
ਮੁਫਤ ਵਿਚ ਸਾਨੂੰ ਮਰਵਾਇਗਾ ਇਹ ਦੁਖਾਂ ਵਿਚ ਕਿਉਂ ਲੱਤਅੜਾਈ ਜਾਵੇ
ਕਹਿੰਦਾ ਬਾਦਸ਼ਾਹਤੈਨੂੰ ਕੀਹ ਲੋੜਪਈ ਕੀਤੀ ਸਿੰਘਾਂ ਦੇਉਤੇਚੜ੍ਹਾਈ ਜਾਵੇ
ਬਾਦਸ਼ਾਹ ਲੜਦੇ ਨਾਲ ਬਾਦਸ਼ਾਹਾਂ ਦੇ ਏਸ ਗੱਲ ਤੇ ਸੋਚ ਦੁੜਾਈ ਜਾਵੇ
ਚੋਰਾਂਡਾਕੂਆਂ ਦੇ ਉਤੇਬਾਦਸ਼ਾਹਦਾ ਚੜ੍ਹਨਾ ਚੰਗਾਨਹੀਂਕੀਤੀਦਾਨਾਈ ਜਾਵੇ
ਜਿੱਤ ਗਏ ਤੇ ਓਹਨਾਂ ਦਾ ਕੀਹ ਖੋਹਣਾ ਹਾਰ ਗਏ ਤਾਂ ਸੋਚ ਸੁਚਾਈ ਜਾਵੇ
ਪਤ ਰਹੇਗੀ ਵਿਚ ਜਹਾਨ ਦੇ ਨ ਮਤਾਂ ਚਲੀ ਹਥੋਂ ਬਾਦਸ਼ਾਹੀ ਜਾਵੇ
ਸਿੰਘ ਬੜੇ ਲੜਾਕੇ ਦਿਲਚਲੇ ਭਾਰੇ ਉਹਨਾਂ ਨਾਲ ਨ ਛੇੜ ਹਲਾਈ ਜਾਵੇ
ਜੇਕਰ ਆਖੋ ਤਾਂ ਏਥੇ ਕਰਤਾਰਸਿੰਘਾ ਕਰ ਸਿੰਘਾਂ ਦੀ ਨਕਲ ਦਿਖਾਈ ਜਾਵੇ

ਨਕਲ ਦੇਖਣ ਵਾਸਤੇ ਭੰਡਾਂ ਨੂੰ ਬੁਲਾਣਾ

ਬਾਦਸ਼ਾਹਸ਼ਰਾਬ ਵਿਚਮਸਤ ਰਹਿੰਦਾ ਕਹਿੰਦਾ ਠੀਕਹੈਨਕਲਦਿਖਾਉ ਛੇਤੀ
ਦਿੱਲੀ ਸ਼ੈਹਰਅੰਦਰ ਜਿੰਨੇ ਭੰਡ ਰਹਿੰਦੇ ਦਿੱਤਾ ਹੁਕਮ ਸਾਰੇ ਬੁਲਵਾਉ ਛੇਤੀ
ਸੱਦੇਵਿਚ ਕਚਹਿਰੀ ਦੇਆਏਸਾਰੇ ਕਹਿੰਦਾਬਾਦਸ਼ਾਹ ਨਕਲ ਬਣਾਉ ਛੇਤੀ
ਜਿਵੇਂ ਸਿੰਘ ਤੇ ਮੁਗ਼ਲ ਪਠਾਣ ਲੜਦੇ ਓਸੇਤਰਾਂ ਹੀ ਜੰਗ ਮਚਾਉ ਛੇਤੀ
ਕਰ ਅਸਲ ਦੀ ਨਕਲ ਦਿਖਾਲ ਦੇਵੋ ਮੈਥੋਂ ਬੜੇ ਇਨਾਮਫਿਰ ਪਾਉ ਛੇਤੀ
ਜੋ ਲੋੜੀਦੀ ਚੀਜ਼ ਕਰਤਾਰ ਸਿੰਘਾ ਮਿਲ ਜਾਂਵਦੀ ਹੁਣੇ ਸੁਣਾਉ ਛੇਤੀ

ਭੰਡਾਂ ਦੀ ਅਰਜ਼

ਹੁਕਮ ਸੁਣਦਿਆਂ ਭੰਡਾਂ ਨੇਹਥ ਜੋੜੇਏਸ ਨਕਲਦਾ ਬਾਦਸਾਹ ਕਰਨ ਔਖਾ
ਇਹਤਾਂਗੱਲ ਕੋਈ ਛੋਟੀਜਹੀ ਨਾਹੀਂ ਬੁਰਕਾ ਸ਼ੇਰਦਾ ਜਿਸਮਤੇਧਰਨ ਔਖਾ

ਜੇ ਸੱਚ ਕਹੀਏ ਤੁਸਾਂ ਤੰਗ ਪੈਣਾ ਸੱਚੀ ਗਲ ਦਾ ਬਾਦਸ਼ਾਹ ਜਰਨ ਔਖਾ
ਨਕਲ ਅਸਲ ਦੇ ਵਿਚਨਹੀਂਭੇਦਰਹਿਣਾ ਮੌਤਆਈਤੋਂਬਿਨਾਂਹੀਮਰਨ ਔਖਾ
ਸ਼ਾਹੀ,ਗਜ਼ਬ ਅੰਦਰਸਾਰੇ ਮਾਰੇਜਾਈਏ ਵੇਲੇ ਸਿਰ ਲਿਹਾਜ਼ ਕਰ ਡਰਨ ਔਖਾ
ਧਰ ਸਾਂਗ ਪੂਰਾ ਜੇਕਰ ਕਰੀਏ ਨ ਆਵੇ ਸ਼ਰਮ ਝੂਠਾ ਦਮ ਭਰਨ ਔਖਾ
ਹੋਵੇਬਹੁਤਨੁਕਸਾਨ ਇਸਨਕਲ ਅੰਦਰ ਏਸਘਾੜਤ ਦਾ ਸ਼ਾਹਾਘੜਨ ਔਖਾ
ਧਰਸਿੰਘਾਂ ਦਾ ਸਾਂਗ ਕਰਤਾਰਸਿੰਘਾ ਪਾਜ਼ੀਬਣ ਪਿਛਾਂਹ ਫਿਰ ਟਰਨ ਔਖਾ

ਬਾਦਸ਼ਾਹੀ ਹੁਕਮ

ਕਿਸੇ ਗੱਲਦੀ ਕੁਝ ਪਰਵਾਹ ਨਾਹੀਂ ਇਹ ਤੁਸਾਂ ਨੂੰ ਨਕਲ ਦਿਖਾਣੀ ਪੈ ਗੀ
ਚਾਹੇ ਖੁਸ਼ ਤੇ ਕੋਈ ਨਾਰਾਜ਼ ਹੋਵੇ ਜੋ ਠੀਕ ਓਹ ਗੱਲ ਸੁਨਾਣੀ ਪੈ ਗੀ
ਮੇਰੇ ਵਲੋਂ ਮੁਆਫ ਕਸੂਰ ਸਾਰੇ ਐਨ ਅਸਲ ਦੀ ਨਕਲ ਕਰਾਣੀ ਪੈ ਗੀ
ਜ਼ੁਮੇਂਵਾਰ ਮੈਂ ਸਾਰਿਆਂ ਹਰਜਿਆਂ ਦਾ ਮੈਨੂੰ ਕੀਤੀਜ਼ੁਬਾਨ ਨਿਭਾਣੀ ਪੈ ਗੀ
ਤਿੰਨ ਦਿਨ ਦੀ ਮੋਹਲਤ ਤੁਸਾਂ ਤਾਈਂ ਚੌਥੇਦਿਨ ਆ ਨਕਲ ਬਨਾਣੀ ਪੈ ਗੀ
ਤੇ ਵਜ਼ੀਰ ਨੂੰ ਕਹਿਆ ਕਰਤਾਰਸਿੰਘਾ ਜਿਹੜੀ ਸ਼ੈ ਮੰਗਣ ਸੋ ਦਿਵਾਣੀ ਪੈ ਗੀ

## ਨਕਲ ਸ਼ੁਰੂ

ਮਾੜੇ ਪਤਲੇ ਤੇ ਸੁਕੇ ਸੜੇ ਹੋਇ ਓਹ ਸਿੰਘਾਂ ਦਾ ਸਾਂਗ ਬਣਾਂਵਦੇ ਨੇ
ਲਾਕੇ ਦਾੜ੍ਹੀਆਂ ਤੇ ਕੇਸ ਸਿੰਘ ਬਣਗਏ ਸਿਰੀਂ ਦੋਹਰੇ ਦਸਤਾਰੇ ਸਜਾਂਵਦੇ ਨੇ
ਕੱਛਾਂ ਪਾਟੀਆਂ ਟੁਟੀਆਂ ਜੁਤੀਆਂ ਪਾ ਭੂਰੇ ਗਾਤੀਆਂ ਬੰਨ੍ਹ ਬੰਨ੍ਹਾਂਵਦੇ ਨੇ
ਕਈਆਂ ਸਿਧੇ ਦਸਤਾਰੇ ਸਜਾਇ ਸੋਹਣੇ ਕਈਆਂ ਉਚੇ ਦੁਮਾਲੇ ਬੰਨ੍ਹਾਂਵਦੇ ਨੇ
ਲੋਹੇ ਨਾਲ ਕਈਆਂ ਢੱਕ ਬਦਨ ਲਏ ਤੋੜੇ ਚੱਕਰਾਂ ਖੂਬ ਲਿਸ਼ਕਾਂਵਦੇ ਨੇ
ਭੰਗ ਘੋਟਣੇ ਧਰ ਲਏ ਮੋਢਿਆਂ ਤੇ ਕੂੰਡੇ ਦੌਰੀਆਂ ਨਾਲ ਉਠਾਂਵਦੇ ਨੇ
ਬਹੁਤੇ ਸਾਂਗ ਨਿਹੰਗਾਂ ਦੇ ਸਜ ਗਏ ਨੀਲੇ ਬਸਤਰ ਝੂਮ ਝੁਮਾਂਵਦੇ ਨੇ
ਪਾਟੇ ਕਪੜੇ ਵਗਦੀਆਂ ਕਈ ਲੀਰਾਂ ਵਾਸਾ ਜੰਗਲਾਂ ਵਾਲਾ ਦਿਖਾਂਵਦੇ ਨੇ
ਕਈ ਨੰਗੇ ਕਛਹਿਰਿਆਂ ਬਿਨਾਂ ਕੁਝ ਨ ਲੈਕੇ ਰੱਸੀਆਂ ਕਮਰ ਕਸਾਂਵਦੇ ਨੇ
ਭੂਰੇ ਚਾਦਰਾਂ ਪਾਟੀਆਂ ਮੋਢਿਆਂ ਤੇ ਤਾ ਮੁਛਾਂ ਦੇ ਤਈਂ ਚੜ੍ਹਾਂਵਦੇ ਨੇ
ਰੱਦੀ ਖੱਦੀ ਲਏ ਹਥਿਆਰ ਸਾਰੇ ਓਹ ਗਰੀਬੀ ਦੀ ਸ਼ਕਲ ਜਤਾਂਵਦੇ ਨੇ
ਭੁਖੇ ਮੋਏ ਤੇ ਕਾਂਵਾਂ ਦੇ ਖਾਧੇ ਹੋਇ ਟੁਟੇ ਹੋਏ ਟੱਟੂ ਅਗੇ ਲਾਂਵਦੇ ਨੇ

ਭਾਵੇਂ ਸਿੰਘ ਨਹੀਂ ਸਨ ਰਹਿੰਦੇ ਇਉਂ ਮਾੜੇ ਪਰ ਭੰਡ ਇਹ ਰਮਜ਼ ਰਖਾਂਵਦੇ ਨੇ
ਸਿੰਘ ਜੰਗਲਾਂ ਦੇ ਵਿਚ ਦੁਖੀ ਰਹਿਕੇ ਹੱਠ ਧਰਮ ਨੂੰ ਕਿਵੇਂ ਨਿਭਾਂਵਦੇ ਨੇ
ਨਹੀਂ ਉਨ੍ਹਾਂ ਨੂੰ ਸਾਜ਼ ਸਾਮਾਨ ਮਿਲਦੇ ਨਾ ਰੱਜਕੇ ਟੁਕੜਾ ਖਾਂਵਦੇ ਨੇ
ਵੜ ਵਿਚ ਮਦਾਨ ਕਰਤਾਰ ਸਿੰਘਾ ਮੋਟੇ ਵੈਰੀਆਂ ਕਿਵੇਂ ਮੁਕਾਂਵਦੇ ਨੇ

ਭੰਡਾਂ ਨੇ ਸਿੰਘ ਬਣਕੇ ਕਚਹਿਰੀ ਵਿਚ ਆਉਣਾ

ਸਿੰਘ ਬਣਕੇ ਚੜ੍ਹਕੇ ਘੋੜਿਆਂ ਤੇ ਕਦਮ ਵਲ ਕਚਹਿਰੀ ਉਠਾਂਵਦੇ ਨੇ
ਅੱਖਾਂ ਲਾਲ ਤੇ ਮੁਛਾਂ ਨੂੰ ਵੱਟ ਚਾਹੜੇ ਸਾਰੇ ਝੂਮਦੇ ਝਾਮਦੇ ਜਾਂਵਦੇ ਨੇ
ਸਤਿ ਸ੍ਰੀ ਅਕਾਲ ਦੇ ਦੇਣ ਨਾਹਰੇ ਜੋ ਬੋਲੇ ਨਿਹਾਲ ਸੁਣਾਂਵਦੇ ਨੇ
ਸਾਰੇ ਉੱਚੀ ਅਕਾਲ ਅਕਾਲ ਕਰਦੇ ਰੌਲਾ ਵਿਚ ਬਜ਼ਾਰਾਂ ਦੇ ਪਾਂਵਦੇ ਨੇ
ਕਰਦੇ ਜਾਂਵਦੇ ਮਾਰਾ ਬਕਾਰਾ ਭਾਰਾ ਵੇਖ ਵੇਖਕੇ ਲੋਕ ਘਬਰਾਂਵਦੇ ਨੇ
ਸਿੰਘ ਆ ਗਏ ਜੇ, ਸਿੰਘ ਆ ਗਏ ਜੇ, ਇਕ ਦੂਸਰੇ ਤਈਂ ਜਤਾਂਵਦੇ ਨੇ
ਕੜਬੜਾਟ ਪਾਂਦੇ ਜਾਂਦੇ ਵਿਚ ਰਾਹਾਂ ਬੜੇ ਰੋਅਬ ਦਾ ਰੰਗ ਚੜ੍ਹਾਂਵਦੇ ਨੇ
ਜਾ ਵਿਚ ਕਚਹਿਰੀ ਕਰਤਾਰ ਸਿੰਘਾ ਝਟਾ ਪੱਟ ਡੇਰਾ ਸਿੰਘ ਲਾਂਵਦੇ ਨੇ

ਖਾਲਸੇ ਦੇ ਦਲ ਦਾ ਉਤਾਰਾ

ਮਾਰੋ ਮਾਰ ਕਰਦੇ ਕਿਲੇ ਵਿਚ ਗਏ ਜਥੇਦਾਰ ਮੁੜ ਹੁਕਮ ਸੁਨਾਉਣ ਲੱਗੇ
ਭਾਰਾ ਜੰਗਲ ਆ ਗਿਆ ਖਾਲਸਾ ਜੀ ਡੇਰੇ ਲੱਗ ਜਾਵਣ ਜਤਲਾਉਣ ਲੱਗੇ
ਇਕਦਮ ਸਾਰੇ ਉਤਰ ਘੋੜਿਆਂ ਤੋਂ ਨਾਲ ਰੁਖਾਂ ਦੇ ਰੱਸੇ ਅੜਾਉਣ ਲੱਗੇ
ਲਾਹਕੇ ਕਾਠੀਆਂ ਮਾਲਸ਼ਾਂ ਕਰਨ ਲੱਗੇ ਆਪੋ ਆਪਣੇ ਡੇਰੇ ਜਮਾਉਣ ਲੱਗੇ
੧ ਟਾਂਗੂ ਚਾੜ੍ਹ ਦਿਤਾ ਉਚੇ ਰੁਖ ਉਤੇ ਪੱਕੀ ਓਸਦੇ ਤਈਂ ਕਰਾਉਣ ਲੱਗੇ
ਵੈਰੀ ਆਉਂਦੇ ਦਾ ਠੀਕ ਧਿਆਨ ਰੱਖੀਂ ਆਪ ਕੰਮਾਂ ਦੇ ਤਈਂ ਨਿਭਾਉਣ ਲੱਗੇ
ਕਈ ਛਾਗਲਾਂ ਲੈ ਪਾਨੀ ਵਲ ਤੁਰੇ ਕਈ ਚੁਲ੍ਹੇ ਤੇ ਚਰਾਂ ਪੁਟਾਉਣ ਲੱਗੇ
ਕਈ ਸਾਗ ਪੱਠਾ ਤੋੜ ਬੇਰ ਡੋਲੇ ਦੇਗਾਂ ਦਲ ਦੇ ਲਈ ਚੜ੍ਹਾਉਣ ਲੱਗੇ
ਕਈ ਚਾਦਰਾਂ ਦੇ ਉਤੇ ਪਾ ਆਟਾ ਗੁਨ੍ਹ ਗੁਨ੍ਹ ਤਿਆਰ ਕਰਾਉਣ ਲੱਗੇ
ਇਕ ਦੂਜੇ ਨੂੰ ਮੁੱਠੀਆਂ ਭਰਨ ਲੱਗੇ ਸੁਖ ਸਾਂਦ ਦੀ ਖਬਰ ਪੁਛਾਉਣ ਲੱਗੇ
ਜਿਹੜਾ ਕੰਮ ਅਗੇ ਨਿਗ੍ਹਾ ਆ ਜਾਂਦਾ ਝਟਾਪੱਟ ਕਰ ਓਹਨੂੰ ਮੁਕਾਉਣ ਲੱਗੇ
ਨਾਲੇ ਕੰਮ ਕਰਦੇ ਕਰਤਾਰ ਸਿੰਘਾ ਨਾਲੇ ਬਾਣੀਆਂ ਜਪਨ ਜਪਾਉਣ ਲੱਗੇ

---

੧—ਟਾਂਗੂ ਲੜਾਈ ਵੇਲੇ ਉਚੇ ਥਾਂ ਇਕ ਆਦਮੀ ਖਾਸ ਏਸੇ ਨੀਯਤ ਵਾਸਤੇ ਬੈਠਾਯਾ ਜਾਂਦਾ ਸੀ ਕਿ ਉਹ ਆਉਂਦੇ ਜਾਂਦੇ ਦੁਸ਼ਮਨ ਦੀ ਖਬਰ ਰਖੇ ।

ਤਥਾ

ਕਈ ਲੈ ਖੁਰਪੇ ਲੱਗੇ ਘਾਸ ਖੋਤਨ ਕਈ ਪਾਣੀ ਲਿਆ ਪਿਲਾਇ ਰਹੇ
ਕਈ ਬੈਠ ਕਰਕੇ ਕੰਘੇ ਕਰਨ ਲਗੇ ਕਰ ਸਾਫ ਦੁਮਾਲੇ ਸਜਾਇ ਰਹੇ
ਟੁਟੇ ਸਾਜ ਤੇ ਕਾਠੀਆਂ ਲੈ ਕਰਕੇ ਬੈਠ ਆਪੇ ਹੀ ਗੰਢ ਗੰਢਾਇ ਰਹੇ
ਟੁਟੇ ਫੁਟੇ ਜਿਹੜੇ ਹਥਿਆਰ ਹੈਸਨ ਬਹੁਤੇ ਰੇਤ ਦੇ ਵਿਚ ਘਸਾਇ ਰਹੇ
ਕਈ ਲਾ ਢੋਹਾਂ ਸੁਤੇ ਨਾਲ ਰੁਖਾਂ ਸਿਰੋਂ ਭਾਰਾ ਉਨੀਂਦਰਾ ਲਾਹਿ ਰਹੇ
ਰੱਖ ਢਮ ਸਰਹਾਣੇ ਸੌਂ ਗਏ ਬਹੁਤੇ ਕਈ ਬਾਣੀ ਦਾ ਪਾਠ ਸੁਣਾਇ ਰਹੇ
ਕਈ ਕੱਢ ਸੂਈ ਧਾਗਾ ਬਸਤਰਾਂ ਨੂੰ ਸਿਊਂ ਸਾਂ ਕੇ ਠੀਕ ਕਰਾਇ ਰਹੇ
ਆਪੋ ਆਪਣੇ ਕੰਮਾਂ ਦੇ ਵਿਚ ਜੁਟੇ ਫਿਕਰਾਂ ਫਾਕਿਆ ਤਾਈਂ ਭੁਲਾਇ ਰਹੇ
ਮੂੰਹੋਂ ਪੜ੍ਹਨ ਬਾਣੀ ਹੱਥੀਂ ਕਰਨ ਕਾਰਾਂ ਵੱਡੀ ਬੇਪਰਵਾਹੀ ਜਤਾਇ ਰਹੇ
ਵੇਖ ਵੇਖ ਕੇ ਹਾਲ ਕਰਤਾਰ ਸਿੰਘਾ ਹਾਜ਼ਰੀਨ ਸਭ ਹੁਸ ਹਸਾਇ ਰਹੇ

ਦੇਗ ਵਰਤਣੀ

ਲੂਣ ਮਰਚ ਬਿਨਾਂ ਦੇਗ ਤਿਆਰ ਹੋਈ ਖੜੇ ਹੋ ਅਰਦਾਸਾ ਸੁਧਾਇਓ ਨੇ
ਕੁਝ ਰੋਟੀਆਂ ਤੇ ਕੁਝ ਸਾਗ ਪੱਠਾ ਸਤਨਾਜਾ ਰਲਾ ਪਕਾਇਓ ਨੇ
ਬਾਉਂ ਥਾਂ ਹੀ ਪੰਗਤਾਂ ਬੈਠ ਗਈਆਂ ਇਕੋ ਜਿਹਾ ਗੱਫਾ ਵਰਤਾਇਓ ਨੇ
ਛਕਿਆ ਸਭ ਨੇ ਖੂਬ ਪ੍ਰਸੰਨ ਹੋ ਕੇ ਸ਼ੁਕਰ ਵਾਹਿਗੁਰੂ ਆਖ ਸੁਣਾਇਓ ਨੇ
ਇਕ ਦੂਸਰੇ ਦੇ ਬਰਤਨ ਸੁੱਧ ਕਰਦੇ ਊਚ ਨੀਚ ਦਾ ਭੇਦ ਮਿਟਾਇਓ ਨੇ
ਇਕੋ ਜਹੇ ਸਰਦਾਰ ਤੇ ਲਾਂਗਰੀ ਸਨ ਦੇਗ ਛਕ ਜੈਕਾਰਾ ਗਜਾਇਓ ਨੇ
ਮੁਛੀਂ ਤਾ ਦੇ ਕੇ ਸਾਰੇ ਉੱਠ ਬੈਠੇ ਬੜੀ ਖੁਸ਼ੀ ਦੇ ਤਈਂ ਜਤਾਇਓ ਨੇ
ਵਿਹਲੇ ਹੋ ਬੈਠੇ ਕਰਤਾਰ ਸਿੰਘਾ ਵੈਰੀ ਵੂਰੀ ਦਾ ਖੌਫ ਭੁਲਾਇਓ ਨੇ

ਖੁਸ਼ੀਆਂ ਦੇ ਲੋਰੇ

ਬੋਲ ਬੋਲ ਕਹਿੰਦੇ ਇਕ ਦੂਸਰੇ ਨੂੰ ਸਾਨੂੰ ਸਤਿਗੁਰਾਂ ਰਾਜ ਦੁਵਾਵਨਾ ਏ
ਗੜ੍ਹ ਤੋੜ ਸਿੰਘਾ ਲੈ ਭਈ ਗੱਲ ਸੁਣ ਲੈ ਬੱਜਰਸਿੰਘ ਨੂੰ ਨਾਲ ਰਲਾਵਨਾ ਏਂ
ਤੂੰ ਭੀ ਹੋ ਤੱਕੜਾ ਧਰਤ ਧਕੇਲ ਸਿੰਘਾ ਕੜਤੋੜ ਸਿੰਘ ਕੜ ਤੁੜਾਵਨਾ ਏਂ
ਚੜ੍ਹ ਖਾਲਸਾ ਜੀ ਦਿੱਲੀ ਫਤੇ ਕਰਨੀ ਸਾਰੇ ਜੱਗ ਤੇ ਝੰਡਾ ਝੁਲਾਵਨਾ ਏ
ਮੁਗਲਮਾਰ ਸਿੰਘਾ ਕਾਜ਼ੀ ਰੋੜਸਿੰਘਾ ਅਸਾਂ ਧਰਮ ਦਾ ਡੰਕਾ ਬਜਾਵਨਾ ਏਂ
ਦਲਦਮਨ ਸਿੰਘਾ ਦਿੱਲੀ ਤੋੜ ਸਿੰਘਾ ਮਾਰ ਮੁਗਲਾਂ ਤਈਂ ਖਪਾਵਨਾ ਏਂ
ਰਿਪਦੁਮਨ ਸਿੰਘਾ ਗੜਗੱਜ ਸਿੰਘਾ ਗਜਰਾਜ ਸਿੰਘਾ ਤੂੰ ਭੀ ਆਵਨਾ ਏਂ

ਰਣਜੀਤ ਸਿੰਘਾ ਰਣਬੀਰ ਸਿੰਘਾ ਫੌਜਾ ਸਿੰਘਾ ਨੂੰ ਝੱਟ ਬੁਲਾਵਣਾ ਏਂ
ਪਰਬਤ ਤੋੜਸਿੰਘਾ ਜਗਜੀਤ ਸਿੰਘਾ ਰੂਮ ਸ਼ਾਮ ਭੀ ਫਤੇ ਕਰਾਵਣਾ ਏਂ
ਅੜਬੰਗ ਸਿੰਘਾ ਖੜਗਧਾਰ ਸਿੰਘਾ ਭਾਈ ਖੂਬ ਖੰਡਾ ਖੜਕਾਵਣਾ ਏਂ
ਮੁਗਲ ਚੁਗਲ ਪਠਾਣਨਹੀਂ ਰਹਿਣ ਦੇਣੇ ਸਾਰੇਪੰਥ ਨੇ ਰਾਜ ਕਮਾਵਣਾ ਏਂ
ਮਾਰ ਖਾਨੇ ਦਾ ਖਾਨਾ ਖਰਾਬ ਕਰਨਾ ਓਹਨੂੰ ਜ਼ੁਲਮ ਦਾ ਮਜ਼ਾ ਚਖਾਵਣਾ ਏਂ
ਦਿੱਲੀ ਤਖਤ ਲਾਹੌਰ ਦੋਏਂ ਸਾਂਭ ਲੈਣੇ ਹੱਨੇ ਹੱਨੇ ਤੇ ਰਾਜ ਕਮਾਵਣਾ ਏਂ
ਆਕੀ ਛੱਡਣੇ ਨਹੀਂ ਕਰਤਾਰ ਸਿੰਘਾ ਝਾੜ ਝਾੜ ਅਕਾਲ ਬੁਲਾਵਣਾ ਏਂ

ਭੰਡਾਂ ਨੇ ਮੁਸਲਮਾਨ ਬਣਕੇ ਆਉਣਾ

ਮੋਟੇ ਭੰਡ ਜੋ ਗੋਗੜਾਂ ਢਿੱਡਾਂ ਵਾਲੇ ਓਹ ਮੁਗਲਾਂ ਦਾ ਰੂਪ ਬਣਾਇ ਸਾਰੇ
ਡੀਲ ਡੌਲ ਵਾਲੇ ਕਦਾ ਵਰ ਜਿਹੜੇ ਓਹ ਖਾਨ ਅਮੀਰ ਠਹਿਰਾਇ ਸਾਰੇ
ਫੁੱਲੇ ਨਾਨ ਕਬਾਬ ਤੇ ਖਾ ਕੁਲਚੇ ਓਹ ਚੁਣ ਸਰਦਾਰ ਰਖਾਇ ਸਾਰੇ
ਸਿਰੀਂ ਪਾ ਕੁੱਲੇ ਜਾਮੇ ਪਹਿਣ ਲੰਮੇ ਲਾ ਖੂਬ ਸ਼ਿੰਗਾਰ ਸਜਾਇ ਸਾਰੇ
ਮੁਛਾਂ ਟੇਢੀਆਂ ਤੇ ਬਾਂਕੇ ਖੂਨ ਦਿਸਨਓਨ੍ਹਾਂ ਤਈਂ ਹਥਿਆਰ ਪਹਿਨਾਇ ਸਾਰੇ
ਕਈ ਮੁਗਲ ਪਠਾਣ ਕਈ ਤੁਰਕ ਬਣੇ ਕਈ ਬਣ ਰੁਹੇਲੇ ਫਬਾਇ ਸਾਰੇ
ਖੂਬ ਪਲੇ ਹੋਏ ਦੁੰਬਿਆ ਵਾਂਗ ਮੋਟੇ ਕਿਤੋਂ ਸੂਰਮੇ ਚੋਣਵੇਂ ਆਇ ਸਾਰੇ
ਸਿਰੋਂ ਪੈਰਾਂ ਤੋੜੀ ਮੜੇ ਲੋਹੇ ਅੰਦਰ ਮਸਤ ਹਾਥੀਆਂ ਵਾਂਗ ਦਿਸਾਇ ਸਾਰੇ
ਅਰਬੀ ਕਾਬਲੀ ਅਤੇ ਕੰਧਾਰੀ ਘੋੜੇ ਚੁਣ ਸ਼ਹਿਰ ਵਿਚੋਂ ਮੰਗਵਾਇ ਸਾਰੇ
ਬਣ ਖਾਂ ਸਾਹਿਬ ਕੱਠੇ ਚੜ੍ਹ ਬੈਠੇ ਹੱਥਾਂ ਵਿਚ ਹਥਿਆਰ ਲਿਸ਼ਕਾਇ ਸਾਰੇ
ਲੈਣਾ ਜਾਂਦਿਆਂ ਕਰ ਮੈਦਾਨ ਫਤੇ ਐਲੀ ਐਲੀ ਕਰਦੇ ਉੱਠ ਧਾਇ ਸਾਰੇ
ਚੜ੍ਹੀ ਧੂੜ ਅਸਮਾਨ ਕਰਤਾਰਸਿੰਘਾਡਿੱਠਾ ਟਾਂਗੂ ਨੇ ਨਿਗ੍ਹਾਉਠਾਇ ਸਾਰੇ

ਵੈਰੀ ਦੇ ਆਉਣ ਦੀ ਟਾਂਗੂ ਨੇ ਸਿੰਘਾਂ ਨੂੰ ਖਬਰ ਦੇਣੀ

ਵੈਰੀ ਆ ਗਏ ਟਾਂਗੂ ਇਸ਼ਾਰਾ ਕੀਤਾ ਝਟ ਪੱਟ ਉਠ ਫਤੇ ਗਜਾਨ ਲੱਗੇ
ਲੀੜੇ ਕਪੜੇ ਸਾਂਭਕੇ ਕਰ ਕੱਠੇ ਬੰਨ੍ਹ ਬਿਸਤਰੇ ਗੋਲ ਕਰਾਨ ਲੱਗੇ
ਮਾਰੋ ਮਾਰ ਤੁਹਕੜਾਆ ਗਿਆ ਖਾਲਸਾ ਜੀਸੁਣ ਮੁੱਛਾਂ ਨੂੰ ਤਾ ਚੜਾਨ ਲੱਗੇ
ਟੁਟੇ ਤਾਹਰੂ ਤੇ ਕਾਠੀਆਂ ਤੰਗ ਟੁਟੇ ਉਤੇ ਘੋੜਿਆ ਪਾ ਕਸਾਨ ਲੱਗੇ
ਕਈਆਂ ਪਾਸ ਸਾਜ਼ ਸਮਾਨ ਕੋਈ ਨੰਗੇ ਪਿੰਡੇ ਪਲਾਕੀਆਂ ਲਾਨ ਲੱਗੇ
ਕਈਆਂ ਪਾਸ ਲਗਾਮ ਰਕਾਬ ਕੋਈ ਨਾ ਚਾੜ੍ਹ ਖੱਬੀਆਂ ਤਾਜ਼ੀਟਪਾਨ ਲੱਗੇ
ਟੁਟੇ ਫੁਟੇ ਹਥਿਆਰ ਸੰਭਾਲ ਲਏ ਟੋਕੇ ਛਡੀ ਗੰਡਾਸੇ ਘਸਾਨ ਲੱਗੇ

ਜਿਹੜੇ ਮੁਰਦੇ ਦਿਸਦੇ ਮਾੜੂਏ ਸਨ ਵਾਂਗ ਬਿਜਲੀ ਫ਼ਿਰਨ ਫਿਰਾਨ ਲੱਗੇ
ਵੈਰੀ ਆ ਗਏ ਸੁਣਕੇ ਰੰਗ ਚੜ੍ਹਿਆ ਅੱਖੀਂ ਲਾਲ ਚਿਹਰੇ ਚਮਕਾਨ ਲੱਗੇ
ਰੰਗ ਚੜ੍ਹ ਨਿਹੰਗ ਨਿਸ਼ੰਗ ਹੋਏ ਵਾਂਗ ਸ਼ੇਰਾਂ ਦੇ ਭਬਕ ਸੁਨਾਨ ਲੱਗੇ
ਵਿਚ ਪਲਾਂ ਦੇ ਤਿਆਰ ਬਰ ਤਿਆਰ ਹੋਕੇ ਰਸਤੇ ਵੈਰੀ ਦੇ ਵਲ ਤਕਾਨ ਲੱਗੇ
ਭੁਖੇ ਸੇਰਾਂ ਦੇ ਵਾਂਗ ਕਰਤਾਰ ਸਿੰਘਾ ਤਾੜੀ ਲਾਲੀਆਂ ਜੱਲ੍ਹੀਆਂ ਪਾਨ ਲੱਗੇ

ਜੰਗ ਸ਼ੁਰੂ

ਮੁਸਲਮਾਨ ਆਏ ਮਾਰੋ ਮਾਰ ਕਰਦੇ ਐਲੀ ਐਲੀ ਦੇ ਨਾਹਰੇ ਸੁਣਾ ਕਰਕੇ
ਅਗੋਂ ਸਿੰਘਾਂ ਨੇ ਭੀ ਬਾੜਾਂ ਝਾੜੀਆਂ ਚਾ ਮਾਰੇ ਬਹੁਤ ਸਾਰੇ ਉਲਟਾ ਕਰਕੇ
ਤੇਗਾਂ ਸੂਤ ਦੋ ਤਰਫ ਤੋਂ ਪਏ ਯੋਧੇ ਨੇਜ਼ੇ ਬਰਛੀਆਂ ਹਥੀਂ ਉਠਾ ਕਰਕੇ
ਸਿੰਘ ਮਾੜੇ ਦਿੱਸਣ ਮੁਸਲਮਾਨ ਮੋਟੇ ਜੁਟ ਪਏ ਕਰੋਧ ਵਧਾ ਕਰਕੇ
ਮੁਸਲਮਾਨਾਂ ਦੇ ਨਵੇਂ ਹਥਿਆਰ ਸਾਰੇ ਜਦੋਂ ਮਾਰਦੇ ਵੇਲਾ ਤਕਾ ਕਰਕੇ
ਅਗੇ ਸਿੰਘਾਂ ਦਾ ਖੋਂਹਵਦੇ ਕੁਝ ਨ ਓਹ ਖੁੰਢੇਹੁੰਦੇ ਥੋੜਾ ਜ਼ਖਮ ਲਾ ਕਰਕੇ
ਤੇਗਾਂ ਖੁੰਢੀਆਂ ਲਗੇ ਜ਼ੰਗਾਰ ਭਾਰੇ ਸਿੰਘ ਮਾਰਦੇ ਫਤੇ ਗਜਾ ਕਰਕੇ
ਘੋੜੇ ਸਣੇ ਅਸਵਾਰਾਂ ਨੂੰ ਢਾਹ ਘੱਤਨ ਲੈਂਦੇ ਦਬ ਸ਼ੇਰਾਂ ਵਾਂਗ ਜਾ ਕਰਕੇ
ਜ਼ਖਮ ਖਾ ਨ ਸਿੰਘ ਪਰਵਾਹ ਕਰਦੇ ਅਗਾਂਹ ਵਧਣ ਸਗੋਂ ਸੱਟਾਂ ਖਾ ਕਰਕੇ
ਥੋੜਾ ਬਹੁਤ ਜੇ ਕਿਤੇ ਹਥਿਆਰ ਲਗੇ ਵਗੇ ਖੂਨ ਭੀ ਨਾ ਜ਼ੋਰ ਪਾ ਕਰਕੇ
ਮੁਸਲਮਾਨ ਮੋਟੇ ਫੁਲੇ ਨਾਨ ਵਾਂਗੂ ਹਫ ਗਏ ਛੇਤੀ ਜ਼ੋਰ ਲਾ ਕਰਕੇ
ਥੋੜਾ ਕਿਸੇ ਨੂੰ ਜ਼ਖਮ ਜੇ ਲੱਗ ਜਾਂਦਾ ਤੁਰਤ ਡਿੱਗਦੇ ਹੋਸ਼ ਭੁਲਾ ਕਰਕੇ
ਖੂਨ ਵਾਂਗ ਫੁਹਾਰਿਆਂ ਚਲ ਪੈਂਦਾ ਪੰਜ ਦਸ ਬਹਿੰਦੇ ਪਾਸ ਆ ਕਰਕੇ
ਥੋੜੇ ਚਿਰਪਿਛੋਂ ਬੀਰਸਿੰਘ ਆ ਵਧਣ ਲਗੇਦਿਲੋਂ ਮੌਤ ਦਾਖੌਫ ਭੁਲਾ ਕਰਕੇ
ਜੰਗ ਮਚਿਆ ਸਿੰਘ ਆ ਵਧਣ ਲਗੇ ਦਿਲੋਂ ਮੌਤ ਦਾ ਖੌਫ ਭੁਲਾ ਕਰਕੇ
ਸਿੰਘ ਗਲ ਪੈਂਦੇ ਤੁਰਕ ਹਟਣ ਪਿਛੇ ਸਿੰਘਾਂ ਘੇਰ ਲਏ ਅੰਤ ਹਫਾ ਕਰਕੇ
ਖੋਹ ਲਏ ਘੋੜੇ ਹਥਿਆਰ ਸਾਰੇ ਨੰਗੇ ਬੋਟ ਕੀਤੇ ਖੋਹ ਖੁਹਾ ਕਰਕੇ
ਹੋਇਆ ਸ਼ਾਹ ਹੈਰਾਨ ਕਰਤਾਰ ਸਿੰਘਾ ਹਥ ਸਿੰਘਾਂ ਦੇ ਵੇਖ ਵਖਾ ਕਰਕੇ

ਏਸ ਨਕਲ ਦਾ ਸਿੱਟਾ

ਏਸ ਨਕਲ ਅੰਦਰ ਭੇਡਾਂ ਦਸ ਦਿਤਾ ਯੋਧੇ ਸਿੰਘ ਧਨੀ ਤਲਵਾਰ ਦੇ ਨੇ

ਰੱਜ ਖਾਂਵਦੇ ਛੰਡ ਨਾ ਪਹਿਨਦੇ ਨੇ ਦਿਨ ਜੰਗਲਾਂ ਵਿਚ ਗੁਜ਼ਾਰਦੇ ਨੇ
ਨ ਸਾਜ਼ ਸਾਮਾਨ ਹਥਿਆਰ ਚੰਗੇ ਤਾਂ ਭੀ ਵੈਰੀਆਂ ਨੂੰ ਸਦਾ ਮਾਰਦੇ ਨੇ
ਦੁਖ ਝੱਲਕੇ ਸਖਤ ਹੋ ਗਏ ਡਾਢੇ ਔਖ ਸੌਖ ਹੋ ਖੁਸ਼ ਸਹਾਰਦੇ ਨੇ
ਥੋੜੇ ਜ਼ਖਮ ਦੀ ਨਹੀਂ ਪ੍ਰਵਾਹ ਕਰਦੇ ਸਗੋਂ ਕਦਮ ਅਗਾਂਹ ਉਲਾਰਦੇ ਨੇ
ਭੁਖ ਨੀਂਦ ਤ੍ਰੇਹ ਦਾ ਫਿਕਰ ਕੋਈ ਨਾ ਸਿੰਘ ਹੌਂਸਲਾ ਬੜਾ ਦਿਖਾਰਦੇ ਨੇ
ਉਤੇ ਘੋੜਿਆਂ ਚਲਦੇ ਸੌਂ ਲੈਂਦੇ ਸਾਗ ਪੱਤ ਖਾ ਰੱਜ ਡਕਾਰਦੇ ਨੇ
ਦੁਖ ਪਿਆਂ ਨ ਮੂਲ ਘਬਰਾਂਵਦੇ ਨੇ ਸਦਾ ਸ਼ੁਕਰ ਹੀ ਸ਼ੁਕਰ ਪੁਕਾਰਦੇ ਨੇ
ਜੋ ਮਿਲਦਾ ਵੰਡਕੇ ਖਾ ਲੈਂਦੇ ਵੱਡੇ ਛੋਟੇ ਦਾ ਫਰਕ ਨਾ ਡਾਰਦੇ ਨੇ
ਦੁਖ ਵਿਚ ਭੀ ਉਚੇ ਦਿਮਾਗ ਰੱਖਣ ਲੈਣੀ ਬਾਦਸ਼ਾਹੀ ਦਿਲ ਧਾਰਦੇ ਨੇ
ਬਹੁਤੇ ਥੋੜਿਆਂ ਦਾ ਫਿਕਰ ਨਹੀਂ ਕਰਦੇ ਸ਼ੇਰ ਚੜ੍ਹ ਮੈਦਾਨ ਭਬਕਾਰਦੇ ਨੇ
ਗੁਰੂ ਰੱਬ ਦੇ ਨਾਲ ਪਿਆਰ ਕਰਦੇ ਬਾਣੀ ਪੜ੍ਹਦੇ, ਨਹੀਂ ਵਿਸਾਰਦੇ ਨੇ
ਜਥੇਬੰਦੀ ਦੇ ਵਿਚ ਅਸੂਲ ਰਹਿੰਦੇ ਗੁਰੂ ਪੰਥ ਬਦਲੇ ਜਾਨਾਂ ਵਾਰਦੇ ਨੇ
ਦੇਸ ਧਰਮ ਬਦਲੇ ਕਰਤਾਰ ਸਿੰਘਾ ਸਿਰ ਦੇਵਣਾ ਸੌਖ ਚਿਤਾਰਦੇ ਨੇ

ਤਥਾ

ਦੂਜਾ ਦਸਿਆ ਏਹ ਮੁਸਲਮਾਨ ਫੌਜੀ ਤਲਬਾਂ ਸ਼ਾਹੀ ਖਜ਼ਾਨਿਓਂ ਪਾਵਦੇ ਨੇ
ਚੰਗਾ ਖਾਂਵਦੇ ਤੇ ਚੰਗਾ ਪਹਿਨਦੇ ਨੇ ਐਸ਼ ਇਸ਼ਰਤਾਂ ਮਜ਼ੇ ਉਡਾਂਵਦੇ ਨੇ
ਨਾ ਨੌਕਰੀ ਪਹਿਰਾ ਨਾ ਕੰਮ ਕੋਈ ਝੱਟ ਵਿਚ ਆਰਾਮ ਲੰਘਾਂਵਦੇ ਨੇ
ਸਰਦੀ ਕੱਟਦੇ ਬਰਦੀਆਂ ਗਰਮ ਪਾਕੇ ਆਂਡੇ ਮਾਸ ਸ਼ਰਾਬ ਉਡਾਂਵਦੇ ਨੇ
ਗਰਮੀ ਕੱਟਦੇ ਬੈਠਕੇ ਸਰਦ ਖਾਨੀਂ ਹਥ ਪੈਰ ਨਾ ਮੂਲ ਹਿਲਾਂਵਦੇ ਨੇ
ਖਾ ਨਾਨ ਕਬਾਬ ਹੋ ਰਹੇ ਮੋਟੇ ਚਰਬੇ ਗੋਗੜਾਂ ਸਿਰਫ ਵਧਾਂਵਦੇ ਨੇ
ਜਦੋਂ ਲੋੜ ਪੈਂਦੀ ਮੁੱਛੀਂ ਤਾ ਦੇ ਕੇ ਸ਼ਾਨੋਂ ਸ਼ੌਕਤ ਬੜੀ ਦਿਖਾਂਵਦੇ ਨੇ
ਲੈ ਕੇ ਸਾਜ਼ ਸਮਾਨ ਹਥਿਆਰ ਨਵੇਂ ਤੇ ਅਰਾਕੀਆਂ ਤਈਂ ਕੁਦਾਂਵਦੇ ਨੇ
ਜਿਨਾਂ ਚਿਰ ਬਜ਼ਾਰਾਂ ਦੇ ਵਿਚ ਰਹਿੰਦੇ ਓਨਾਂ ਚਿਰ ਸ਼ੂੰ ਸ਼ਾਂ ਕਰਾਂਵਦੇ ਨੇ
ਜਦੋਂ ਵਿਚ ਮੈਦਾਨ ਦੇ ਜਾ ਵੜਦੇ ਮਾਰੇ ਡਰ ਦੇ ਖੂਨ ਸੁਕਾਂਵਦੇ ਨੇ
ਜੀਭ ਬੁੱਲਾਂ ਉਤੇ ਫੇਰਨ ਲੱਗ ਪੈਂਦੇ ਪਏ ਮੌਤ ਤੋਂ ਜੀ ਚੁਰਾਂਵਦੇ ਨੇ
ਵਾਂਗ ਖੱਖੜੀ ਦੇ ਐਵੇਂ ਜਾਣ ਚੀਰੇ ਖਾ ਜ਼ਖਮ ਡਾਢੇ ਘਬਰਾਂਵਦੇ ਨੇ
ਡਿੱਗ ਪੈਂਦੇ ਨ ਉਠਦੇ ਫੇਰ ਮੁੜਕੇ ਮਾਰ ਤੇਗ ਤੋਂ ਪੈਰ ਖਿਸਕਾਂਵਦੇ ਨੇ

ਦਿਲ ਦੇ ਕੇ ਲੜਨ ਨਾ ਸਾਹਮਣੇ ਹੋ ਪਿਛਾਂਹ ਹਟਕੇ ਜਿੰਦ ਬਚਾਂਵਦੇ ਨੇ
ਸਿੰਘ ਲੜਦੇ ਆਪਣੀ ਸ਼ਾਨ ਉਤੇ ਇਹ ਨੌਕਰੀ ਦਾਹਵਾ ਰਖਾਂਵਦੇ ਨੇ
ਏਸੇ ਵਾਸਤੇ ਸਦਾ ਹੀ ਹਾਰ ਹੁੰਦੀ ਸਿੰਘ ਖੌਫ ਨਾ ਰਤੀ ਭੀ ਖਾਂਵਦੇ ਨੇ
ਸਦਾ ਹਾਰਦੇ ਮੁਗਲ ਪਠਾਨ ਜਾਣੋ ਸਿੰਘ ਫਤੇ ਹਮੇਸ਼ਾਂ ਹੀ ਪਾਂਵਦੇ ਨੇ
ਅਗੇ ਹੋਕੇ ਸਿੰਘ ਸਰਦਾਰ ਲੜਦੇ ਫੌਜਦਾਰ ਹਟ ਜਾਨ ਬਚਾਂਵਦੇ ਨੇ
ਬਾਦਸ਼ਾਹ ਦੇ ਸਣੇ ਕਚਹਿਰੀ ਵਾਲੇ ਪੰਜੇ ਉਂਗਲਾਂ ਮੂੰਹ ਵਿਚ ਪਾਂਵਦੇ ਨੇ
ਓਹਨਾਂ ਭੰਡਾਂ ਤਾਈ ਕਰਤਾਰ ਸਿੰਘਾ ਇਨਾਮ ਜਾਗੀਰਾਂ ਦੁਵਾਂਵਦੇ ਨੇ

ਬਾਦਸ਼ਾਹ ਨੇ ਜਾਗੀਰ ਦੀ ਮਨਜ਼ੂਰੀ ਭੇਜਣੀ

ਇਹ ਨਕਲ ਹੈਸੀ ਅਸਲ ਜੰਗ ਨਹੀਂ ਸੀ ਭੰਡਾਂ ਨਕਲ ਨੂੰ ਅਸਲ ਕਰਾ ਦਿੱਤਾ
ਇਹਨਾਂ ਕਾਰਿਆਂ ਦੇ ਸਿੰਘ ਲੋਕ ਸਾਰੇ ਬਾਦਸ਼ਾਹ ਤੇ ਰੋਅਬ ਜਮਾ ਦਿੱਤਾ
ਨਕਲ ਵੇਖਕੇ ਸ਼ਾਹ ਹੈਰਾਨ ਹੋਇਆ ਇਕ ਵਾਰ ਤਾਂ ਦਿਲ ਕੰਬਾ ਦਿੱਤਾ
ਐਸੀ ਕੌਮ ਸਾਥੋਂ ਕਦੀ ਮਰੇਗੀ ਨਾ ਇਹ ਫੈਸਲਾ ਸ਼ਾਹ ਸੁਣਾ ਦਿੱਤਾ
ਦਿੱਤੀ ਜਾਇ ਜਗੀਰ ਖਤਾਬ ਕੋਈ ਵਲ ਸੂਬੇ ਦੇ ਹੁਕਮ ਚੜ੍ਹਾ ਦਿੱਤਾ
ਕਾਬੂ ਸਿੰਘਾਂ ਨੂੰ ਰੱਖ ਕਰਤਾਰ ਸਿੰਘਾ ਤੇਰਾ ਹੈ ਇਖਤਿਆਰ ਜਤਾ ਦਿੱਤਾ

ਸੂਬੇ ਖਾਨ ਬਹਾਦਰ ਨੇ ਜਾਗੀਰ ਦਾ ਪਟਾ ਤੇ ਨਵਾਬੀ ਸਿਰੋਪਾਓ
ਭਾਈ ਸੁਬੇਗ ਸਿੰਘ ਜੰਬਰਾਂ ਵਾਲੇ ਦੇ ਹਥ ਸਿੰਘਾਂ ਨੂੰ ਭੇਜਣਾਂ

ਸਤਾਰਾਂ ਸੌ ਉਨਾਨਵਾਂ ਬੀਤ ਗਿਆ ਹੁਕਮ ਦਿੱਲੀਓਂ ਸ਼ਾਹ ਦਾ ਆਯਾ ਸੀ
ਮੇਲ ਖਾਲਸੇ ਦੇ ਨਾਲ ਕਰ ਲੈ ਤੂੰ ਜਿਵੇਂ ਹੋ ਸਕੇ ਫੁਰਮਾਯਾ ਸੀ
ਸੂਬੇ ਖਾਨ ਬਹਾਦਰ ਨੇ ਸ਼ੁਕਰ ਕੀਤਾ ਤੇ ਸੁਬੇਗ ਸਿੰਘ ਤਈਂ ਬੁਲਾਯਾ ਸੀ
ਜਾਹ ਅੰਮ੍ਰਿਤਸਰ ਤੂੰ ਪਾਸ ਸਿੰਘਾਂ ਖੋਹਲ ਭੇਦ ਸਾਰਾ ਸਮਝਾਯਾ ਸੀ
ਇਕ ਲੱਖ ਜਾਗੀਰ ਦਾ ਪਟਾ ਲਿਖਿਆ ਇਹ ਪਰਗਣੇ ਖੋਲ੍ਹ ਸੁਣਾਯਾ ਸੀ
ਖਾਸ ਚੂਹਣੀਆਂ ਅਤੇ ਦੀਪਾਲਪੁਰਾ ਕੰਗਣਵਾਲ ਨੂੰ ਵਿਚੇ ਗਣਾਯਾ ਸੀ
ਬਾਸਰਕਿਆਂ ਦੀ ਰੱਖ ਛਬਾਲ ਨਾਲੇ ਗੁਰੂ ਚੱਕ ਦਾ ਗਿਰਦਾ ਲਖਾਯਾ ਸੀ
ਇਹ ਪਰਗਣੇ ਵਿਚ ਜਾਗੀਰ ਸਾਰੇ ਸਿਰੋਪਾਉ ਭਾਰਾ ਮੰਗਵਾਯਾ ਸੀ
ਨਾਲ ਇਕ ਖਿਤਾਬ ਨਵਾਬ ਦਾ ਜੀ ਅਹਿਦਨਾਮਾ ਭੀ ਹਥ ਫੜਾਯਾ ਸੀ
ਇਹਨਾ ਸ਼ਰਤਾਂ ਦਾ ਪੰਥ ਪਾਬੰਦ ਰਹੇ ਕਰਨਾ ਫੈਸਲਾ ਭੇਦ ਖੁਲ੍ਹਾਯਾ ਸੀ
ਜਿਵੇਂ ਹੋ ਸਕੇ ਮੇਲ ਕਰ ਆਉਣਾ ਸਾਨੂੰ ਪੰਥ ਨੇ ਬਹੁਤ ਸਤਾਯਾ ਸੀ
ਕੁਝ ਦਿਨ ਆਰਾਮ ਦਾ ਸਾਹ ਆਵੇ ਏਸ ਲਈ ਵਕੀਲ ਇਹ ਪਾਯਾ ਸੀ

ਮੂੰਹਖੰਡ ਦਾ ਤੇ ਅੰਦਰਜ਼ਹਿਰਭਰਿਆ ਲਾਉਣਾਪੰਥਨੂੰਦਾਉਇਹ ਚਾਹਯਾ ਸੀ
ਪੰਥ ਹੋਇ ਕਮਜ਼ੋਰ ਕਰਤਾਰ ਸਿੰਘਾ ਇਹ ਫੰਧ ਦੂਜੀ ਵਾਰੀ ਲਾਯਾ ਸੀ

## ਅਹਿਦਨਾਮਾ

ਸਿੰਘ ਖਾਣ ਜਾਗੀਰ ਆਰਾਮ ਪਾਵਣ ਵਿਚ ਦੇਸ ਦੇ ਲੁਟ ਮਚਾਨ ਨਾਹੀਂ
ਇਕ ਥਾਂ ਬੈਠਨ ਜਿਥੇ ਜੀ ਚਾਹੇ ਜਥੇ ਦੇਸ ਦੇ ਵਿਚ ਫਿਰਾਨ ਨਾਹੀਂ
ਵਿਚ ਦੇਸ ਦੇ ਅਮਨ ਨੂੰ ਕਾਇਮ ਰਖਣ ਕਿਸੇ ਤਰ੍ਹਾਂ ਦਾ ਸ਼ੋਰ ਉਠਾਨ ਨਾਹੀਂ
ਲੁਟ ਕੁਟ ਧਾੜੇ ਡਾਕੇ ਛੱਡ ਦੇਵਣ ਮੁਸਲਮਾਨਾਂ ਨੂੰ ਮੂਲ ਸਤਾਨ ਨਾਹੀਂ
ਮੈਂ ਭੀ ਹਾਕਮਾਂ ਦੇਵਲ ਲਿਖ ਦੇਂਦਾ ਸਿੰਘਾਂ ਨਾਲ ਉਹ ਵੈਰ ਰਖਾਨ ਨਾਹੀਂ
ਦੋਵੇਂ ਧਿਰਾਂ ਆਰਾਮ ਦੇ ਨਾਲ ਵੱਸਣ ਇਕ ਦੂਜੇ ਨੂੰ ਦੁਖ ਪੁਚਾਨ ਨਾਹੀਂ
ਉਤੋਂ ਵਾਲੀ ਦੀਆਂ ਗੱਲਾਂ ਸਾਰੀਆਂ ਇਹ ਹੁਣ ਸੂਬਿਆਂ ਸਿੰਘ ਅੰਵਾਨ ਨਾਹੀਂ
ਝੱਟ ਕੱਢ ਲੈ ਕੁਝ ਕਰਤਾਰ ਸਿੰਘਾ ਏਸ ਤਰ੍ਹਾਂ ਹੋਣੀ ਗੁਜ਼ਰਾਨ ਨਾਹੀਂ

### ਭਾਈ ਸੁਬੇਗ ਸਿੰਘ ਜੀ ਨੇ ਅੰਮ੍ਰਿਤਸਰ ਆਉਣਾ

ਸਤਾਰਾਂ ਸੌ ਨੱਬੇ ਮਾਹ ਵਿਸਾਖ ਅੰਦਰ ਲੈ ਜਾਗੀਰ ਸੁਬੇਗ ਸਿੰਘ ਆਂਵਦਾ ਏ
ਅਗੇ ਤਖਤ ਅਕਾਲ ਦੀਵਾਨ ਸਜਿਆ ਖੜਾ ਹੋਕੇ ਫਤੇ ਗਜਾਂਵਦਾ ਏ
ਵਖ ਕਰ ਦੀਵਾਨ ਦਰਬਾਰਾ ਸਿੰਘ ਜੀ ਪਾਸ ਸਿੰਘਾਂ ਦੇ ਤਈਂ ਬੁਲਾਂਵਦਾ ਏ
ਅਦਬ ਨਾਲ ਸੁਬੇਗ ਸਿੰਘ ਜਾ ਬੈਠਾ ਪਹਿਲਾਂ ਪੰਥ ਦੀ ਸੁਖ ਪੁਛਾਂਵਦਾ ਏ
ਫੇਰ ਕੱਢਕੇ ਸਨਦ ਤੇ ਸਿਰੋਪਾਉ ਭਰੇ ਵਿਚ ਦੀਵਾਨ ਟਿਕਾਂਵਦਾ ਏ
ਸਣੇ ਅਹਿਦਨਾਮੇ ਕਰਤਾਰ ਸਿੰਘਾ ਸਾਰਾ ਖੋਹਲਕੇ ਭੇਦ ਜਤਾਂਵਦਾ ਏ

### ਪੰਥ ਦੇ ਅਗੇ ਦੀਵਾਨ ਵਿਚ ਗੁਰਮਤਾ ਪੇਸ਼ ਹੋਣਾ

ਗਲ ਸਮਝ ਦੀਵਾਨ ਦਰਬਾਰਾ ਸਿੰਘ ਨੇ ਉਠ ਵਿਚ ਦੀਵਾਨ ਸੁਣਾਈ ਸਮਝੋ
ਕਹਿਆ ਹੱਥ ਸਰਦਾਰ ਸੁਬੇਗ ਸਿੰਘ ਦੇ ਸੂਬੇ ਸਨਦ ਜਾਗੀਰ ਭਿਜਵਾਈ ਸਮਝੋ
ਇਕ ਲੱਖ ਜਾਗੀਰ ਹੋਏ ਸਾਲ ਦੀ ਜੀ ਨਾਲ ਖਿਲਅਤ ਇਕ ਪੁਚਾਈ ਸਮਝੋ
ਤੇ ਖਿਤਾਬ ਨਵਾਬੀ ਦਾ ਘੱਲਿਆ ਸੂ ਇਹ ਖਾਨ ਦੀ ਹੈ ਚਤੁਰਾਈ ਸਮਝੋ
ਜੇ ਹੈ ਮਨਜ਼ੂਰ ਤੇ ਦਸ ਦੇਵੋ ਆਪੋ ਆਪਣੀ ਕਰ ਦਾਨਾਈ ਸਮਝੋ
ਅਹਿਦਨਾਮੇ ਦੀ ਸ਼ਰਤ ਕਰਤਾਰ ਸਿੰਘਾ ਇਕ ਇਕ ਕਰਕੇ ਜਤਲਾਈ ਸਮਝੋ

### ਪੰਥ ਦੀ ਆਵਾਜ਼

ਮਨ ਨੀਵਾਂ ਤੇ ਪੰਥ ਦੀ ਮਤ ਉੱਚੀ ਬੋਲ ਪਏ ਨਹੀਂ ਦਰਕਾਰ ਸਾਨੂੰ

ਪੰਥ ਕਿਸੇ ਦੀ ਲਏ ਜਾਗੀਰ ਨਾਹੀਂ ਆਪ ਦੇਵੇਗਾ ਮੁਲਕ ਕਰਤਾਰ ਸਾਨੂੰ
ਪੰਥ ਜ਼ੋਰ ਤਲਵਾਰ ਦੇ ਰਾਜ ਲੈਣਾ ਹੈ ਮੰਗਣਾ ਸ਼ਰਮ ਦੀ ਕਾਰ ਸਾਨੂੰ
ਸਾਨੂੰ ਸੂਬੇ ਨਵਾਬੀਆਂ ਦੇਣੀਆਂ ਕੀਹ, ਸਚੇ ਗੁਰੂ ਕੀਤਾ ਸਰਦਾਰ ਸਾਨੂੰ
ਹੱਨੇ ਹੱਨੇ ਤੇ ਰਾਜ ਭੁਗਤਾਵਨਾ ਏਂ ਸੱਚਾ ਪਾਤਸ਼ਾਹ ਗਿਆ ਉਚਾਰ ਸਾਨੂੰ
ਅੜੀ ਈਨ ਨਾ ਕਿਸੇ ਦੀ ਮੰਨਣੀ ਏਂ ਵੱਡਾ ਹੌਂਸਲਾ ਹੈ ਤਲਵਾਰ ਸਾਨੂੰ
ਤੜੇ ਤੁਰਕੜੇ ਮਾਰ ਭਜਾ ਦੇਣੇ ਦਿੱਲੀ ਬਖਸ਼ਣਾ ਤਖਤ ਦਾਤਾਰ ਸਾਨੂੰ
ਪੰਥ ਰਹੇ ਆਜ਼ਾਦ ਕਰਤਾਰ ਸਿੰਘਾ ਕੌਣ ਕਰ ਸਕੇ ਤਾਬੇਦਾਰ ਸਾਨੂੰ

ਭਾਈ ਸੁਬਗ ਸਿੰਘ ਜੀ

ਇਹ ਭੀ ਮਿਹਰ ਕ੍ਰਤਾਰ ਦੀ ਤੁਸੀਂ ਸਮਝੋ ਵੈਰੀ ਹਾਰਕੇ ਸਿਰ ਝੁਕਾਨ ਲੱਗੇ
ਸਿੰਘ ਨਾਮ ਦੇ ਵੈਰੀ ਜੋ ਮੁਢ ਤੋਂ ਨੇ ਹੁਣ ਹਾਰਕੇ ਮੇਲ ਬਣਾਨ ਲੱਗੇ
ਅਗੇ ਫਤਵੇ ਲਾਉ ਦੇ ਕਤਲ ਦੇ ਜੋ ਅੱਜ ਓਹੋ ਜਾਗੀਰਾਂ ਦੁਵਾਨ ਲੱਗੇ
ਸਿਰੋਪਾਓ ਖਿਤਾਬ ਨਵਾਬੀਆਂ ਦੇਇ ਮੂੰਹੋਂ ਪੰਥ ਦੇ ਤਈਂ ਵਡਿਆਨ ਲੱਗੇ
ਇਹ ਖਾਲਸਾ ਜੀ ਸ਼ੁਭ ਸ਼ਗਨ ਸਮਝੋ ਘਰਆਈ ਮਾਯਾਕਿਉਂ ਧਕਾਨ ਲੱਗੇ
ਜੋ ਪੁਜੇ ਕਰਨੀ ਕਰਤਾਰ ਸਿੰਘਾ ਬਰਕਤ ਆਈ ਨੂੰ ਕਿਉਂ ਰੁਸਾਨ ਲੱਗੇ

ਦੀਵਾਨ ਵਿਚ ਜਾਗੀਰ ਤੇ ਸਿਰੋਪਾਓ ਦਾ ਲੈ ਲੈਣਾ ਮਨਜ਼ੂਰ ਹੋਣਾ

ਰਾਇ ਬਹੁਤਿਆਂ ਦੀ ਹੋਈ ਖਾਲਸਾ ਜੀ ਨਾ ਆਈ ਜਾਗੀਰ ਮੁੜਾਈ ਜਾਵੇ
ਸਿਰੋਪਾਉ ਜਾਗੀਰ ਨੂੰ ਸਾਂਭ ਲਵੋ ਜੈਸੇ ਨਾਲ ਤੈਸੀ ਚਾਲ ਪਾਈ ਜਾਵੇ
ਪਿਛੋਂ ਵੇਖੀ ਜਾਇ ਜਿਹੜੀ ਹੋਇਗੀ ਜੀ ਜਦਤੱਕ ਇਹ ਨਿਭੇ ਨਿਭਾਈ ਜਾਵੇ
ਜਿਹਾ ਵਰਤਨਗੇ ਤਿਹਾ ਵਰਤ ਲਾਂ ਗੇ ਹਾਲਾਂ ਬਣਦੀ ਗਲ ਬਣਾਈ ਜਾਵੇ
ਦਾਉ ਤੁਰਕ ਦਾ ਤੁਸੀਂ ਭੀ ਖਾਉ ਨਾਹੀਂ ਰਾਜਨੀਤਦੀ ਚਾਲ ਚਲਾਈ ਜਾਵੇ
ਪੰਥ ਜਿਨੂੰ ਆਖੇ ਕਰਤਾਰ ਸਿੰਘਾ ਓਸ ਤਈਂ ਨਵਾਬੀ ਦਵਾਈ ਜਾਵੇ

ਨਵਾਬੀ ਤੇ ਸਿਰੋਪਾਓ ਦੀ ਬੇਕਦਰੀ

ਜਿਨੂੰ ਦੇਣ ਲੱਗਣ ਸਿਰੋਪਾਉ ਫੜਕੇ ਓ ਨਾਂਹ ਕਰ ਪਿਛਾਂਹ ਹਟਾ ਦੇਵੇ
ਸਾਨੂੰ ਸੇਵਕਾਂ ਨੂੰ ਸੇਵਾ ਬਣ ਆਈ ਸੇਵਾ ਸਤਿਗੁਰ ਸਿਰੇ ਚੜ੍ਹਾ ਦੇਵੇ
ਸਾਨੂੰ ਲੋੜ ਨਾ ਇਹਨਾਂ ਨਵਾਬੀਆਂ ਦੀ ਸੱਚਾ ਸਤਿਗੁਰੂ ਸੇਵ ਨਿਭਾ ਦੇਵੇ
ਪਾਣੀ ਢੋਵਣਾ ਤੇ ਪੱਖਾ ਝੱਲਣਾ ਜੀ ਸੇਵਾ ਪੰਥ ਦੀ ਕਰਨ ਦਾ ਚਾ ਦੇਵੇ
ਸੇਵਾ ਦੇਗ ਕਰਨੀ ਭਾਂਡੇ ਸਾਫ ਕਰਨੇ ਬਖਸੇ ਗੁਰੂ ਹੰਕਾਰ ਮਿਟਾ ਦੇਵੇ
ਧਰਮ ਯੁਧ ਕਰਨੇ ਪੰਥ ਪਿਆਰ ਦੇਵੇ ਉਚੀ ਮਤ ਕਰ ਮਨ ਨਿਵਾ ਦੇਵੇ

ਗੁਰੂ ਦੇਵੇਗਾ ਲਵਾਂਗੇ ਬਾਦਸ਼ਾਹੀ ਸਫਾ ਜ਼ਾਲਮਾਂ ਝੱਟ ਉਠਾ ਦੇਵੇਂ
ਪੰਥ ਬੇਪਰਵਾਹ ਕਰਤਾਰ ਸਿੰਘਾ ਰੱਖ ਉੱਚੀ ਦਲੀਲ ਦਿਖਾ ਦੇਵੇਂ

(ਪੰਥ ਨੇ ੧੭੯੦ ਵੈਸਾਖ ਨੂੰ ਸਿਰੋਪਾਓ ਤੇ ਨਵਾਬੀ ਦਾ ਖਤਾਬ ਕਪੂਰ ਸਿੰਘ ਨੂੰ ਬਖਸ਼ਣਾ)

ਗੁਰੂਘਰਅੰਦਰਟਹਿਲੋਂਮਹਿਲ ਮਿਲਦੇਦਰਜਾਸੇਵਾਦਾ ਉੱਚਾਵਿਚਾਰ ਭਾਈ
ਗੁਰੂ ਪੰਥ ਦੀ ਜਿਨਾਂ ਨੇ ਸੇਵ ਕੀਤੀ ਓਹਨਾਂ ਪਾ ਲਏ ਫਲ ਚਾਰ ਭਾਈ
ਭਗਤੂ ਰੂਪਾ ਤੇ ਕਾਲਾਂ ਅਰ ਭਾਈ ਬੁੱਢਾ ਹੋਰ ਸੇਵਕ ਬੇਸ਼ੁਮਾਰ ਭਾਈ
ਪਾਈਆਂ ਪਦਵੀਆਂ ਉੱਚੀਆਂ ਗੁਰੂਘਰਤੋਂ ਰਾਜਭੋਗਦੇ ਪਏ ਪਰਵਾਰ ਭਾਈ
ਓਸ ਵੇਲੇ ਦੀਵਾਨ ਦੇ ਵਿਚ ਹੈਸੀ ਵਿਰਕ ਜਟ ਕਪੂਰ ਸਿੰਘ ਸਾਰ ਭਾਈ
ਪੱਖਾ ਝੱਲਦਾ ਸੀ ਖੜਾ ਸੰਗਤਾਂ ਨੂੰ ਹਠੀ ਜਪੀ ਤਪੀ ਬਲ ਭਾਰ ਭਾਈ
ਓਹਦੀ ਸੇਵਾ ਤੇ ਪੰਥ ਸੀ ਖੁਸ਼ ਬਹੁਤਾ ਮਿਹਰਹੋਈ ਆ ਝੱਟ ਕਰਤਾਰ ਭਾਈ
ਉੱਠੀ ਵਿਚ ਦੀਵਾਨ ਆਵਾਜ ਇਹੋ ਸਿਰੋਪਾਉ ਦਾ ਇਹ ਹੱਕਦਾਰ ਭਾਈ
ਦਿਤੀ ਜਾਇ ਨਵਾਬੀ ਕਪੂਰ ਸਿੰਘ ਨੂੰ ਇਹੋ ਬਣੇ ਵੱਡਾ ਜਥੇਦਾਰ ਭਾਈ
ਓਸੇਵਕਤਦੀਵਾਨ ਦਰਬਾਰਾਸਿੰਘ ਨੇ ਓਹ ਨਵਾਬੀਦੀਲੈ ਦਸਤਾਰ ਭਾਈ
ਗੁਰੂ ਪੰਥ ਦੀ ਆਗਯਾ ਪਾ ਕਰਕੇ ਸ੍ਰੀ ਵਾਹਿਗੁਰੂ ਮੁਖੋਂ ਉਚਾਰ ਭਾਈ
ਬੱਧੀ ਸਿਰ ਦਸਤਾਰ ਕਪੂਰ ਸਿੰਘ ਦੇ ਵੇਖ ਪੰਥ ਹੋਯਾ ਖੁਸ਼ੀ ਭਾਰ ਭਾਈ
ਦਿੱਤਾ ਸੇਵਾ ਨੇ ਮੇਵਾ ਚਖਾ ਜਲਦੀ ਜਥੇਦਾਰ ਬਣਿਆਂ ਸੇਵਾਦਾਰ ਭਾਈ
ਇਹੋ ਪੰਥ ਦੀ ਸ਼ਾਨ ਕਰਤਾਰ ਸਿੰਘਾ ਹੈ ਸੇਵਕ ਦਾ ਸੱਤਯਕਾਰ ਭਾਈ

ਵਾਕ ਕਵੀ

ਸਤਾਰਾਂ ਸੌ ਨੱਬੇ ਤੇ ਵਸਾਖ ਹੈਸੀ ਘੜੀ ਸੇਵਕ ਦੇ ਉਤੇ ਆਈ ਚੰਗੀ
ਬਣ ਗਿਆ ਨਵਾਬ, ਕਪੂਰ ਸਿੰਘ ਸੀ ਗੁਰੂ ਪੰਥ ਦਿੱਤੀ ਵਡਿਆਈ ਚੰਗੀ
ਜਥੇਦਾਰ ਬਣਿਆਂ ਸਾਰੇਪੰਥਦਾ ਇਹ ਵੱਡੀਕਾਰ ਇਸਸਿਰੇ ਚੜ੍ਹਾਈ ਚੰਗੀ
ਕੀਤਾ ਪੰਥ ਦਾ ਏਸਨੇ ਨਾਮ ਰੌਸ਼ਨ ਜਥੇਦਾਰੀ ਦੀ ਸੇਵਾ ਨਬਾਹੀ ਚੰਗੀ
ਵਿਚ ਪੰਥ ਦੇ ਘਾਲਣਾ ਘਾਲੀਆਂ ਜੋ ਸਿੱਖੀ ਸਿਦਕ ਗਰੀਬੀ ਰਖਾਈ ਚੰਗੀ
ਅੱਗੇ ਆਉਣ ਸਭ ਹਾਲ ਕਰਤਾਰ ਸਿੰਘਾ ਸ਼ਾਨ ਪੰਥਦੀ ਏਸ ਵਧਾਈ ਚੰਗੀ

ਸਿੰਘਾਂ ਨੇ ਸੂਬੇ ਨਾਲ ਮੇਲ ਕਰਕੇ ਅੰਮ੍ਰਿਤਸਰ ਬੈਠ ਜਾਣਾ

ਖਿਚੋ ਖਿੱਚੀ ਹਾਲਾਂ ਕੁਝ ਮਿਟ ਗਈ ਬੋਹੜੇ ਦਿਨਾਂ ਦਾ ਮੇਲ ਮਿਲਾ ਬੈਠੇ
ਕਦ ਤਕ ਇਹ ਨਿਭਨੀ ਚਾਲ ਸਮਝੋ ਮਨ ਹੋਰ ਮੁਖ ਹੋਰ ਰਖਾ ਬੈਠੇ
ਇਕ ਲੱਖ ਜਾਗੀਰ ਦੇ ਪਰਗਨੇ ਜੀ ਸਿੰਘ ਕਬਜ਼ੇ ਵਿਚ ਕਰਾ ਬੈਠੇ

ਉਧਰ ਹਾਕਮ ਨਾਲ ਆਰਾਮ ਬੈਠੇ ਡੇਰੇ ਸਿੰਘ ਸੁਧਾ ਸਰ ਲਾ ਬੈਠੇ
ਦੌੜ ਭਜ ਹੋਈ ਬੰਦ ਪੰਥ ਦੀ ਭੀ ਸਿੰਘ ਕਾਠੀਆਂ ਦੇ ਤ੍ਰਈਂ ਲਾਹ ਬੈਠੇ
ਹੋਈ ਦੇਸ ਦੇ ਵਿਚ ਭੀ ਸ਼ਾਂਤੀ ਆ ਸਿੰਘ ਤੇਗ ਮਿਆਨ ਵਿਚ ਪਾ ਬੈਠੇ
ਆਈ ਖਾਨਾਂ ਅਮੀਰਾਂ ਨੂੰ ਹੋਸ਼ ਥੋੜ੍ਹੀ ਓਹ ਭੀ ਖਤਰਾ ਦਿਲੋਂ ਭੁਲਾ ਬੈਠੇ
ਫੌਜ ਗਸ਼ਤੀ ਭੀ ਫਿਰਨੋਂ ਬੰਦ ਹੋਈ ਕੰਮ ਕਾਰ ਫਿਰ ਲੋਕ ਹਲਾ ਬੈਠੇ
ਵਿਚ ਦੇਸ਼ ਦੇ ਕਾਰ ਵਿਹਾਰ ਚੱਲੇ ਥੋਹੜਾ ਹੌਂਸਲਾ ਲੋਕ ਧਰਾ ਬੈਠੇ
ਵਧੀਆਂ ਅੰਮ੍ਰਿਤਸਰ ਵਿਚ ਰੌਣਕਾਂ ਆ ਗਿਰਦਾ ਗਿਰਦ ਡੇਰੇ ਸਿੰਘ ਲਾ ਬੈਠੇ
ਆਉਣ ਲਗੀਆਂ ਸੰਗਤਾਂ ਦੇਸ ਵਿਚੋਂ ਜਬਰ ਜ਼ੁਲਮ ਨੂੰ ਠੱਪ ਠਪਾ ਬੈਠੇ
ਪੈਣੀ ਅੰਤ ਨੂੰ ਭੜਕ ਕਰਤਾਰ ਸਿੰਘਾ ਅੱਗ ਕੱਖਾਂ ਦੇ ਹੇਠ ਛੁਪਾ ਬੈਠੇ

ਸਿੰਘਾ ਦੀ ਵਰਤੋਂ

ਆਗੂ ਪੰਥ ਦੇ ਦੂਰ ਅੰਦੇਸ਼ ਹੈਸਨ ਜਿਹਾ ਬਣਦਾ ਸਮਾਂ ਨਿਭਾ ਦੇਂਦੇ
ਅੰਮ੍ਰਿਤਸਰ ਸੀ ਪੰਥ ਦਾ ਕੱਠ ਭਾਰਾ ਫਿਰਨਾ ਛਡ ਪੱਕੇ ਡੇਰੇ ਲਾ ਦੇਂਦੇ
ਜਿਹੜੀ ਆਮਦਨ ਆਉਂਦੀ ਕਰ ਕੱਠੀ ਵਿਚ ਗੁਰੂ ਖਜ਼ਾਨੇ ਦੇ ਪਾ ਦੇਂਦੇ
ਮੁੜ ਓਥੋਂ ਹੀ ਲੋੜ ਅਨੁਸਾਰ ਲੈ ਕੇ ਸਾਂਝੀ ਇਕੋ ਜਿਹੀ ਵਰਤਾ ਦੇਂਦੇ
ਲੰਗਰ ਇਕ ਥਾਂ ਪੱਕਦਾ ਸਾਰਿਆਂ ਦਾ ਉਚ ਨੀਚ ਦਾ ਭੇਦ ਮਿਟਾ ਦੇਂਦੇ
ਰੋਟੀ ਕਪੜਾ ਮਿਲਦਾ ਇਕੋ ਜਿਹਾ ਬਿਨਾਂ ਭੇਦ ਦੇ ਖਾ ਖੁਲਾ ਦੇਂਦੇ
ਏਸ ਤਰ੍ਹਾਂ ਲੱਗੇ ਗੁਜ਼ਰਾਨ ਕਰਨ ਲੁੱਟ ਮਾਰ ਸਭ ਛੱਡ ਛੁਡਾ ਦੇਂਦੇ
ਹਾਮੀ ਅਮਨ ਦੇ ਸਿੰਘ ਕਰਤਾਰ ਸਿੰਘਾ ਛੇੜ ਬਿਨਾਂ ਨਾ ਦੁਖ ਦੁਖਾ ਦੇਂਦੇ

ਪੰਥ ਦੇ ਜ਼ਿਮੇਂਵਾਰ

ਜਥੇਦਾਰ ਨਵਾਬ ਕਪੂਰ ਸਿੰਘ ਜੀ ਸਾਰੇ ਉਨ੍ਹਾਂ ਦਾ ਸਿੰਘ ਸਤਿਕਾਰ ਕਰਦੇ
ਓਹ ਵੀ ਪੰਥ ਦਾ ਰੱਖਕੇ ਮਾਨ ਭਾਰਾ ਸਿੰਘਾਂ ਸਾਰਿਆਂ ਨਾਲ ਪਿਆਰ ਕਰਦੇ
ਸਮਝ ਪੰਥ ਨੂੰ ਗੁਰੂ ਦਾ ਰੂਪ ਸੱਚਾ ਕਦੇ ਕਿਸੇ ਦਾ ਨਾ ()ਤ੍ਰਿਸਕਾਰ ਕਰਦੇ
ਸਭ ਮਾਨ ਵਡਿਆਈਆਂ ਪੰਥ ਦੀਆਂ ਮਨ ਵਿਚ ਨਾ ਕਦੇ ਹੰਕਾਰ ਕਰਦੇ
ਦੂਜਾ ਮਦਦੀ ਨਾਲ ਦਰਬਾਰਾ ਸਿੰਘ ਸੀ ਪੁਛਓਸ ਪਾਸੋਂ ਸਾਰੀ ਕਾਰ ਕਰਦੇ
ਭਾਈ ਸੰਗਤ ਸਿੰਘ ਖਜ਼ਾਨਚੀ ਸੀ ਉਤੇ ਓਸ ਦੇ ਸਿੰਘ ਇਤਬਾਰ ਕਰਦੇ
ਜ਼ੁਮੇਵਾਰ ਹਰੀ ਸਿੰਘ ਦੇਗ ਦਾ ਸੀ ਰਲ ਮਿਲਕੇ ਸਭ ਵਿਹਾਰ ਕਰਦੇ
ਕਰਦੇ ਕੰਮ ਸਾਰੇ ਕਰਤਾਰ ਸਿੰਘਾ ਖੁਦਗਰਜ਼ੀ ਨਾਹਿੰ ਵਿਚਾਰ ਕਰਦੇ

()ਨਿਰਾਦਰੀ ।

ਥਕੇ ਪਿਆਰ

ਹੋਸਨ ਸਿੰਘ ਭੀ ਬੜੇ ਭਰੋਸੇ ਵਾਲੇ ਕਰਦੇ ਆਪਸ ਵਿਚ ਪਿਆਰ ਭਾਈ
ਇਕ ਦੂਸਰੇ ਦੇ ਉਤੇ ਜਾਨ ਦੇਂਦੇ ਵਿਚ ਦਿਲਾਂ ਨਾ ਰਖਦੇ ਖਾਰ ਭਾਈ
ਜੇਕਰ ਇਕ ਪਾਸੋਂ ਕੋਈ ਭੁੱਲ ਹੋਵੇ ਲੈਂਦੇ ਨਾਲ ਪ੍ਰੇਮ ਸਹਾਰ ਭਾਈ
ਜਿੱਥੇ ਇਕ ਦਾ ਮੁੜ੍ਹਕਾ ਡੁਲ੍ਹਦਾ ਸੀ ਖ਼ੂਨ ਡੋਲ੍ਹਣੇ ਨੂੰ ਰਹਿੰਦੇ ਤਿਆਰ ਭਾਈ
ਹੁਕਮ ਗੁਰੂ ਦਾ ਮੰਨ ਨਾ ਮੋੜਦੇ ਸਨ ਜੋ ਕਹਿ ਦੇਂਦੇ ਜਥੇਦਾਰ ਭਾਈ
ਜਥੇਦਾਰ ਭੀ ਸੇਵਕ ਸਾਰਿਆਂ ਦੇ ਬਣੇ ਰਹਿੰਦੇ ਹੰਕਾਰ ਵਿਸਾਰ ਭਾਈ
ਹਠੀ, ਜਪੀ, ਤਪੀ, ਸਤੀ, ਬੀਰ, ਜੋਧੇ ਬਾਂਕੇ ਸੂਰਮੇਂ ਭਰੇ ਬਲਕਾਰ ਭਾਈ
ਨਿਤ ਨੇਮੀ ਪ੍ਰੇਮੀ ਸਨ ਗੁਰਬਾਣੀ ਵਿਦਵਾਨ ਤੇ ਚਤੁਰ ਹੁਸ਼ਿਆਰ ਭਾਈ
ਧਰਮੀ ਬੋਲ ਤੇ ਤੋਲ ਦੇ ਸਦਾ ਪੂਰੇ ਨਹੀਂ ਸੀ ਦਗੇ ਫਰੇਬ ਦੀ ਸਾਰ ਭਾਈ
ਸਦਾ ਪੰਥ ਭਲਾਈ ਦੀ ਖਾਹਸ਼ ਰੱਖਣ ਕਦੇ ਲੋਚਦੇ ਨਾਹਿੰ ਵਿਗਾੜ ਭਾਈ
ਵੀਰਾਂ ਸਕਿਆਂ ਦੇ ਵਾਂਗ ਜਥੇ ਅੰਦਰ ਬਿਨਾਂ ਛਲ ਤੋਂ ਕਰਨ ਵਿਹਾਰ ਭਾਈ
ਦੁੱਖ ਸੁੱਖ ਦੇ ਵਿਚ ਸ਼ਰੀਕ ਰਹਿੰਦੇ ਇਕ ਦੂਸਰੇ ਦੇ ਤਾਬੇਦਾਰ ਭਾਈ
ਇਕ ਜਾਨ ਈਮਾਨ ਸੀ ਸਾਰਿਆਂ ਦਾ ਅੰਦ੍ਰ ਖੜਕਦੀ ਸੀ ਇਕੋ ਤਾਰ ਭਾਈ
ਤਾਹੀਂ ਪੰਥ ਵਧਿਆ ਕਰਤਾਰ ਸਿੰਘਾ ਵੈਰੀ ਹਾਰ ਗਏ ਟੱਕਰਾਂ ਮਾਰ ਭਾਈ

ਪੰਥ ਦਾ ਪਹਿਰਾਵਾ

ਸਿੱਧੀ ਬੰਨ੍ਹਦੇ ਸੋਹਣੀ ਦਸਤਾਰ ਚੁਣਕੇ ਨਾਲ ਸ਼ੌਕ ਦੇ ਸਦਾ ਸਜਾਂਵਦੇ ਸਨ
ਕੱਛਾਂ ਦੋ ਤੇ ਦੋ ੧ਹਜ਼ੂਰੀਏ ਜੀ ਇਕ ਚਾਦਰਾ, ਭੂਰਾ ਰਖਾਂਵਦੇ ਸਨ
ਚਾਦਰ ਹਾੜ ਤੇ ਭੂਰਾ ਸਿਆਲ ਲੈਂਦੇ ਵਾਧੂ ਕਪੜਾ ਨਹੀਂ ਉਠਾਂਵਦੇ ਸਨ
ਭੂਰਾ ਦੂਸਰਾ ਵਾਸਤੇ ਪੱਠਿਆਂ ਦੇ ੨ਕੂਹੀ ੩ਬਾਜ਼ ਨੂੰ ਨਹੀ ਭੁਲਾਂਵਦੇ ਸਨ
ਵੱਡਾ ਤੇਗ ਦੇ ਨਾਲ ਪਿਆਰ ਕਰਦੇ ਤੋੜੇ ਚੱਕਰਾਂ ਖੂਬ ਲਿਸ਼ਕਾਂਵਦੇ ਸਨ
ਦਾੜ੍ਹਾ ਗੁਰਮੁਖੀ ਸਿੱਧਾ ਹੀ ਰੱਖਦੇ ਸਨ ਤੇ ਮੁਛਹਿਰਿਆਂ ਤਾ ਚੜ੍ਹਾਂਵਦੇ ਸਨ
ਮਣਮਣ ਲੋਹਾ ਪਾਸ ਰੱਖਦੇ ਓਹ ਰਹਿਤ ਬਹਿਤ ਨੂੰ ਸਦਾ ਨਿਭਾਂਵਦੇ ਸਨ
ਬਹੁਤ ਰੰਗ ਸੁਰਮਈ ਸਫ਼ੇਦ ਸੋਹਣਾ ਨੀਲਾ ਸੂਹਾ ਨਾ ਅੰਗ ਲਗਾਂਵਦੇ ਸਨ
ਸੂਰਬੀਰ ਸਾਦੇ ਸਦਾ ਬਣੇ ਰਹਿੰਦੇ ਖਾਸ ੪ਬਣਤਰਾਂ ਨਹੀਂ ਬਨਾਂਵਦੇ ਸਨ
ਬੀਰਰਸ ਦੇ ਗਾਹਕ ਕਰਤਾਰਸਿੰਘਾ ਸ਼ੋਖਾਪਨ ਨਾ ਮੂਲੋਂ ਹੀ ਚਾਂਹਵਦੇ ਸਨ

---

੧ ਪਰਨੇ। ੨ ਦਾਤਰੀ। ੩ ਖੁਰਪਾ। ੪ ਦਿਖਾਵੇ ਦੇ ਕੰਮ।

ਵਾਕ ਕਵੀ

ਪੰਥ ਵਿਚ ਆਰਾਮ ਦੇ ਬੈਠ ਗਿਆ ਅੰਮ੍ਰਿਤਸਰ ਸਾਰੇ ਗੁਜ਼ਰਾਨ ਕਰਦੇ
ਜਿਹੜੀ ਆਮਦਨ ਆਉਂਦੀ ਵੰਡ ਖਾਂਦੇ ਸ਼ੁਕਰ ਕਰਕੇ ਭਜਨ ਭਗਵਾਨ ਕਰਦੇ
ਰਹੀ ਲੋੜ ਨ ਜੰਗ ਜਦਾਲ ਵਾਲੀ ਬਹੁਤੇ ਘਰਾਂ ਦੇ ਵਲ ਧਿਆਨ ਕਰਦੇ
ਲਗੇ ਜਾ ਬਪਾਰ ਵਿਹਾਰ ਅੰਦਰ ਖ਼ੇਤੀ ਬਾੜੀ ਬਪਾਰ ਦੁਕਾਨ ਕਰਦੇ
ਬਾਕੀ ਰਹੇ ਬੈਠੇ ਸੁਧਾਸਰ ਅੰਦਰ ਸੇਵਾ ਕਰ ਰਲ ਗੁਰੂ ਅਸਥਾਨ ਕਰਦੇ
ਹੋਸ਼ ਆ ਗਈ ਕੁਝ ਕਰਤਾਰ ਸਿੰਘਾ ਸਮਾਂ ਖੁਸ਼ੀਆਂ ਵਿਚ ਲੰਘਾਨ ਕਰਦੇ

ਭਾਈ ਮਨੀ ਸਿੰਘ ਜੀ ਨੇ ਆਦਿ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬੀੜ ਵਿਚ ਕੁਝ
ਸ਼ਬਦ ਕ੍ਰਮ ਦੀ ਬਦਲੀ ਕਰਨੀ

ਆਉਂਦੀ ਪੰਥ ਦੇ ਵਿਚ ਹੈ ਕਥਾ ਚਲੀ ਓਹ ਭੀ ਲਿਖ ਕੇ ਏਥੇ ਦਿਖਾਈ ਜਾਵੇ
ਮਨੀ ਸਿੰਘ ਜੀ ਗ੍ਰੰਥੀ ਹਰੀ ਮੰਦਰ ਮਿਲਿਆ ਕਿਵੇਂ ਸਰਾਪ ਸੁਣਾਈ ਜਾਵੇ
ਅਗੇ ਲਿਖਿਆ ਜਾਏਗਾ ਹਾਲ ਸਾਰਾ ਇਥੇ ਇਹੋ ਹੀ ਕਥਾ ਲਿਖਾਈ ਜਾਵੇ
ਓਨ੍ਹਾਂ ਮਨ ਦੇ ਵਿਚ ਵਿਚਾਰ ਕੀਤੀ ਗ੍ਰੰਥੀ ਸਾਹਿਬ ਦੀ ਚਾਲ ਬਦਲਾਈ ਜਾਵੇ
ਗੁਰਾਂ, ਭਗਤਾਂ ਦੀ ਬਾਣੀ ਰਲੀ ਮਿਲੀ ਵਖੋ ਵਖ ਇਹ ਕਰ ਦਿਖਲਾਈ ਜਾਵੇ
ਗੁਰਾਂ ਗੁਰਾਂ ਦੀ ਭੀ ਮਿਲੀ ਜੁਲੀ ਬਾਣੀ ਅੱਡ ਅੱਡ ਕਰ ਸਾਰੀ ਜਤਾਈ ਜਾਵੇ
ਇਕ ਰਾਗ ਅੰਦਰ ਬਾਣੀ ਇਕ ਗੁਰ ਦੀ ਜਿੰਨੀ ਹੋਇ ਸੋ ਵੱਖ ਕਢਾਈ ਜਾਵੇ
ਪਹਿਲਾਂ ਪਹਿਲੇ ਦੀ ਦੂਜੇ ਦੀ ਥਾਂ ਦੂਜੇ ਤੀਜੇ ਗੁਰੂ ਦੀ ਤੀਜੇ ਥਾਂ ਲਾਈ ਜਾਵੇ
ਏਸੇ ਤਰਾਂ ਸਾਰੀ ਨੰਬਰਵਾਰ ਕਰਕੇ ਰਾਗ ਰਾਗ ਦੇ ਵਿਚ ਸਧਾਈ ਜਾਵੇ
ਬਾਣੀ ਭਗਤਾਂ ਦੀ ਸਾਰੀ ਅੱਡ ਕਰਕੇ ਪਿਛੇ ਇਕਸੇ ਥਾਂ ਹੀ ਪਾਈ ਜਾਵੇ
ਸ਼ਬਦ ਲਭਣ ਦੇ ਵਿਚ ਸੌਖ ਹੋਵੇ ਏਸ ਤਰ੍ਹਾਂ ਦੀ ਬੀੜ ਬੰਨ੍ਹਾਈ ਜਾਵੇ
ਏਸੇ ਤਰ੍ਹਾ ਕੀਤਾ ਕਰਤਾਰ ਸਿੰਘਾ ਭਾਵੀ ਰਬ ਦੀ ਕਿਵੇਂ ਮਿਟਾਈ ਜਾਵੇ

ਪੰਥ ਨੇ ਭਾਈ ਮਨੀ ਸਿੰਘ ਜੀ ਨੂੰ ਸਰਾਪ ਦੇਣਾ

ਬੀੜ ਏਸੇ ਤਰ੍ਹਾਂ ਸ਼ੁਰੂ ਕਰ ਦਿਤੀ ਵੇਖ ਪੰਥ ਨੇ ਬੁਰਾ ਮਨਾਯਾ ਸੀ
ਗੁਰੂ ਗ੍ਰੰਥ ਸਾਹਿਬ ਰੂਪ ਦਸਾਂ ਗੁਰਾਂ ਭਾਈ ਸਾਹਿਬ ਨੇ ਰੂਪ ਉਲਟਾਯਾ ਸੀ
ਬੀੜ ਤੋੜ ਅਗੇ ਪਿਛੇ ਸ਼ਬਦ ਕੀਤੇ ਇਹ ਕੰਮ ਨ ਪੰਥ ਨੂੰ ਭਾਯਾ ਸੀ
ਸਤਿਗੁਰੂ ਸਰਬੱਗਯ ਜਿਉਂ ਕਰ ਗਏ ਭਾਈ ਸਾਹਿਬ ਕਿਉਂ ਨੁਕਸ ਕਢਾਯਾ ਸੀ
ਤੋੜੀ ਚਾਲ ਨ, ਗੁਰਾਂ ਦੇ ਅੰਗ ਤੋੜੇ ਏਸ ਲਈ ਸਰਾਪ ਸੁਨਾਯਾ ਸੀ
ਅੰਗ ਅੰਗ ਟੁਟਨ ਕਰਤਾਰ ਸਿੰਘਾ ਵਡਾ ਪੰਥ ਨੇ ਕੋਪ ਜਨਾਯਾ ਸੀ

ਵਾਕ ਕਵੀ

ਇਹ ਪੰਥ ਦਾ ਹੋਯਾ ਸਰਾਪ ਕਹਿੰਦੇ ਅਗੇ ਚਲਕੇ ਸਾਰਾ ਸੁਨਾਯਾ ਜਾਵੇ
ਏਸ ਘਟਨਾ ਤੋਂ ਪੰਥ ਸਿਦਕ ਦੇ ਦਾ ਪੂਰਾ ਪੂਰਾ ਅੰਦਾਜ਼ਾ ਲਗਾਯਾ ਜਾਵੇ
ਗੁਰੂ ਗ੍ਰੰਥ ਸਾਹਿਬ ਉਪਰ ਸਿੰਘਾਂ ਦਾ ਜੀ ਸੀ ਕਿੰਨਾ ਭਰੋਸਾ ਜਤਾਯਾ ਜਾਵੇ
ਦਸੋਂ ਗੁਰੂ ਅਭੁਲ ਸਰਬੱਗਜ ਹੋਏ ਨਿਸਚਾ ਪੰਥ ਨੂੰ ਸਾਫ ਦਿਖਾਯਾ ਜਾਵੇ
ਸਤਿਗੁਰੂ ਮੁਕੰਮਲ ਗੁਰੂ ਹੈਸਨ ਉਪਦੇਸ਼ ਮੁਕੰਮਲ ਹੀ ਗਾਯਾ ਜਾਵੇ
ਬਾਣੀਵਿਚਨਹੀਂ ਨੁਕਸ ਕਰਤਾਰਸਿੰਘਾ ਬਾਣੀ ਗੁਰੂਹੈਤਾਹੀਂਲਖਾਯਾ ਜਾਵੇ

੧ ਤਰਨਾ ਦਲ ਤੇ ਬੁਢਾ ਦਲ

ਸਤਾਰਾਂ ਸੌ ਇਕਾਨਵੇਂ ਬਿਕ੍ਰਮੀ ਨੂੰ ਦਰਬਾਰਾਸਿੰਘ ੨ਪ੍ਰਲੋਕ ਸਿਧਾਰਯਾ ਸੀ
ਇਹ ਬੜਾ ਦਾਨਾ ਸਰਦਾਰ ਹੈਸੀ ਕਾਜ ਪੰਥ ਦਾ ਬਹੁਤ ਸਵਾਰਯਾ ਸੀ
ਇਹਦੇ ਪਿਛੋਂ ਕੁਝ ਗੜਬੜੀਪੈਣਲਗੀ ਦਾਨੇਸਿੰਘਾਂਨੇਬੈਠ ਵਿਚਾਰਯਾ ਸੀ
ਲਾਂਘਾ ਲੰਘਣਾ ਇਕ ਥਾਂ ਖਰਾ ਔਖਾ ਕੱਠਾ ਪੰਥ ਹੋਯਾ ਦਿਲ ਧਾਰਯਾ ਸੀ
ਦੂਹ ਹਿਸਿਆਂ ਦੇ ਵਿਚ ਵੰਡ ਕਰੀਏ ਵਖੋ ਵਖ ਹੋ ਰਹਿਣ ਚਿਤਾਰਯਾ ਸੀ
ਕੀਤੇ ਜਥੇ ਜਵਾਨਾਂ ਦੇ ਵੱਖ ਜਾਵਨ ਬੁਢੇ ਰਹਿਣ ਇਕ ਥਾਂ ਸੰਭਾਰਯਾ ਸੀ
ਸ੍ਰੀ ਤਖਤ ਅਕਾਲ ਦੇ ਬੈਠ ਅਗੇ ਏਸ ਸਵਾਲ ਉਤੇ ਧਿਆਨ ਮਾਰਯਾ ਸੀ
ਕੀਤਾ ਪੰਥ ਮਨਜ਼ੂਰ ਕਰਤਾਰ ਸਿੰਘਾ ਹਿਸੇ ਦੋ ਕਰ ਪੰਥ ਖਲ੍ਹਾਰਯਾ ਸੀ

ਤਥਾ

ਜਥਾ ਇਕ ਜਵਾਨਾਂ ਦਾ ਚੁਣ ਲੀਤਾ ਬੁਢੇ ਇਕ ਥਾਂ ਕਰ ਖਲ੍ਹਾਰ ਦਿੱਤੇ
ਤਰਨਾਦਲ ਜਵਾਨਾਂ ਦਾ ਨਾਮ ਹੋਇਆ ਓਹਬਿਬੇਕਸਰਪਾਸ ਉਤਾਰ ਦਿੱਤੇ
ਦੇਗਾਂ ਲੋਹਾਂ ਕੜਾਹੇ ਸਪੁਰਦ ਕਰਕੇ ਨਾਲ ਤੰਬੂ ਕਨਾਤਾਂ ਅਪਾਰ ਦਿੱਤੇ
ਤੇ ਨਗਾਰੇ ਨਿਸ਼ਾਨ ਖਜ਼ਾਨਾਂ ਦੇ ਕੇ ਚੁਣ ਵਿਚੋਂ ਚੰਗੇ ਜਥੇਦਾਰ ਦਿੱਤੇ
ਬੁਢਾ ਦਲ ਹਰੀਮੰਦਰ ਗਿਰਦ ਰਿਹਾ ਸੋਚ ਸਮਝਕੇ ਕੰਮ ਸਵਾਰ ਦਿੱਤੇ
ਪੰਥ ਵਿਚ ਪਿਆਰ ਕਰਤਾਰ ਸਿੰਘਾ ਚੰਗੇ ਸਿੰਘਾਂ ਨੂੰ ਗੁਣ ਕਰਤਾਰ ਦਿੱਤੇ

ਤਰਨੇ ਦਲ ਦੇ ੰਖ ਹਿਸੇ ਹੋਣੇ

ਨਾ ਤਜਰਬਾਕਾਰ ਜਵਾਨ ਹੁੰਦੇ ਆਪੋ ਵਿਚ ਮੁੜ ਖਹਿਨ ਖਹਾਨ ਲੱਗੇ
ਦਾਣੇ ਪੱਠੇ ਮਾਮੂਲੀ ਹੀ ਗੱਲਾਂ ਉਤੋਂ ਕਈ ਵਾਰ ਫ਼ਸਾਦ ਉਠਾਨ ਲੱਗੇ
ਵਿਚ ਤੇਜ਼ੀ ਦੇ ਆ ਕੇ ਧਰ ਗੁਸੇ ਕਰ ਬੋਲ ਕੁਬੋਲ ਸੁਨਾਨ ਲੱਗੇ

੧ ਜਵਾਨ ਫੌਜ ਨੂੰ ਤਰਨਾ ਦਲ ਕਹਿੰਦੇ ਸਨ  ੨ ਸਾਵਨ ਦੇ ਮਹੀਨੇ।

ਬੁਢੇ ਦਲ ਅੰਦਰ ਜਦੋਂ ਖਬਰ ਹੋਈ ਸਾਰੇ ਬੈਠ ਦਲੀਲ ਦੁੜਾਨ ਲੱਗੇ
ਤਰਨਾ ਦਲ ਕੀਤਾ ਪੰਜੀਂ ਥਾਈਂ ਜਾਏ ਗੁਰਮਤਾ ਕਰ ਏਵੇਂ ਕਰਾਨ ਲੱਗੇ
ਵੰਡ ਕਰਕੇ ਇਉਂ ਕਰਤਾਰ ਸਿੰਘਾ ਜਥਿਆਂ ਵਿਚ ਪਿਆਰ ਵਧਾਨ ਲੱਗੇ

ਤਥਾ

ਸਾਰੇ ਪੰਥ ਦਾ ਵੱਡਾ ਦੀਵਾਨ ਕਰਕੇ ਸ੍ਰੀ ਤਖਤ ਹਜ਼ੂਰ ਸੁਣਾਇ ਦਿੱਤਾ
ਤਰਨਾ ਦਲ ਪੰਜੀਂ ਥਾਈਂ ਵੰਡਿਆ ਜੀ ਹਾਨਲਾਭ ਸਾਰਾ ਸਮਝਾਇ ਦਿੱਤਾ
ਜਿਹੜਾ ਜਿਹੜੇ ਜਥੇਵਿਚ ਚਾਹੇ ਰਹਿਣਾ ਰਹੇਓਥੇ ਹੀ ਭੇਦਮਿਟਾਇ ਦਿੱਤਾ
ਜਿਹੜਾ ਕੋਈ ਫਸਾਦ ਦੀ ਗਲਕਰੇ ਹੋਇਓਹ ਤਨਖਾਹੀਆ ਜਤਾਇ ਦਿੱਤਾ
ਸਾਰੇਸਿੱਖ ਸਤਿਗੁਰੂ ਦਾ ਰੂਪਭਾਈ ਬੁਰਾ ਕਹਿਣਵਾਲਾ ਪਾਪੀ ਗਾਇ ਦਿੱਤਾ
ਜਥੇ ਵੰਡ ਦਿਤੇ ਕਰਤਾਰ ਸਿੰਘਾ ਥਾਉਂ ਥਾਂ ਸਭ ਤਈਂ ਬੈਠਾਇ ਦਿੱਤਾ

ਪੰਜ ਜਥੇ

ਤਰਨੇ ਦਲ ਦੇ ਹੋ ਗਏ ਪੰਜ ਹਿਸੇ ਵਖੋ ਵਖਰੇ ਦਿਆਂ ਸੁਣਾ ਭਾਈ
ਪਹਿਲੇ ਜਥੇ ਦੇ ਇਹ ਜਥੇਦਾਰ ਬਣੇ ਜੋ ਸ਼ਹੀਦ ਸਰਦਾਰ ਸਦਾ ਭਾਈ
ਨੱਥਾਸਿੰਘ ਗੁਰਬਖਸ਼ਸਿੰਘ ਦੀਪਸਿੰਘਜੀ ਕਰਮਸਿੰਘ ਪ੍ਰੇਮਸਿੰਘ ਭਾ ਭਾਈ
ਅੰਮ੍ਰਿਤਸਰੀਏ ਪ੍ਰੇਮਸਿੰਘ ਧਰਮਸਿੰਘਦੋ ਦੂਜਾਇਨ੍ਹਾਂਦਾ ਜਥਾ ਗਿਨਾ ਭਾਈ
ਤੀਜਾ ਜਥਾ ਹੋਇਆ ਡੱਲੇਵਾਲੀਆਂ ਦਾ ਡੱਲੇ ਵਾਲੀਏ ਮੁਖੀ ਭਰਾ ਭਾਈ
ਗੁਰਦਯਾਲਹਰਦਯਾਲਸਿੰਘਨਾਮ ਓਹਨਾਂਹੈਸਨ ਬੜੇਹੁਸ਼ਿਆਰਦਨਾ ਭਾਈ
ਇਹਨਾਂਨਾਲਦੁਸੰਧਾਸਿੰਘਗਿੱਲਮਿਲਿਆ ਫਤਹਸਿੰਘਭਗਤੂਕਾਲਖਾ ਭਾਈ
ਚੌਥੇ ਜਥੇ ਦੇ ਮੁਖੀਏ ਹੋਇ ਬਾਵੇ ਦਾਨੇ ਪੁਰਸ਼ ਹੈਸਨ ਸਮਝਾ ਭਾਈ
ਕਾਹਨਸਿੰਘ ਬਿਨੋਦਸਿੰਘ ਸਿੰਘ ਮੀਰੀ ਬਾਘ ਸਿੰਘ ਕਲਾਲ ਦਿਖਾ ਭਾਈ
ਜਥੇ ਪੰਜਵੇਂ ਦੇ ੧ਬੀਰ ਸਿੰਘ ਹੋਰੀ ਕਰਨ ਸਿੰਘ ਹਰਿ ਅਮਰ ਬਤਾ ਭਾਈ
ਇਕ ਇਕ ਨਗਾਰਾ ਨਿਸ਼ਾਨ ਦੇਕੇ ਵਖੋ ਵੱਖ ਇਹ ਦਿਤੇ ਕਰਾ ਭਾਈ
ਜਥੇਦਾਰ ਬੁਢੇ ਕਰਤਾਰ ਸਿੰਘਾ ਤਰਨੇ ਦਲ ਦੇ ਦਿਤੇ ਬਣਾ ਭਾਈ

ਬੁਢਾ ਦਲ

ਜਥੇਦਾਰ ਕਪੂਰਸਿੰਘ ਰਿਹਾ ਵੱਡਾ ਦੋਹਾਂ ਦਲਾਂ ਦੇ ਸਿਰ ਸਰਦਾਰ ਸਮਝੋ
ਬੁਢੇ ਦਲ ਦੇ ਵਿਚ ਜੋ ਮੁਖੀਏ ਸਨ ਕਹਾਂ ਉਨ੍ਹਾਂ ਦੇ ਨਾਮ ਉਚਾਰ ਸਮਝੋ
ਭਗਤ ਸਿੰਘ ਮੋਦੀ ਸਾਰੇ ਪੰਥ ਦਾ ਸੀ ਹਰੀ ਸਿੰਘ ਲੰਗਰ ਮੁਖਤਾਰ ਸਮਝੋ

੧ ਮਜ਼ਬੀ (ਰੰਗਰੇਟਾ

੧ ਬੁਢਾਸਿੰਘਦੇਸੀ ਹਰੀਸਿੰਘ ਭਾਈਗਰਜਾਸਿੰਘ ਹਰਦਿਤਸਿੰਘਚਾਰ ਸਮਝੋ
ਸਜਨਸਿੰਘਈਸ਼ਰਸਿੰਘਗਿਆਨਸਿੰਘਸੀ ਸਾਧੂਸਿੰਘਦੇਵਾਸਿੰਘਸਾਰ ਸਮਝੋ
ਹਰੀਸਿੰਘਮੁਖਈ ਬਿਰਾਜਸਿੰਘ ਜੀ ਜੱਸਾਸਿੰਘ ਤਰਖਾਣ ਹੁਸ਼ਿਆਰ ਸਮਝੋ
ਭੋਮਾ ਸਿੰਘ ਅਤਰ ਸਿੰਘਸਿੰਘ ਸ਼ੀਂਹਾ ਬਦਨਸਿੰਘ ਜਿਹੇ ਪੰਜ ਮਾਰ ਸਮਝੋ
ਕਿਹਰਸਿੰਘਬੱਜਰ, ਘਨਘੋਰਸਿੰਘ ਭੀ ਇਹ ਮੁਖੀਏ ਸਨ ਜਥੇਦਾਰ ਸਮਝੋ
ਜਥੇਦਾਰੀ ਨਵਾਬ ਕਪੂਰ ਸਿੰਘ ਦੀ ਹੋਈ ਪੰਥ ਦੇ ਤਾਈਂ ਗੁਣਕਾਰ ਸਮਝੋ
ਅਗੇ ਆਵੇਗਾ ਹਾਲ ਕਰਤਾਰਸਿੰਘਾ ਪੰਥ ਵਧਿਆ ਜਿਵੇਂ ਬਲਧਾਰ ਸਮਝੋ

ਸਿੰਘਾਂ ਦੇ ਦਲਾਂ ਨੇ ਦੇਸ਼ ਦਾ ਦੌਰਾ ਕਰਨਾ

ਦਲ ਸਿੰਘਾਂ ਦਾ ਬਹੁਤ ਜਾਗੀਰਥੋੜੀ ਝੱਟਲੰਘੇਨਾ ਖਿਆਲ ਦੁੜਾਨ ਲੱਗੇ
ਬਹੁਤ ਸਿੰਘ ਤਾਂ ਘਰਾਂ ਨੂੰ ਚਲੇ ਗਏ ਵਾਹੀ ਖੇਤੀ ਬਪਾਰ ਚਲਾਨ ਲੱਗੇ
ਤਰਨਾ ਦਲ ਜਥੇ ਹੋ ਕੇ ਖਿੰਡ ਗਿਆ ਸਿੰਘ ਫਿਰਕੇ ਝਟ ਲੰਘਾਨ ਲੱਗੇ
ਵਲ ਮਾਲਵੇ ਦੇ ਨਿਕਲ ਗਏ ਬਹੁਤੇ ਕੁਝ ਰਾਜਪੂਤਾਨੇ ਨੂੰ ਜਾਨ ਲੱਗੇ
ਬੁਢਾ ਦਲ ਭੀ ਅੰਤ ਨੂੰ ਵਿਛੜ ਗਿਆ ਦੌਰਾ ਹਾਂਸੀ ਹਸਾਰ ਕਰਾਨ ਲੱਗੇ
ਪਿਛੇ ਰਹੇ ਨਵਾਬ ਕਪੂਰ ਸਿੰਘ ਜਹੇ ਗੁਰ ਧਾਮ ਦੀ ਸੇਵਾ ਕਮਾਨ ਲੱਗੇ
ਦਾਬਾ ਸਿਰ ਲਾਹੌਰ ਤੋਂ ਉਠ ਗਿਆ ਫੇਰ ਹਾਕਮ ਖੁਸ਼ੀ ਮਨਾਨ ਲੱਗੇ
ਸਿੰਘ ਹੋਇ ਕਮਜੋਰ ਕਰਤਾਰ ਸਿੰਘਾ ਦੁਗਲ ਸੂਬੇ ਦੇ ਤਈਂ ਸੁਨਾਨ ਲੱਗੇ

ਸੂਬੇ ਖਾਨ ਬਹਾਦਰ ਨੇ ਜਾਗੀਰ ਬੰਦ ਕਰਕੇ ਨਵਾਬ ਕਪੂਰ ਸਿੰਘ ਨੂੰ ਲਿਖਣਾ

ਸੂਬੇ ਵੇਖਿਆ ਸਿੰਘਾਂ ਦਾ ਜੋਰ ਟੁਟਾ ਏਸ ਵੇਲੇ ਨੂੰ ਹਥੋਂ ਗਵਾਈਏ ਨ
੨ਸਮਦੂ ਖਾ ਤੇ ਲੱਖੂ ਨੇ ਰਾਇ ਦਿਤੀ ਏਸ ਮੌਕੇ ਨੂੰ ਹੁਣ ਖੁੰਝਾਈਏ ਨ
ਰਲ ਮਿਲ ਸਲਾਹ ਕਰ ਵਲ ਸਿੰਘਾਂ ਲਿਖ ਘੱਲਦੇ ਗਲ ਭੁਲਾਈਏ ਨ
ਬਾਦਸ਼ਾਹ ਨੇ ਬੰਦ ਜਾਗੀਰ ਕੀਤੀ ਹੁਕਮ ਆ ਗਿਆ ਝੂਠ ਸੁਣਾਈਏ ਨ
ਜੀ ਕਰੇ ਸਿੰਘੋ ਕਰੋ ਨੌਕਰੀ ਆ ਅਗੋਂ ਆਸ ਜਗੀਰ ਰਖਾਈਏ ਨ
ਨਹੀਂ ਤਾਂ ਜਾਂਪਿੰਡੀਂ ਕਰੋਖੇਤੀਆਂ ਜੀਅਸੀਂ ਜਿਮੀਂ ਨੂੰ ਮਾਮਲਾ ਲਾਈਏ ਨ
ਹੋਰ ਕਰੋ ਰੁਜਗਾਰ ਜੋ ਚਿੱਤ ਕਰੇ ਕੋਈ ਡੰਨ ਮਹਿਸੂਲ ਉਗਰਾਹੀਏ ਨ
ਸਿੰਘ ਸੂਬੇ ਨੂੰ ਲਿਖਣ ਕਰਤਾਰ ਸਿੰਘਾ ਤੇਰਾ ਦਾਉ ਅਸੀਂ ਹੁਣ ਖਾਈਏ ਨ

---

੧ ਬੁਢਾ ਸਿੰਘ ਦੇਸੀ ਮਹਾਰਾਜੇ ਰਣਜੀਤ ਸਿੰਘ ਜੀ ਦਾ ਪੜਦਾਦਾ ਸੀ।
੨ ਸਮਦੂ ਖਾਂ ਅਸਲਮ ਖਾਂ ਦੇ ਮਰਨ ਪਿਛੋਂ ਨਾਇਬ ਹੋਯਾ ਸੀ।

ਨਵਾਬ ਕਪੂਰ ਸਿੰਘ ਨੇ ਸੂਬੇ ਨੂੰ ਜਵਾਬ ਲਿਖਣਾ

ਲਿਖਯਾਜਵਾਬ ਨਵਾਬ ਕਪੂਰਸਿੰਘਨੇ ਤੁਹਾਡਾ ਨਹੀਂ ਸਾਨੂੰ ਇਤਬਾਰ ਸੂਬੇ
ਤੁਸੀਂ ਮਕਰ ਫਰੇਬ ਦੇ ਪੁਤਲੇ ਹੋ ਦਗਾ ਕਰਨ ਦਾ ਤੁਹਾਡਾ ਵਿਹਾਰ ਸੂਬੇ
ਤੁਹਾਡੀ ਅਗੇ ਹੀ ਸਾਨੂੰ ਉਮੇਦ ਨ ਸੀ ਝੂਠਾ ਗੰਢ ਹੈਸੀ ਦਿਨ ਚਾਰ ਸੂਬੇ
ਅਸਾਂ ਮੰਗੀਆਂ ਕਦੋਂ ਜਾਗੀਰਾਂ ਹੈਸਨ ਆਪੇ ਰਹੇ ਹੋ ਜਾਲ ਪਸਾਰ ਸੂਬੇ
ਤੁਹਾਥੋਂ ਮੰਗਕੇ ਪਰਗਣੇ ਕੀਹ ਲੈਣੇ ਮੁਲਕ ਲਵਾਂਗੇ ਜ਼ੋਰ ਤਲਵਾਰ ਸੂਬੇ
ਸਚੇ ਸਾਹਿਬ ਦੀ ਨੌਕਰੀ ਅਸਾਂ ਕੀਤੀ ਹੋਰ ਕਿਸੇ ਦੇ ਨਹੀਂ ਤਾਬੇਦਾਰ ਸੂਬੇ
ਹਾਲਾ ਸਿੰਘਾਂ ਨੇ ਦੇਵਣਾ ਕਦੋਂ ਤੈਨੂੰ ਲੈਣਾ ਪੰਥ ਨੇ ਦੇਸ ਇਹ ਮਾਰ ਸੂਬੇ
ਜੋਰ ਲਾ ਲੈ ਤੂੰ ਜੇਹੜਾ ਲੱਗਦਾ ਏ ਚੁਕ ਆਪਣੇ ਸਿਰ ਲੈ ਭਾਰ ਸੂਬੇ
ਕਈ ਵਾਰ ਧੋਖੇ ਅਸੀਂ ਖਾ ਚੁਕੇ ਕੀਤੇ ਦਗੇ ਤੁਸਾਂ ਬਾਰ ਬਾਰ ਸੂਬੇ
ਜਹੇ ਤੁਸੀਂ ਤਹੇ ਅਸੀਂ ਕਰਤਾਰ ਸਿੰਘਾ ਬਣੇ ਮੇਲ ਨਾ ਹੁਣ ਵਿਚਾਰ ਸੂਬੇ

੧੭੯੨ ਨੂੰ ਜਾਗੀਰ ਦੇ ਬੰਦ ਹੋਣ ਤੇ ਫਿਰ ਲੁਟ ਮਾਰ ਸ਼ੁਰੂ

ਭੈੜੇ ਹਾਕਮਾਂ ਨੇ ਫੇਰ ਛੇੜ ਛੇੜੀ ਭੈੜੇ ਖੋਟੇ ਵਜੀਰਾਂ ਸਲਾਹ ਦਿੱਤੀ
ਅਮਨ ਦੇਸ ਦਾ ਉਹਨਾ ਸੁਖਾਯਾ ਨਾ ਕਲ੍ਹਾ ਜ਼ਾਲਮਾਂ ਫੇਰ ਹਿਲਾ ਦਿੱਤੀ
ਹੋਯਾ ਬੈਠਿਆਂ ਝੱਟ ਲੰਘਾਣ ਔਖਾ ਅੰਤ ਸਿੰਘਾਂ ਭੀ ਫਤਹ ਗਜਾ ਦਿੱਤੀ
ਨੇੜੇ ਤੇੜੇ ਜਿਹੜੇ ਜੱਥੇ ਫਿਰਦੇ ਸਨ ਲੁਟ ਮਾਰ ਮੁੜ ਓਹਨਾਂ ਮਚਾ ਦਿੱਤੀ
ਪਿਆ ਦੇਸ ਅੰਦਰ ਫੇਰ ਆਇ ਰੌਲਾ ਹੋਨੀ ਖੇਡਣੀ ਸ਼ੁਰੂ ਕਰਾ ਦਿੱਤੀ
ਓਧਰ ਸੂਬੇ ਨੇ ਭੀ ਕਰਤਾਰ ਸਿੰਘਾ ਫੌਜ ਫੇਰ ਲਾਹੌਰੋਂ ਚੜ੍ਹਾ ਦਿੱਤੀ

ਸੂਬੇ ੧ ਖਮੁਲਸ ਖਾਂ ਸਮਦੂ ਖਾਂ ਤੇ ਲਖੂ ਦੀ ਤਾਬਿਆ ਫੌਜ ਚੜ੍ਹਾਣੀ

ਸਾਲ ਬਾਨਵੇਂ ਵਿਚ ਆਰਾਮ ਰਿਹਾ ਨਹੀਂ ਸੀ ਫੌਜ ਨੇ ਕਿਤੇ ਚੜ੍ਹਾਈ ਕੀਤੀ
ਇਹ ਚਾਲ ਸੁਖਾਈ ਨ ਭੈੜਿਆਂ ਨੂੰ ਓਹਨਾਂ ਸੂਬੇ ਨੂੰ ਚੁਕ ਚੁਕਾਈ ਕੀਤੀ
ਕੱਤਕ ਮਾਹ ਬਾਨ੍ਹਵੇਂ ਸਾਲ ਸਮਝੋ ਫੌਜ ਦਸ ਹਜ਼ਾਰ ਲੈ ਧਾਈ ਕੀਤੀ
ਉਤੇ ਸਿੰਘਾਂ ਦੇ ਫੇਰ ਤੂਫਾਨ ਚੜ੍ਹਿਆ ਪਿੰਡਾਂਵਿਚ ਚੜ੍ਹ ਮਾਰ ਕੁਟਾਈ ਕੀਤੀ
ਮੁੜ ਫੇਰ ਓਸੇ ਤਰ੍ਹਾਂ ਪਿਆ ਰੌਲਾ ਲੱਖੂ ਚੰਦਰੇ ਨੇ ਚਤੁਰਾਈ ਕੀਤੀ
ਬੁਢਾ ਬਲ ਥੋੜਾ ਸੁਧਾਸਰ ਹੈਸੀ ਓਹਨਾਂ ਸਣਕੇ ਕਮਰ ਕਸਾਈ ਕੀਤੀ
ਓਹ ਗੁਰੂ ਕੀ ਬੀੜ ਨੂੰ ਉਠ ਤੁਰੇ ਅਗੋਂ ਫੌਜ ਨੇ ਰੋਕ ਰੁਕਾਈ ਕੀਤੀ
ਪਾਸ ਚੂਹਣੀਆਂ ਦੇ ਕਰਤਾਰਸਿੰਘਾ ਅੜਬੋੜੀ ਜਹੀ ਸਿੰਘਾਂ ਲੜਾਈ ਕੀਤੀ

੧ ਮੁਖਲਸ ਖਾਂ ਖਾਨ ਬਹਾਦਰ ਦਾ ਭਤੀਜਾ ਸੀ।

### ਚੂਹਣੀਆਂ ਦੇ ਪਾਸ ਬੁਢੇ ਦਲ ਨਾਲ ਲੜਾਈ

ਤਰਨਾ ਦਲ ਕਿਤੇ ਦੂਰ ਗਿਆ ਹੈਸੀ ਬੁਢਾਂ ਦਲ ਭੀ ਖਿੰਡਖਿੰਡਾਇ ਗਿਆ
ਜੱਥਾ ਰਿਹਾ ਨਵਾਬ ਕਪੂਰ ਸਿੰਘ ਦਾ ਘੇਰੇ ਵੈਰੀਆਂ ਦੇ ਓਹੋ ਆਇ ਗਿਆ
ਤੇਈਕੱਤਕ ਸਤਾਰਾਂ ਸੌ ਬਾਂਨਵੇਂ ਸੀ ਕਾਲ ਬਹੁਤਿਆਂ ਨੂੰ ਓਥੇਖਾਇ ਗਿਆ
ਦੋੜਾ ਚਿਰ ਵੰਗੀ ਓਥੇ ਤੇਗ ਖੜਕੀ ਬੁਢਾਦਲ ਫੇਰ ਪੈਰ ਖਿਸਕਾਇ ਗਿਆ
ਵੈਰੀ ਦਸ ਹਜਾਰ ਤੇ ਸਿੰਘ ਥੋਹੜੇ ਪੈਰ ਸੋਚ ਨਵਾਬ ਹਟਾਇ ਗਿਆ
ਏਨੇ ਚਿਰ ਦੇ ਵਿਚ ਕਰਤਾਰ ਸਿੰਘ ਕਾਲ ਕੁਝ ਦਾ ਕੁਝ ਬਣਾਇ ਗਿਆ

### ਵਾਕ ਕਵੀ

ਕੁਤਬ ਦੀਨ ਸਲਾਬਤ ਖਾਨ ਮਰਿਆ ਸਮਦੂ ਖਾ ਦਾ ਖਾਸ ਜੁਵਾਈ ਸਮਝੋ
ਹੋਰ ਕਈ ਸਰਦਾਰ ਸਪਾਹੀ ਮੋਏ ਥੋਹੜਾ ਚਿਰ ਹੀ ਹੋਈ ਲੜਾਈ ਸਮਝੋ
ਰਾਮਸਿੰਘ ਬਿਨੋਦਸਿੰਘ ਸਿੰਘ ਗਰਜਾ ਤਿੰਨੇ ਕਰ ਗਏ ਓਥੇ ਚੜ੍ਹਾਈ ਸਮਝੋ
ਬੁਢਾ ਦਲ ਨਿਕਲਗਿਆ ਵੈਰੀਆਂ ਤੋਂ ਕੀਤੀਮਾਲਵੇ ਦੇ ਵਲਧਾਈ ਸਮਝੋ
ਬਿਨਾਂ ਸਿੰਘਾਂ ਦੇ ਹੋਯਾ ਪੰਜਾਬਖਾਲੀ ਦਿਤੀ ਹਾਕਮਾਂ ਪਾਇ ਦੁਹਾਈ ਸਮਝੋ
ਕ੍ਰਿਤੀ ਸਿੰਘਾਂ ਨੂੰ ਲੁਟ ਬਰਬਾਦ ਕੀਤਾ ਸ਼ਾਮਤ ਹਿੰਦੂਆਂ ਦੀ ਮੁੜ ਆਈ ਸਮਝੋ
ਫਿਰ ਤੁਰਕੇ ਫ਼ੌਜ ਲਾਹੌਰ ਪਹੁੰਚੀ ਪਾਈ ਸਿੰਘਾਂ ਤੇ ਫਤੇ ਸੁਣਾਈ ਸਮਝੋ
ਸਿੰਘਨਿਕਲ ਗਏਦੂਰ ਕਰਤਾਰ ਸਿੰਘਾ ਕਲਾਪੰਥਦੀ ਫੇਰ ਬਿਰਲਾਈ ਸਮਝੋ

### ਬੁਢੇ ਦਲ ਨੇ ਮਾਲਵੇ ਨੂੰ ਜਾਣਾ

ਸਿਧੇ ਨਿਕਲ ਕਸੂਰ ਫੀਰੋਜ਼ਪੁਰ ਨੂੰ ਸਿੰਘ ਮਾਲਵੇ ਨੂੰ ਗਏ ਧਾਇ ਭਾਈ
ਦੌਰਾ ਕਰਦੇ ਪਿੰਡਾਂ ਦੇ ਵਿਚ ਫਿਰਦੇ ਗੁਰ ਸਿਖੀ ਨੂੰ ਰਹੇ ਵਧਾਇ ਭਾਈ
ਲੋਕ ਕਰਦੇ ਅਦਬ ਕਪੂਰ ਸਿੰਘ ਦਾ ਜਥੇਦਾਰ ਵੱਡਾ ਦਿਲ ਲਾਇ ਭਾਈ
ਅੰਮ੍ਰਿਤ ਦੇਗ ਪ੍ਰਵਾਹ ਚਲਾਇ ਦਿਤਾ ਗੱਫੇ ਖੁਲੇ ਨਵਾਬ ਵਰਤਾਇ ਭਾਈ
ਸਿੰਘ ਸਜਗਏ ਬਰਨਾਲੇਵੰਨੇਬਾਬਾ ਆਲਾ ਮਿਲਿਆ ਅਗੋਂ ਆਇ ਭਾਈ
ਓਹ ਲੈ ਗਿਆ ਆਪਣੀ ਰਾਜਧਾਨੀ ਵੱਡਾ ਪੰਥ ਦਾ ਅਦਬ ਬਜਾਇ ਭਾਈ
ਅੰਮ੍ਰਿਤ ਛਕਕਰਕੇ ਆਲਾਂਸਿੰਘ ਬਣਿਆਂ ਤਿੰਨਾਂ ਪੁਤ੍ਰਾਂ ਤਈਂ ਛਕਾਇ ਭਾਈ
ਦਿਲ ਲਾ ਕੇ ਪੰਥ ਦੀ ਟਹਿਲ ਕੀਤੀ ਖੇਸ ਲੁੰਗੀਆਂ ਬਹੁਤ ਦੁਵਾਇ ਭਾਈ
ਕਰ ਬਾਹੀਏ ਦਾ ਸੈਰ ਕਰਤਾਰ ਸਿੰਘਾ ਰੁਖ ਕੋਟਲੇ ਨੂੰ ਪਰਤਾਇ ਭਾਈ

ਤਥਾ

ਬਰਨਾਲਿਓਂ ਪਿਛਾਂਹ ਨੂੰ ਫੇਰ ਪਰਤੇ ਦੇਸ ਮਾਲਵੇ ਸੈਰ ਸ਼ਿਕਾਰ ਕਰਦੇ
ਅੜਦਾ ਖਾਨ ਅਮੀਰ ਜੇ ਕੋਈ ਅਗੇ ਲੈਂਦੇ ਖਬਰ ਓਹਦੀ ਚੰਗੀ ਮਾਰ ਕਰਦੇ
ਲੁਟ ਕਾਕੜਾ ਹੋ ਕੇ ਕੋਟਲੇ ਥੀਂ ਵਲ ਖ਼ੰਨੇ ਸਰਹਿੰਦ ਮੁਹਾਰ ਕਰਦੇ
੧ਨਥੂ ਮਿਸਤ੍ਰੀ ਲਈ ਹਥਿਆਰ ਜਾਂਦਾ ਖੋਹ ਓਸ ਪਾਸੋਂ ਹੌਲਾ ਭਾਰ ਕਰਦੇ
ਹੱਥ ਫੇਰਿਆ ਜਾ ਸਰਹਿੰਦ ਅੰਦਰ ਲੁਟ ਖਾਨ ਅਮੀਰ ਖੁਆਰ ਕਰਦੇ
ਓਥੋਂ ਪਾਇਲ ਦੀਆਂ ਪਾਲਾਂ ਤੋੜੀਆਂ ਜਾ ਏਸੇ ਤਰ੍ਹਾਂ ਹੀ ਦਿਨ ਗੁਜ਼ਾਰ ਕਰਦੇ
ਪੂਰਾ ਸਾਲ ਫਿਰ ਕਰ ਬਤੀਤ ਕੀਤਾ ਫੇਰ ਵਲ ਪੰਜਾਬ ਉਲਾਰ ਕਰਦੇ
ਦੀਪਮਾਲਾ ਦਾ ਮੇਲਾ ਕਰਤਾਰ ਸਿੰਘਾ ਅੰਮ੍ਰਿਤਸਰੀ ਕਰੀ ਇਹ ਵਿਚਾਰ ਕਰਦੇ

ਬੁਢੇ ਦਲ ਨੇ ੧੭੯੩ ਦੀ ਦੀਪਮਾਲਾ ਦਾ ਮੇਲਾ ਕਰਨ ਆਉਣਾ

ਪੂਰਾ ਮਾਲਵੇ ਸਾਲ ਬਤੀਤ ਹੋਯਾ ਵਾਗਾਂ ਪਿਛਾਂਹ ਨੂੰ ਫੇਰ ਪਰਤਾਈਆਂ ਜੀ
ਮੇਲਾ ਕਰਨਾ ਗੁਰੂ ਅਸਥਾਨ ਜਾਕੇ ਬੁਢੇ ਦਲ ਨੇ ਇਹ ਠਹਿਰਾਈਆਂ ਜੀ
ਅਸੂ ਮਾਹ ਸਤਾਰਾਂ ਸੌ ਤ੍ਰਿਆਨਵੇਂ ਨੂੰ ਸਿੰਘ ਕਰ ਆਏ ਪਿਛਾਂ ਧਾਈਆਂ ਜੀ
ਮਾਝੇ ਵਿਚ ਥਾਂ ਥਾਂ ਨਮੂਦਾਰ ਹੋਇ ਸੂਬੇ ਖਬਰਾਂ ਇਹ ਸੁਣ ਪਾਈਆਂ ਜੀ
ਸਿੰਘ ਫੇਰ ਪੰਜਾਬ ਦੇ ਵਿਚ ਆਇ ਪਾਪੀ ਸੋਚੀਆਂ ਫੇਰ ਬੁਰਿਆਈਆਂ ਜੀ
ਅਗੋਂ ਰੋਕਣੇ ਲਈ ਕਰਤਾਰ ਸਿੰਘਾ ਫੌਜਾਂ ਸੂਬੇ ਨੇ ਫੇਰ ਚੜ੍ਹਾਈਆਂ ਜੀ

ਗੁਰੂ ਕੀ ਬੀੜ ਵਿਚ ਬੁਢੇ ਦਲ ਨਾਲ ਸੂਬੇ ਦੀ ਫੌਜ ਦੀ ਮੁਠ ਭੇੜ

ਹੈਬਤ ਖਾਂ ਜਮਾਲ ਖਾਂ ਚੁਣ ਲਏ ਨਾਲ ਤੀਸਰਾ ਖਾਨ ਤਾਤਾਰ ਭਾਈ
ਦੁਨੀਚੰਦ ਭਤੀਜਾ ਜੋ ਲੱਖੂ ਦਾ ਸੀ ਮੋਹਰੀ ਫੌਜ ਦਾ ਹੋਇਆ ਬੁਰਯਾਰ ਭਾਈ
ਲੱਖੂ ਨਾਲ ਪਾਪੀ ਅਗੇ ਹੋ ਟੁਰਿਆ ਫੌਜ ਲੈਕੇ ਸਤ ਹਜ਼ਾਰ ਭਾਈ
ਸਿੰਘ ਉਤਰੇ ਗੁਰੂ ਦੀ ਬੀੜ ਹੈਸਨ ਘੇਰਾ ਜਾ ਪਾਯਾ ਢੋਲ ਮਾਰ ਭਾਈ
ਬੁਢਾ ਦਲ ਥੋੜਾ ਵੈਰੀ ਬਹੁਤ ਹੈਸਨ ਪੈਰ ਸਕੇ ਨਾ ਚੰਗੇ ਸੰਭਾਰ ਭਾਈ
ਸਿੰਘ ਲੜਦੇ ਹਟ ਗਏ ਚੂਹਣੀਆਂ ਨੂੰ ਪਿਛੇ ਲਗੇ ਵੈਰੀ ਖੂਨ ਖਾਰ ਭਾਈ
ਤਰਨਾ ਦਲ ਥੋੜਾ ਸਾਂਦਲਬਾਰ ਹੈਸੀ ਹੋਈ ਉਨ੍ਹਾਂ ਤਾਈਂ ਜਦੋਂ ਸਾਰ ਭਾਈ
ਕੀਤਾ ਉਨ੍ਹਾਂ ਨੇ ਧਾਵਾ ਕਰਤਾਰ ਸਿੰਘਾ ਵੀਰ ਵੀਰਾਂ ਦੇ ਹੋਇ ਮਦਦਗਾਰ ਭਾਈ

ਸੂਬੇ ਦੀ ਫੌਜ ਨੂੰ ਹਾਰ

ਬੁਢੇ ਦਲ ਨੂੰ ਆ ਤਰਨਾ ਦਲ ਮਿਲਿਆ ਫੇਰ ਆਪਣੇ ਪੈਰ ਸੰਭਾਰਦੇ ਜੀ

---

੧ਨੱਥੂ ਮਿਸਤ੍ਰੀ ਪਿੰਡ ਔਲੇਵਾਲ ਦਾ ਸੀ ਤੇ ਸੂਬੇ ਸਰਹਿੰਦ ਵਾਸਤੇ ਹਥਿਆਰ ਲਈ ਜਾਂਦਾ ਸੀ।

ਕਦੇ ਸਿੰਘ ਪਿਛੇ ਕਦੇ ਫੌਜ਼ ਪਿਛੇ ਦੋਵੇਂ ਦਲ ਪਏ ਵੇਲਾ ਤਾੜਦੇ ਜੀ
ਹੁਜਰੇ ਸ਼ਾਹ ਮੁਕੀਮ ਦੇ ਪਾਸ ਜਾ ਕੇ ਫੌਜੀ ਲੋਕ ਸਾਰੇ ਡੇਰਾ ਡਾਰਦੇ ਜੀ
ਸਿੰਘਾਂ ਜਾ ਘੇਰਾ ਓਥੇ ਪਾਇ ਲਿਆ ਸਿਰ ਵੈਰੀ ਦੇ ਚੜ੍ਹ ਲਲਕਾਰਦੇ ਜੀ
ਦੋਹਾਂ ਪਾਸਿਆਂ ਤੋਂ ਤੇਗ ਖ਼ੂਬ ਚਲੀ ਜੋਧੇ ਮਨਾਂ ਦੇ ਗੁਬਰ ਨਕਾਰਦੇ ਜੀ
ਫੌਜ ਐਵੇਂ ਹੀ ਛਡ ਮੈਦਾਨ ਨੱਠੀ ਸਿੰਘ ਸਇਆਂ ਨੂੰ ਪਾਰ ਉਤਾਰਦੇ ਜੀ
ਮੁਰਦੇ ਕੋਹਾਂ ਦੇ ਵਿਚ ਖਲਾਰ ਦਿਤੇ ਧੱਕ ਵਿਚ ਲਾਹੌਰ ਦੇ ਵਾੜਦੇ ਜੀ
ਦੁਨੀ ਚੰਦ ਜਮਾਲ ਤਾਤਾਰ ਤਿੰਨੇ ਹੋ ਗਏ ਲੁਕਮੇ ਤਲਵਾਰ ਦੇ ਜੀ
ਲੱਖੂ ਬਚ ਰਹਿੰਦਾ ਪਾਪੀ ਹਰ ਵਾਰੀ ਸਿੰਘ ਓਸ ਉਤੇ ਹਲੇ ਮਾਰਦੇ ਜੀ
ਰਹਿੰਦਾਹਟਿਆਪਿਛਾਂਹਕਰਤਾਰਸਿੰਘਾ ਵਿਚਆਉਂਦਾ ਨ ਵਰ੍ਹਦੇਸਾਰ ਦੇ ਜੀ

ਸਿੰਘਾਂ ਦਾ ਮਾਝੇ, ਦੁਆਬ ਰਿਆੜਕੀ ਵਿਚ ਦੌਰਾ

ਫੌਜ ਵਿਚ ਲਾਹੌਰ ਦੇ ਜਾਏ ਬੈਠੀ ਦੇਸ ਸੋਧ ਨੂੰਣੇ ਸਿੰਘ ਤਿਆਰ ਹੋਏ
ਅੰਮ੍ਰਿਤਸਰ ਲਾਹੌਰ ਗੁਰਦਾਸਪੁਰੇ ਕਲਾਨੌਰ ਵਟਾਲਿਓਂ ਪਾਰ ਹੋਏ
ਕੁਝ ਲੰਘਕੇ ਰਾਵੀਓਂ ਅਗਾਂਹ ਹੋਏ ਪਸਰੂਰ ਸਲਕੋਟ ਸ਼ੁਮਾਰ ਹੋਏ
ਸੰਬੜਿਆਲ ਤੇ ਸੋਧਰਾ ਲੁਟਿਆ ਜਾ ਵਜ਼ੀਰਾਬਾਦ ਕੁੰਜਾਹ ਉਡਾਰ ਹੋਏ
ਅਲੀਗੜ੍ਹ ਤੇ ਦੂਆ ਰਸੂਲ ਨਗਰ ਸ਼ੇਰਕਪੁਰ ਜਾਕੇ ਨਮੂਦਾਰ ਹੋਏ
ਏਸੇ ਤਰਾਂ ਲਾਹੌਰ ਦੇ ਇਰਦ ਗਿਰਦੇ ਸਿੰਘ ਜ਼ਾਲਮਾਂ ਸਿਰ ਅਸਵਾਰ ਹੋਏ
ਪਿਆ ਹਾਕਮਾਂ ਨੂੰ ਆਕੇ ਫਿਕਰ ਭਾਰਾ ਕਾਜ਼ੀਮੁਲਾਂ ਭੀ ਬੜੇ ਲਾਚਾਰ ਹੋਏ
ਖੇਡ ਮਚੀ ਏਵੇਂ ਕਰਤਾਰ ਸਿੰਘਾ ਦੇਸ ਵਿਚ ਪਈ ਮਾਰੋ ਮਾਰ ਹੋਏ

ਸੂਬੇ ਨੇ ਮੁਖਬਰਾਂ ਅਰਥਾਤ ਝੋਲੀਚੁਕਾਂ ਤੋਂ ਪੁਛਣਾ

ਦਿਨੋਂ ਦਿਨ ਫਸਾਦ ਸੀ ਵਿਚ ਵਾਧੇ ਸੂਬਾ ਪੁਛਦਾ ਸਾਰੇ ਦਾਨਾ ਦੱਸੋ
ਸਿਖ ਕੌਮ ਨ ਮਾਰਿਆਂ ਮੁਕਦੀ ਏ ਦੂਣੀ ਹੋਂਵਦੀ ਸੋਚ ਦੁੜਾ ਦੱਸੋ
ਫਰਕ ਛੱਡਿਆ ਅਸਾਂ ਨ ਮੂਲ ਕੋਈ ਜਿਹੜੀ ਕਸਰ ਰਹਿ ਗਈ ਭਰਾ ਦੱਸੋ
ਫੌਜਾਂ ਲੜਦੀਆਂ ਥੋਥੀਆਂ ਹੋਇ ਗਈਆਂ ਮਰਗਏ ਨੇ ਖਾਨ ਉਮਰਾ ਦੱਸੋ
ਸਿੰਘ ਕੌਮ ਇਹ ਕਿਵੇਂ ਕਮਜੋਰ ਹੋਵੇ ਉਹ ਸੋਚਕੇ ਤੁਸੀਂ ਉਪਾ ਦੱਸੋ
ਕਿਉਂ ਨਹੀਂ ਮੁਕਦੇ ਸਿੰਘ ਕਰਤਾਰਸਿੰਘਾ ਜੇ ਕੋਈ ਭੇਦਹੈ ਖੋਲ੍ਹਖੁਲ੍ਹਾ ਦੱਸੋ

ਭੈੜਿਆਂ ਦੀ ਭੈੜੀ ਸਲਾਹ

ਰਲ ੧ਲੱਖੂ ਤੇ ਕਾਜ਼ੀਆਂ ਪਾਜੀਆਂ ਨੇ ਸੂਬੇ ਤਈਂ ਇਉਂ ਆਖ ਸੁਣਾਯਾ ਜੀ

---

੧ਜਸੂ ਅਤੇ ਲੱਖੂ ਦੋਵੇਂ ਭਰਾ ਕਲਾਨੌਰ ਦੇ ਖਤਰੀ ਸਨ। ਜੱਸੂ ਨੂੰ ਏਮਨਾਬਾਦ ਜਾਗੀਰ ਮਿਲੀ ਹੋਈ ਸੀ ਅਤੇ ਇਹ ਏਮਨਾਬਾਦ ਹੀਰਹਿੰਦਾ ਸੀ। (ਪੰ, ਪ੍ਰ੦ ਪਰਾਚੀਨ)

ਹੋਯਾਂ ਸਿੱਖਾਂ ਦਾ ਦਸਵਾਂ ਗੁਰੂ ਜਿਹੜ ਸਿੰਘ ਪੰਥ ਹੈ ਜਿਸ ਚਲਾਯਾ ਜੀ
ਜਾ ਬਹਿਸ਼ਤਾਂ ਦੇ ਵਿਚੋਂ ਲੋਕ ਕਹਿੰਦੇ ਓਹ ()ਆਬਿਹਯਾਤ ਲਿਆਯਾ ਜੀ
ਕੀਤੇ ਸਿੱਖਾਂ ਤੋਂ ਓਸ ਨੇ ਸਿੰਘ ਸਾਰੇ ਵਿਚ ਆਨੰਦਪੁਰ ਦੇ ਪਿਆਯਾ ਜੀ
ਜੌਹਰ ਆਬਿਹਯਾਤ ਦੇ ਵਿਚ ਭਾਰੇ ਯੋਧੇ ਸਿੰਘਾਂ ਨੂੰ ਜਿਸ ਬੰਣਾਯਾ ਜੀ
ਉਹਨੂੰ ਪੀਕੇ ਲੋਕ ਇਹ ਹੋਣ ਤਕੜੇ ਅਸਾਂ ਅੱਛੀ ਤਰਾਂ ਅਜ਼ਮਾਯਾ ਜੀ
ਅਗੋਂ ਆਬਿਹਯਾਬ ਬਨਾਵਣੇ ਦਾ ਸਿੰਘਾਂ ਤਾਈਂ ਨੁਸਖਾ ਸਿਖਲਾਯਾ ਜੀ
ਜਿਹੜਾ ਅੰਮ੍ਰਿਤਸਰ ਵਿਚ ਤਾਲ ਵਡਾ ਨਾਲ ਆਬਿਹਯਾਤ ਭਰਾਯਾ ਜੀ
ਜਿਹੜੇਪੀਣ ਓਹਨੂੰ,ਉਹਨਹੀਂ ਮੂਲ ਮਰਦੇ ਅਸਾਂ ਚੰਗੀਤਰਾਂ ਸੁਣ ਪਾਯਾ ਜੀ
ਇਕ ਘੁਟ ਜਿਹੜਾ ਓਥੋਂ ਪੀ ਲੈਂਦਾ ਕੁਝ ਹੋਰ ਬਣ ਜਾਇ ਅਜ਼ਮਾਯਾ ਜੀ
ਜਟਾਂ ਬੂਟਾਂ ਤੇ ਕੰਮੀ ਕਮੀਨਾਂ ਤਾਈਂ ਓਸੇ ਤਾਲ ਨੇ ਸਿੰਘ ਬਣਾਯਾ ਜੀ
ਤਾਹੀਏਂ ਮੌਤ ਤੋਂ ਮੂਲ ਨਾ ਖੌਫ ਖਾਂਦੇ ਪਾਸ ਵੱਡਾ ਜ਼ਖੀਰਾ ਰਖਾਯਾ ਜੀ
ਓਸ ਤਾਲ ਨੂੰ ਕਬਜ਼ੇ ਵਿਚ ਕਰੋ ਇਹ ਸੂਬੇ ਤਾਈਂ ਸਮਝਾਯਾ ਜੀ
ਮੁਕ ਜਾਣਗੇ ਸਿੰਘ ਕਰਤਾਰ ਸਿੰਘਾ ਏਸ ਅੱਡੇ ਤੇ ਸੂਬੇ ਨੂੰ ਲਾਯਾ ਜੀ

ੴ ਸੰਮਤ ੧੭੯੪ ਵਿਚ ਜ਼ਿਕਰੀਆ ਖਾ ਨੇ ਅੰਮ੍ਰਿਤਸਰ ਜੀ ਆਪਣੀ ਫੌਜ ਉਤਾਰਨੀ

ਗਸ਼ਤੀ ਫੌਜ ਛਡੀ ਵਿਚ ਦੇਸ ਸਾਰੇ ਮਾਰ ਸਿੰਘਾਂ ਨੂੰ ਬਾਹਰ ਧਕਾ ਦੇਵੇ
ਮੁਹੰਮਦ ਬਖਸ਼ਤੇ ਅਬਦੁਲ ਰਜ਼ਾਕ ਕਾਜੀਹੁਕਮ ਇਨ੍ਹਾਂ ਦੇਤਾਈਂ ਸੁਣਾ ਦੇਵੇ
ਜਾ ਅੰਮ੍ਰਿਤਸਰ ਤਲਾਬ ਰੋਕੋ ਸਿੰਘ ਨਹਾਉਣ ਨਾਹੀਂ ਜਤਲਾ ਦੇਵੇ
ਫੌਜ ਦੋ ਹਜ਼ਾਰ ਹੁਸ਼ਿਆਰ ਦੇਕੇ ਵਲ ਅੰਮ੍ਰਿਤਸਰ ਚੜ੍ਹਾ ਦੇਵੇ
ਫੌਜ ਆਣ ਤਾਲਾਬ ਦੇ ਗਿਰਦ ਪਈ ਕਾਜ਼ੀ ਪਹਿਰੇ ਚੌਗਿਰਦ ਬੈਠਾ ਦੇਵੇ
ਜਿਹੜੇ ਸਿੰਘ ਰਹਿੰਦੇ ਸੁਧਾਸਰ ਹੈਸਨ ਮਾਰ ਉਹਨਾਂ ਦੇ ਤਾਈਂ ਧਕਾ ਦੇਵੇ
ਉੱਠ ਕਬਜ਼ਾ ਸਿੰਘਾਂ ਦਾ ਗਿਆ ਮੂਲੋਂ ਐਸੀ ਕਲਾ ਕਰਤਾਰ ਵਰਤਾ ਦੇਵੇ
ਮਨੀ ਸਿੰਘ ਜੀ ਰਹੇ ਕਰਤਾਰ ਸਿੰਘਾ ਭਾਣਾ ਕੀਹ ਸੀ ਕੀਹ ਬਣਾ ਦੇਵੇ

ਭਾਈ ਮਨੀ ਸਿੰਘ ਜਾ।

ਸਿੰਘ ਛੱਡ ਪੰਜਾਬ ਨੂੰ ਨਿਕਲ ਗਏ ਮੁਸਲਮਾਨ ਪਿਛੇ ਖੌਰੂ ਪਾਨ ਲੱਗੇ
ਪਹਿਰੇ ਗਿਰਦ ਤਾਲਾਬ ਦੇ ਰੈਹਣ ਬੈਠੇ ਆਉਂਦੇਸਿੰਘਾਂਨੂੰ ਰੋਕ ਹਟਾਨ ਲੱਗੇ
ਕੇਸਾਧਾਰੀ ਕੋਈ ਵੜਨਾ ਪਾਂਵਦਾ ਨਾ ਹਰ ਵੇਲੇ ਤਕੜਾਈ ਰਖਾਨ ਲੱਗੇ

---

() ਆ ਬਿਹਯਾਤ ਅਰਥਾਤ ਅੰਮ੍ਰਿਤ।

ੴਏਸੇ ਸਾਲ ਹਾੜ ਦੇ ਮਹੀਨੇ ਸੂਬਾ ਅਬਦੁਲ ਸਮੁੰਦ ਖਾਂ ਬੀਮਾਰ ਹੋਕੇ ਲਾਹੌਰ ਮਰਗਿਆਸੀ।

ਚੋਰੀ ਛਪੀ ਆ ਸਿੰਘ ਵੀ ਨਹਾ ਜਾਂਦੇ ਪਰੇਮ ਆਪਣਾ ਪੂਰਾ ਕਰਾਨ ਲੱਗੇ
ਏਧਰ ਭਾਈ ਜੀ ਸੂਫੀ ਫਕੀਰ ਬਣਕੇ ਹਰਿਮੰਦਰ ਦੀ ਸੇਵਾ ਨਭਾਨ ਲੱਗੇ
ਝਾੜੂ ਕਰ ਦੀਵਾ ਨਿੱਤ ਬਾਲ ਛੱਡਨ ਨਾਲ ਹਾਕਮਾਂ ਪਿਆਰ ਵਧਾਨ ਲੱਗੇ
ਆਯਾਂ ਗਿਆਂ ਫਕੀਰਾਂ ਨੂੰ ਪਾਸ ਰੱਖਣ ਕਥਾ ਬਾਰਤਾ ਰੰਗ ਚਲਾਨ ਲੱਗੇ
ਸੋਹਣੀ ਮਿੱਠੀ ਜ਼ਬਾਨ ਤੇ ਸ਼ਕਲ ਸੋਹਣੀ ਰਾਜਨੀਤ ਦੀ ਚਾਲ ਚਲਾਨ ਲੱਗੇ
ਔਖੇ ਵੇਲੇ ਵਿਚ ਆਪਣੀ ਯੋਗਤਾ ਥੀਂ ਹਰੀਮੰਦਰ ਦੀ ਸ਼ਾਨ ਬਚਾਨ ਲੱਗੇ
ਪੈ ਹਾਕਮਾਂ ਨਾਲ ਪਿਆਰ ਗਿਆ ਹੌਲੀ ਹੌਲੀ ਆ ਬੰਦਸ਼ ਹਟਾਨ ਲੱਗੇ
ਸੋਭਾ ਭਾਈ ਜੀ ਦੀ ਆਣ ਵਧਣ ਲਗੀ ਕੁਝ ਹਾਕਮ ਅਦਬ ਰਖਾਨ ਲੱਗੇ
ਥੋਹੜੀ ਖੁਲ੍ਹ ਹੋ ਗਈ ਕਰਤਾਰ ਸਿੰਘਾ ਫੌਜੀ ਬੇਪਰਵਾਹੀ ਜਤਾਨ ਲੱਗੇ

### ਭਾਈ ਮਨੀ ਸਿੰਘ ਜੀ ਨੇ ਦੀਪਮਾਲਾ ਦਾ ਮੇਲਾ ਕਰਨ ਦਾ ਆਗਯਾ ਲੈਣੀ

ਦੋ ਸਾਲ ਹੋਏ ਮੇਲਾ ਲਗਿਆ ਨਾ ਭਾਈ ਮਨੀ ਸਿੰਘ ਦਿਲ ਵਿਚਾਰ ਕੀਤੀ
ਰੌਣਕ ਘਟੀ ਆ ਗੁਰ ਅਸਥਾਨ ਦੀ ਜੀ ਸੋਚ ਬੈਠਕੇ ਏਸ ਪਰਕਾਰ ਕੀਤੀ
ਜਿਵੇਂ ਪੰਥ ਦਾ ਦਰਸ ਦੀਦਾਰ ਹੋਵੇ ਇਹ ਚਾਤੁਰੀ ਦੀ ਗੁਝੀ ਕਾਰ ਕੀਤੀ
ਜਿਹੜੇ ਬੈਠਦੇ ਪਾਸ ਫਕੀਰ ਹੈਸਨ ਉਨ੍ਹਾਂ ਨਾਲ ਇਹ ਗਲ ਸੁਵਾਰ ਕੀਤੀ
ਉਹਨਾਂ ਅਬਦੁਲ ਰਜ਼ਾਕ ਨੂੰ ਆਖਿਆ ਜਾ ਮੇਲਾ ਕਰਨ ਦੇਵੇ ਇਜ਼ਹਾਰ ਕੀਤੀ
ਓਸ ਮੰਨ ਲਈ ਕਰਤਾਰ ਸਿੰਘਾ ਸੂਬੇ ਪਾਸ ਰੀਪੋਰਟ ਇਸ ਵਾਰ ਕੀਤੀ

### ਸੂਬੇ ਨੇ ਕੁਝ ਸ਼ਰਤਾਂ ਤੇ ਮੇਲਾ ਲਾਉਣ ਦੀ ਆਗਿਆ ਦੇਣੀ

ਲਿਖਿਆ ਅਬਦੁਲ ਰਜ਼ਾਕ ਨੇ ਹਾਲ ਸਾਰਾ ਗਲ ਰਖ ਲਈ ਪਾਸ ਲੁਕਾਇ ਕੋਈ ਨ
ਸਾਰੀ ਸਮਝ ਅਰਜ਼ੀ ਸੂਬੇ ਲਿਖ ਦਿੱਤੀ ਮੇਲੇ ਲਗਾ ਦੇ ਤਈਂ ਅਟਕਾਇ ਕੋਈ ਨ
ਪਰ, ਇਹ ਮਨੀ ਸਿੰਘ ਲਿਖ ਦੇਵੇ ਕੀਤੇ ਕੌਲ ਇਕਰਾਰ ਭੁਲਾਇ ਕੋਈ ਨ
ਕਿਰਤੀ ਲੋਕ ਬੇਸ਼ਕ ਆ ਹੋਣ ਕੱਠੇ ਜੰਗੀ ਸਿੰਘਾਂ ਵਾਲਾ ਟੋਲਾ ਆਇ ਕੋਈ ਨ
ਜ਼ੁੰਮੇਵਾਰ ਤੁਸੀਂ ਏਸ ਗਲ ਦੇ ਹੋ ਦੇਸ ਵਿਚ ਫਸਾਦ ਉਠਾਇ ਕੋਈ ਨ
ਦੇਵੇ ਪੰਜ ਹਜਾਰ ਮਹਿਸੂਲ ਭਾਈ ਕਰੇ ਪਿਛੋਂ ਮੂੜ ਚੂੰ ਚਰਾਇ ਕੋਈ ਨ
ਹੁਕਮ ਲਿਖ ਦਿੱਤਾ ਕਾਜ਼ੀ ਵਲ ਸੂਬੇ ਦਿਲ ਉੱਕਾ ਹੀ ਵਿਚੋਂ ਸਫਾਇ ਕੋਈ ਨ
ਮਿਥੀ ਹੋਰ ਹੋਈ ਕਰਤਾਰ ਸਿੰਘਾ ਪਹਿਲੇ ਰੋਜ਼ ਦੀ ਲਿਖੀ ਮਿਟਾਇ ਕੋਈ ਨ

### ੧੭੯੫ ਦੀ ਦੀਪਮਾਲਾ ਦਾ ਮੇਲਾ

ਕਰ ਸ਼ਰਤਾਂ ਸਭ ਮਨਜੂਰ ਲਈਆਂ ਲਿਖ ਚਿੱਠੀਆਂ ਚਾਇ ਫਿਰਾਈਆਂ ਨੇ
ਦੀਪਮਾਲਾ ਤੇ ਹੋਇਗਾ ਜੋੜ ਮੇਲਾ ਸਾਰੇ ਖਬਰਾਂ ਇਹ ਪੁਚਾਈਆਂ ਨੇ

ਜਿਥੇ ਜਿਥੇ ਹੈਸਨ ਸਿੱਖ ਉਠ ਤੁਰੇ ਦਿਲ ਖੁਸ਼ੀਆਂ ਬਹੁਤ ਸਮਾਈਆਂ ਨੇ
ਬੰਦਸ਼ ਹਾਕਮਾਂ ਸਾਰੀ ਹਟਾ ਦਿਤੀ ਇਹ ਸੁਣਕੇ ਸੰਗਤਾਂ ਧਾਈਆਂ ਨੇ
ਓਧਰ ਸੰਗਤਾਂ ਲੱਗੀਆਂ ਆਉਣ ਜਦੋਂ ਸੂਬੇ ਸੋਚੀਆਂ ਹੋਰ ਬੁਰਾਈਆਂ ਨੇ
ਬੇਈਮਾਨਾਂ ਪਾਸੋਂ ਕਰਤਾਰ ਸਿੰਘਾ ਭਲਾ ਹੋਣ ਕਦੋਂ ਭਲਿਆਈਆਂ ਨੇ

ਸੂਬੇ ਨੇ ਹੋਰ ਫੌਜ ਲਾਹੌਰ ਤੋਂ ਭੇਜ ਦੇਣੀ

ਬੇਈਮਾਨੀ ਦੀ ਚੰਗੀ ਇਹ ਚਾਲ ਸੁਝੀ ਲੱਖੂ ਵਰਗਿਆਂ ਇਹ ਸਲਾਹਿ ਦਿੱਤੀ
ਸਿੰਘ ਮੇਲੇ ਦੇ ਉਤੇ ਜ਼ਰੂਰ ਆਵਨ ਕਦੇ ਰੁਕਨ ਨ ਲੱਖੂ ਨੇ ਰਾਇ ਦਿੱਤੀ
ਦੂਰ ਦੂਰ ਤੋਂ ਆਣਕੇ ਹੋਣ ਕੱਠੇ ਫੜਨੇ ਹੋਣਗੇ ਸੌਖ, ਸੁਣਾਇ ਦਿੱਤੀ
ਘੇਰਾ ਪਾ ਕੇ ਫੜ ਸਰਦਾਰ ਲੈਣੇ ਗਰਕ ਜਿਨ੍ਹਾਂ ਨੇ ਸ਼ਾਹੀ ਕਰਾਇ ਦਿੱਤੀ
ਫੌਜ ਚੋਣਵੀਂ ਦੋ ਹਜ਼ਾਰ ਜੰਗੀ ਚੁਪ ਕੀਤਿਆਂ ਸੂਬੇ ਚੜ੍ਹਾਇ ਦਿੱਤੀ
ਇੰਤਜਾਮ ਇਹ ਮੇਲੇ ਦੇ ਵਿਚ ਕਰੇ ਗੱਲ ਜਾਹਿਰਾ ਇਹ ਧੁਮਾਇ ਦਿੱਤੀ
ਮੇਲੇ ਵਿਚ ਨਾ ਝਗੜਾ ਹੋਣ ਦੇਵੇ ਖੋਟ ਰੱਖ ਕੇ ਫੌਜ ਬੈਠਾਇ ਦਿੱਤੀ
ਰਾਹਦਿਲਾਂ ਦੇ ਦਿਲੀਂ ਕਰਤਾਰ ਸਿੰਘਾ ਲੋਕਾਂ ਪਲਾਂ ਵਿਚ ਗਲ ਉਡਾਇ ਦਿੱਤੀ

ਮੇਲੇ ਦੇ ਲੋਕਾਂ ਨੇ ਖਿੰਡ ਪੁੰਡ ਜਾਣਾ

ਜਦ ਫੌਜ ਲਾਹੌਰ ਤੋਂ ਹੋਰ ਆਈ ਲੋਕ ਸਮਝ ਸਾਰੀ ਝੱਟ ਕਾਰ ਗਏ
ਬੇਈਮਾਨੀ ਦੇ ਸਾਰੇ ਆ ਜਾਲ ਤਾਣੇ ਸਿੱਖ ਹਾਕਮਾਂ ਦੀ ਚਾਲ ਤਾੜ ਗਏ
ਝੱਟ ਬਿਸਤਰੇ ਬੋਰੀਏ ਬੰਨ੍ਹ ਕਰਕੇ ਹੋ ਪਿੰਡਾਂ ਦੇ ਵਲ ਉਡਾਰ ਗਏ
ਅੰਮ੍ਰਿਤਸਰ ਹੋਈਆਂ ਫੌਜਾਂ ਕੱਠੀਆਂ ਆ ਏਸ ਗਲ ਨੂੰ ਸਾਰੇ ਖਿਲਾਰ ਗਏ
ਰਸਤੇ ਆਉਂਦੀਆਂ ਸੰਗਤਾਂ ਮੋੜ ਖੜੀਆਂ ਕਰਦੇ ਸਾਰਿਆਂ ਨੂੰ ਖਬਾਰਦਾਰ ਗਏ
ਲੋਕ ਪਰਤ ਪਿਛਾਂਹ ਨੂੰ ਚਲੇ ਗਏ ਪਾਂਦੇ ਹਾਕਮਾਂ ਨੂੰ ਧਿਰਕਾਰ ਗਏ
ਜੰਗੀ ਜਥੇ ਤਾਂ ਅਗੇ ਹੀ ਆਇ ਨ ਸੀ ਕਿਰਤੀ ਲੋਕ ਭੀ ਮੋੜ ਮੁਹਾਰ ਗਏ
ਮੇਲਾ ਲੱਗਾ ਨ ਮੂਲ ਕਰਤਾਰ ਸਿੰਘਾ ਹਾਕਮ ਹੋ ਭੈੜੇ ਸ਼ਰਮਸਾਰ ਗਏ

ਸੂਬੇ ਨੇ ਹੁਕਮ ਚੜ੍ਹਾਨਾ ਕਿ ਪੰਜ ਹਜ਼ਾਰ ਦਾਖਲ ਕਰੋ

ਮੇਲਾ ਫੌਜ ਦੇ ਰੋਅਬ ਉਜਾੜ ਦਿਤਾ ਲੋਕ ਚਲੇ ਗਏ ਕਰ ਬਚਾਉ ਜਲਦੀ
ਚੜ੍ਹਤ ਚੜ੍ਹੀ ਨ ਵਿਚ ਦਰਬਾਰ ਦੇ ਜੀ ਲਿਖ ਦਿਤਾ ਸੂਬੇ ਨਾਲ ਤਾਉ ਜਲਦੀ
ਟਕਾ ਪੰਜ ਹਜਾਰ ਮਹਿਸੂਲ ਦਾ ਜੋ ਗਿਣ ਵਿਚ ਲਾਹੌਰ ਪੁਚਾਉ ਜਲਦੀ
ਆਯਾ ਸਖਤਾ ਹੁਕਮ ਕਰਤਾਰ ਸਿੰਘਾ ਜਮ੍ਹਾਂ ਵਿਚ ਖਜਾਨੇ ਕਰਾਉ ਜਲਦੀ

## ਸ਼ਹੀਦੀ ਭਾਈ ਮਨੀ ਸਿੰਘ ਜੀ ਦੀ

ਕਾਜ਼ੀ ਤਾਈਂ ਕਹਿਆ ਮਨੀਸਿੰਘ ਜੀਨੇ ਕੀਤਾ ਖੋਟ ਤੁਸਾਂ ਕਪਟਧਾਰ ਅੰਦਰ
ਫੌਜ ਲੈ ਆਂਦੀ ਮੇਲਾ ਲਗਿਆ ਨ ਪੈਸਾ ਚੜ੍ਹਿਆ ਨਹੀਂ ਦਰਬਾਰ ਅੰਦਰ
ਮੈਂ ਫਕੀਰ, ਮੇਰੇ ਪਾਸ ਕੀਹ ਪਿਆ ਟਕੇ ਕਿਥੋਂ ਤਾਰਾਂ ਸਰਕਾਰ ਅੰਦਰ
ਹਾਂ ਮੈਂ ਹੀ ਮੈਂ ਕਰਤਾਰ ਸਿੰਘਾ ਜਮ੍ਹਾਂ ਰੱਖੀਆਂ ਨਹੀਂ ਕੌਡਾਂ ਚਾਰ ਅੰਦਰ

ਸੂਬੇ ਨੇ ਭਾਈ ਮਨੀਸਿੰਘ ਜੀ ਨੂੰ ਲਾਹੌਰ ਮੰਗਾਣਾ

ਭਾਵੇਂ ਅਬਦੁਲਰਜ਼ਾਕ ਭੀ ਲਿਖਯਾਜੀ ਆਯਾਹੁਕਮਨਾਹੀਂ ਦੇਰ ਲਾਉ ਤੁਸੀ
ਯਾਂ ਤਾਂ ਟਕੇ ਲੈ ਭੇਜ ਲਾਹੌਰ ਦੇਵੋ ਐਵੇਂ ਕਰੋ ਨ ਵਲ ਵਲਾਉ ਤੁਸੀਂ
ਯਾਂ ਕੈਦ ਕਰਕੇ ਮਨੀ ਸਿੰਘ ਤਾਈਂ ਸਾਡੇ ਪਾਸ ਲਾਹੌਰ ਪੁਚਾਉ ਤੁਸੀਂ
ਸੂਬੇ ਨਾਲ ਹੀ ਅਹਿਦੀਏ ਭੇਜ ਦਿਤੇ ਕੈਦ ਕਰਕੇ ਜਲਦ ਲਿਆਉ ਤੁਸੀਂ
ਓਹਨਾਂ,ਕਾਜ਼ੀ ਉਤੇ ਆ ਜ਼ੋਰ ਪਾਯਾ ਹੁਕਮ ਸੂਬੇ ਦਾ ਪੂਰਾ ਕਰਾਉ ਤੁਸੀਂ
ਜੋ ਹੁਕਮ ਸੋ ਹੋਣਾ ਕਰਤਾਰ ਸਿੰਘਾ ਤਕਦੀਰ ਨੂੰ ਕਿਵੇਂ ਮਿਟਾਉ ਤੁਸੀਂ

ਭਾਈ ਮਨੀ ਸਿੰਘ ਜੀ ਨੇ ਕੈਦ ਹੋਕੇ ਲਾਹੌਰ ਪਹੁੰਚਨਾ

ਦਲ ਸਿੰਘਾਂ ਦੇ ਦੂਰ ਸਨ ਦੇਸ ਵਿਚੋਂ ਪਿਛੋਂ ਵੱਗ ਗਈ ਹੋਰ ਹਵਾ ਭਾਈ
ਮਨੀ ਸਿੰਘ ਜੀ ਨੂੰ ਕੈਦ ਕਰ ਲਿਆ ਕੌਣ ਭਾਵੀ ਨੂੰ ਦੇਇ ਮਿਟਾ ਭਾਈ
ਸਿਧੇ ਸੰਤ ਸਰੂਪ ਤਿਆਗ ਵਾਲੇ ਦਵੈਖ ਈਰਖਾ ਨਾਹਿ ਕਮਾ ਭਾਈ
ਵਿਦਵਾਨ ਆਲਮ ਫਾਜ਼ਲ ਬੜੇ ਭਾਰੇ ਦਰਸ਼ਨੀਕ ਭਜਨੀਕ ਲੱਖਾ ਭਾਈ
ਨਾਮ ਜਪਣ ਵਾਲੇ ਵੰਡ ਖਾਣ ਵਾਲੇ ਹਠੀ ਜਪੀ ਤਪੀ ਕਹਿ ਸੁਣਾ ਭਾਈ
ਨੀਤੱਗਯ, ਤਤੱਗਯ, ਗੁਨੱਗਯ, ਭਾਰੇ ਮਿਠ ਬੋਲੇ ਸਨ ਸੰਤ ਸੁਭਾ ਭਾਈ
ਨਾ ਖੋਹਯਾ ਵਗਾੜਿਆ ਕਿਸੇਦਾ ਜੀ ਲਈਆਂ ਓਨ੍ਹਾਂ ਨੂੰ ਬੇੜੀਆਂ ਪਾ ਭਾਈ
ਜੁਲਮ ਵੇਖਕੇ ਜਿਮੀਂ ਅਸਮਾਨ ਕੰਬੇ ਦਿਤੇ ਕੈਦੀਆਂ ਵਾਂਗ ਚਲਾ ਭਾਈ
ਕਾਜੀ ਅਬਦੁਲ ਰਜਾਕ ਨੇ ਤੋਰ ਦਿਤੇ ਅਗੇ ਅਹਿਦੀਆਂ ਨੇ ਲਏ ਲਾ ਭਾਈ
ਪੇਸ਼ ਸੂਬੇ ਦੇ ਅਗੇ ਕਰਤਾਰ ਸਿੰਘਾ ਕੀਤੇ ਭਾਈ ਹੋਰੀ ਛੱਟ ਜਾ ਭਾਈ

ਵਾਕ ਕਵੀ

ਏਸ ਗਲ ਤੋਂ ਹੈ ਮਾਲੂਮ ਹੁੰਦਾ ਕਿਉਂ ਇਨ੍ਹਾਂ ਨੂੰ ਕੈਦ ਕਰਾਯਾ ਜੀ
ਨ ਇਹ ਜੰਗੀ ਨ ਜੰਗ ਮਚਾਨ ਵਾਲੇ ਕੀਹ ਸੂਬੇ ਦਾ ਇਨ੍ਹਾਂ ਗਵਾਯਾ ਜੀ
ਹੈ ਮਾਲੂਮ ਹੁੰਦਾ ਲੱਖੂ ਵਰਗਿਆਂ ਨੇ ਸੂਬੇ ਚੰਦਰੇ ਤਾਈਂ ਸਿਖਾਯਾ ਜੀ

ਮਨੀ ਸਿੰਘ ਸਿੰਘਾਂ ਵਿਚ ਬੜਾ ਆਲਮ ਉਤੇ ਪੰਥ ਇਹਦਾ ਵੱਡਾ ਸਾਯਾ ਜੀ
ਵਾਅਜ਼ ਕਰਦਾ ਸਿੰਘਾਂ ਨੂੰ ਨਿੱਤ ਹੈ ਇਹ ਅਸਰ ਪੰਥ ਉਤੇ ਏਸ ਪਾਯਾ ਜੀ
ਹੈ ਵਿਚ ਜ਼ਬਾਨ ਦੇ ਅਸਰ ਵੱਡਾ ਅਸਾਂ ਕਈ ਵਾਰੀ ਅਜ਼ਮਾਯਾ ਜੀ
ਜਿਧਰ ਲਾਉਂਦਾ ਪੰਥ ਨੂੰ ਪੰਥ ਲਗੇ ਹੈ ਬਹੁਤਿਆਂ ਸਾਨੂੰ ਸੁਣਾਯਾ ਜੀ
ਕੈਦ ਕਰ ਲਵੋ ਵੇਲਾ ਬਣ ਗਿਆ ਇਹ ਭੈੜਿਆਂ ਭੈੜ ਉਠਾਯਾ ਜੀ
ਯਾ ਤਾਂ ਹੋਇਮੋਮਨ ਯਾਂ ਫਿਰਕਤਲਹੋਵੇਨੁਕਤਾ ਬੁਰਾਇਹਚਾਇ ਪੜ੍ਹਾਯਾ ਜੀ
ਤਾਂ ਹੀ ਬਿਨਾਂ ਕਸੂਰੋਂ ਕਰਤਾਰ ਸਿੰਘਾ ਭਾਈ ਜੀ ਨੂੰ ਬੰਨ੍ਹ ਮੰਗਾਯਾ ਜੀ

ਭਾਈ ਮਨੀ ਸਿੰਘ ਜੀ ਦੀ ਪਹਿਲੀ ਪੇਸ਼ੀ

ਜਿਥੇ ਲਗੀ ਕਚਹਿਰੀ ਸੀ ਜ਼ਾਲਮਾਂ ਦੀ ਭਾਈਸਾਹਿਬਨੂੰ ਜਾਇ ਖਲ੍ਹਾਰਯਾ ਏ
ਉਚੀ ਗੱਜਕੇ ਫਤੇ ਗਜਾਈ ਜਦੋਂ ਛਾਤੀ ਸੂਬੇ ਦੀ ਤੇ ਤੀਰ ਮਾਰਯਾ ਏ
ਕਹਿਆਅਹਿਦੀਆਂ ਇਹਮਨੀ ਸਿੰਘਆਯਾ ਸੂਬੇਵੇਖਕੇਅੱਖਾਂ ਨੂੰ ਤਾੜਯਾ ਏ
ਕੌੜੇ ਵਾਕ ਸੂਬਾ ਮੂੰਹੋਂ ਕਹਿਣ ਲੱਗਾ ਇਨਸਾਫ ਦੇ ਤਈਂ ਵਿਸਾਰਯਾ ਏ
ਕਹਿੰਦਾਪੰਜਹਜਾਰ ਮਹਿਸੂਲਦਾਜੋ ਹੁਣਤਈਂ ਕਿਉਂ ਨਹੀਂ ਤੁਸਾਂ ਤਾਰਿਆ ਏ
ਕੀਤੀ ਅਹਿਦ ਸ਼ਿਕਨੀ ਕਰਤਾਰਸਿੰਘਾ ਗੁਨਾਹਗਾਰਤੂੰ ਵਡਾਵਿਚਾਰਿਆ ਏ

ਭਾਈ ਮਨੀ ਸਿੰਘ ਜੀ

ਬੜੀ ਸ਼ਾਂਤੀ ਨਾਲ ਗੰਭੀਰਤਾ ਦੇ ਕਹਯਾ ਭਾਈ ਜੀ ਕਰ ਵਿਚਾਰ ਸੂਬੇ
ਤੁਸਾਂ ਫ਼ੌਜ ਲਾਹੌਰ ਤੋਂ ਭੇਜ ਦਿਤੀ ਆਈਆਂ ਸੰਗਤਾਂ ਨਾ ਡਰ ਧਾਰ ਸੂਬੇ
ਜਿਹੜੇ ਲੋਕਆਏ ਉਹਭੀ ਨਿਕਲ ਗਏ ਦਿਤਾ ਫੌਜ ਨੇਮੇਲਾ ਉਜਾੜ ਸੂਬੇ
ਮੈਂ ਫਕੀਰ ਮੇਰੇ ਪੱਲੇ ਕੀਹ ਪਿਆ ਕਿਥੋਂ ਦਿਆਂ ਮੈਂ ਪੰਜ ਹਜਾਰ ਸੂਬੇ
ਮੇਲਾ ਲੱਗਦਾ ਚੜ੍ਹਦੀ ਚੜ੍ਹਤ ਭਾਰੀ ਦੇਂਦੇ ਤੇਰਾ ਮਹਿਸੂਲ ਭੀ ਤਾਰ ਸੂਬੇ
ਹੁਣ ਦਿਆਂ ਮੈਂ ਕਿਥੋਂ ਕਰਤਾਰ ਸਿੰਘਾ ਮੇਰੇ ਪੱਲੇ ਨਾ ਕੌਡੀਆਂ ਚਾਰ ਸੂਬੇ

ਸੂਬਾ

ਲੁਟਾਂ ਲੁਟਕੇ ਸਿੰਘ ਲਿਆਉਂਦੇ ਜੋ ਅਸੀਂ ਜਾਣਦੇ ਜਮ੍ਹਾਂ ਰਖਾਂਵਦਾ ਤੂੰ
ਇਹ ਸ਼ਰਾਰਤਾਂ ਤੇਰੀਆਂ ਸਾਰੀਆਂ ਨੇ ਬੈਠਾ ਬੈਠਾ ਫਸਾਦ ਉਠਾਂਵਦਾ ਤੂੰ
ਵਡਾ ਕਾਜੀ ਤੂੰ ਸਿੰਘਾਂ ਦਾ ਸੁਣਯਾਂ ਮੈਂ ਮਜ਼ਬੀ ਮਸਲੇ ਘੜ ਸੁਨਾਂਵਦਾ ਤੂੰ
ਬਰਖਿਲਾਫ ਇਸਲਾਮ ਦੇ ਸਿੰਘਾਂ ਤਾਈਂ ਵਾਅਜ ਕਰਕੇ ਨਿੱਤ ਭੜਕਾਂਵਦਾ ਤੂੰ
ਭਾਰਾ ਮਜ਼ਬੀ ਜੋਸ਼ ਉਭਾਰ ਕਰਕੇ ਨਿੱਤ ਸਿੰਘਾਂ ਦੇ ਤਈਂ ਲੜਾਂਵਦਾ ਤੂੰ
ਨਹੀਂ ਕੀਤੀ ਸਲਾਮ ਦਰਬਾਰ ਅੰਦਰ ਬੇਖਤਰ ਹੋ ਫਤਹਿ ਗਜਾਂਵਦਾ ਤੂੰ

ਪੂਰਾ ਕਰ ਇਕਰਾਰ ਜੋ ਮੂੰਹੋਂ ਕੀਤਾ ਨਹੀਂ ਤਾਂ ਵੇਖ ਸਜ਼ਾ ਕੀ ਪਾਂਵਦਾ ਤੂੰ
ਕਹਿਰ ਪਊਗਾ ਭਾਰਾ ਕਰਤਾਰਸਿੰਘਾ ਕਿਉਂ ਸੂਬਿਆ ਦਿਲ ਦੁਖਾਂਵਦਾ ਤੂੰ

ਭਾਈ ਮਨੀ ਸਿੰਘ ਜੀ

ਤੈਨੂੰ ਸੂਬਿਆ ਅਸਾਂ ਨਾ ਕੁਝ ਕਹਿਆ ਤੂੰ ਪਿਆ ਕੁਬੋਲ ਸੁਨਾਵਨਾ ਏਂ
ਭਾਈ, ਤੇਰੇ ਅਗੇ ਸਾਡਾ ਜ਼ੋਰ ਕੀ ਏ ਐਸ ਵੇਲੇ ਤੂੰ ਜ਼ੋਰ ਰਖਾਵਨਾ ਏਂ
ਮਾਨ ਕਰ ਨਾ ਇਹਨਾਂ ਹਕੂਮਤਾਂ ਦਾ ਕਿਸੇ ਦਿਨ ਵੇਖੀਂ ਛੱਡ ਜਾਵਨਾ ਏਂ
ਨਹੀਂ ਦਾਰਾ ਸਿਕੰਦਰ ਰਹੇ ਏਥੇ ਤੂੰ ਭੀ ਦਿਨਾਂ ਦਾ ਸਮਝ ਪਰਾਹਵਨਾ ਏਂ
ਛੱਡ ਜਾਣੀਆਂ ਰਾਜ ਹਕੂਮਤਾਂ ਨੇ ਮੌਤ ਸਭ ਦੇ ਤਈਂ ਖਪਾਵਨਾ ਏਂ
ਸਦਾ ਰਾਜ ਖੁਦਾ ਦੇ ਘਰ ਭਾਈ ਏਡਾ ਕਿਉਂ ਹੰਕਾਰ ਜਨਾਵਨਾ ਏਂ
ਉਤੇ ਤਖਤ ਹਕੂਮਤਾਂ ਬੈਠ ਕਰਕੇ ਇਨਸਾਫ ਨੂੰ ਕਾਹਨੂੰ ਭੁਲਾਵਨਾ ਏਂ
ਤੇਰਾ ਆਪਣਾ ਦੋਸ਼ ਕਰਤਾਰ ਸਿੰਘਾ ਮੱਥੇ ਕਿਉਂ ਮੇਰੇ ਪਿਆ ਲਾਵਨਾ ਏਂ

ਸੂਬਾ

ਮੈਨੂੰ ਕਰਕੇ ਵਾਅਜ਼ ਸੁਣਾ ਨਾਹੀਂ ਪੂਰਾ ਕਰ ਉਹ ਪੰਜ ਹਜ਼ਾਰ ਛੇਤੀ
ਏਥੇ ਤੇਰੀ ਨਸੀਹਤ ਦੀ ਕਦਰ ਕੋਈ ਨਾ ਗਿਣ ਟਕੇ ਮਹਿਸੂਲਦੇਤਾਰ ਛੇਤੀ
ਨਹੀਂ ਤਾਂ ਹੱਥ ਜਲਾਦਾਂ ਫੜਾ ਦੇਵਾਂ ਤੇਰਾ ਦੇਣਗੇ ਸੀਸ ਉਤਾਰ ਛੇਤੀ
ਜੇ ਬਚਨਾਂ ਚਾਹੇਂ ਤਾਂ ਹੋ ਮੋਮਨ ਮੂਹੋਂ ਕਲਮੇਂ ਤਾਈਂ ਉਚਾਰ ਛੇਤੀ
ਦੋਹਾਂ ਗਲਾਂ ਵਿਚੋਂ ਮਨਜ਼ੂਰ ਜਿਹੜੀ ਓਹ ਆਖ ਦਿਹ ਸੋਚ ਵਿਚਾਰ ਛੇਤੀ
ਜ਼ੁਲਮ ਕਰ ਲੈ ਤੂੰ, ਕਰਤਾਰ ਸਿੰਘਾ ਬੇੜਾ ਡੁਬੂ ਸੂਬੇ ਮੰਝ ਧਾਰ ਛੇਤੀ

ਭਾਈ ਮਨੀ ਸਿੰਘ ਜੀ

ਜਿਹੜੀਮਿਥੀਸੀ ਓਹੋ ਤੂੰ ਆਖਣੀਸੀ ਅਸਾਂ ਸੂਬਯਾ ਕਰਨੀਵਿਚਾਰ ਕਾਹਦੀ
ਜਿਸ ਜ਼ੁਲਮ ਉਤੇ ਲੱਕ ਬੰਨ੍ਹ ਲਿਆ ਓਹ ਜ਼ਾਲਮ ਫੇਰ ਸਰਕਾਰ ਕਾਹਦੀ
ਪੂਰਾ ਕਰਨਾ ਮਜ਼ਬੀ ਹਠ ਤੂੰ ਹੈ ਫੇਰ ਕਰਨੀ ਅਸਾਂ ਪੁਕਾਰ ਕਾਹਦੀ
ਰੱਬ ਜਿਨ੍ਹਾਂਨੂੰ ਤਖਤ ਹਕੂਮਤਾਂਦੇਇ ਓਨ੍ਹਾਂ ਰਈਯਤਾਂ ਦੇਨਾਲ ਖਾਰ ਕਾਹਦੀ
ਜ਼ਲਮਜ਼ਾਲਮਾਂਨੂੰ ਮਾਰ ਜਾਂਵਦਾ ਏ ਕਰਨੀਓਨ੍ਹਾਂ ਨੂੰ ਕਿਸੇਨੇ ਮਾਰ ਕਾਹਦੀ
ਬੇੜੀ ਜ਼ੁਲਮ ਦੀ ਆਪੇ ਹੀ ਡੁਬਜਾਂਦੀ ਲੈਣੀਡੁਬਦੀ ਦੀਕਿਸੇਸਾਰ ਕਾਹਦੀ
ਸਤਿਨਾਮ ਦਾ ਕਲਮਾ ਅਸਾਂਪੜ੍ਹਿਆ ਤੇਰੇ ਜਿਹਾਂ ਨੂੰ ਓਸਦੀਸਾਰ ਕਾਹਦੀ
ਧਰਮ ਹਾਰਨਾ ਨਹੀਂ ਕਰਤਾਰ ਸਿੰਘਾ ਤੂੰ ਖਾਹਸ਼ ਕਰੇਂ ਬਾਰਬਾਰ ਕਾਹਦੀ

ਸੂਬਾ

ਵਿਚੋਂ ਸੂਬੇ ਦੀ ਖਾਹਿਸ਼ ਸੀ ਡਰ ਕਰਕੇ ਹੋਜਾਏ ਜੇਕਰ ਮੁਸਲਮਾਨ ਭਾਈ
ਨਵਾ ਦੀਨ ਇਸਲਾਮ ਨੂੰ ਬੜਾ ਹੋਵੇ ਇਹ ਚੋਣਵਾਂ ਹੈ ਇਨਸਾਨ ਭਾਈ
ਵੱਜੇ ਸਿੰਘਾਂ ਦੇ ਮਜ਼ਬਨੂੰ ਸੱਟਭਾਰੀ ਜੇ ਇਹ ਵਿਚ ਆਜਾਇ ਈਮਾਨ ਭਾਈ
ਵੇਖ ਏਸ ਤਾਈਂ ਸਿੰਘ ਹੋਰ ਬਹੁਤੇ ਬਣਨ ਮੋਮਨ ਤੇ ਪੜ੍ਹਨ ਕੁਰਾਨ ਭਾਈ
ਕਹਿੰਦਾ ਭਾਈ ਜੀ ਕਲਮਾ ਪੜ੍ਹ ਲਵੋ ਬਚ ਰਹੇ ਤੁਸਾਡੜੀ ਜਾਨ ਭਾਈ
ਸ਼ਾਹੀ ਕਾਜ਼ੀ ਬਣਾਂ ਦਿਆਂ ਤੁਸਾਂ ਤਾਈਂ ਸਾਰੇਝੁਕਨ ਅਮੀਰ ਤੇਖਾਨ ਭਾਈ
ਹੋਇ ਰੁਤਬਾ ਤੁਸਾਂ ਦਾ ਬੜਾ ਭਾਰਾ ਸਾਰੇ ਅਦਬ ਅਦਾਬ ਬਜਾਨ ਭਾਈ
ਹੋਸ਼ ਕਰਕੇ ਬੋਲ ਕਰਤਾਰ ਸਿੰਘਾ ਤੂੰ ਸੂਬਿਆ ਬੜਾ ਨਾਦਾਨ ਭਾਈ

ਭਾਈ ਮਨੀ ਸਿੰਘ ਜੀ

ਰਮਜ ਓਸਦੀ ਸਮਝਕੇ ਹੱਸ ਪਏ ਕਹਿੰਦੇ ਬੜਾ ਤੂੰ ਦਿਸੇਂ ਦਨਾ ਸੂਬੇ
ਕਦੇ ਡਰ ਪਾਵੇਂ ਸਾਨੂੰ ਮੌਤ ਸੰਦਾ ਕਦੇ ਲੋਭ ਤੂੰ ਰਿਹੋਂ ਦਿਖਾ ਸੂਬੇ
ਮਨੀ ਸਿੰਘ ਭਲਿਆ, ਤੇਰੇ ਵਿਚ ਧੋਖੇ ਜਾਵੇ ਕਿਸ ਤਰ੍ਹਾਂ ਦਸ ਤੂੰ ਆ ਸੂਬੇ
ਇਹ ਬੂਰੇ ਦੇ ਲੱਡੂ ਭੁਲਾਵਣੇ ਨੂੰ ਕਿਸੇ ਬਾਲਕ ਤਾਈਂ ਦਿਖਾ ਸੂਬੇ
ਭਲਾ ਮੇਰੀ ਤਾਂ ਆਸ ਰੱਖ ਨਾਹੀਂ, ਬੱਚਾ ਨਹੀਂ, ਮੈਂ ਸੋਚ ਸੁਚਾ ਸੂਬੇ
ਜਿਹੜਾ ਸਿਖ ਅੰਵਾਨ ਕੰਗਾਲ ਦਿੱਸੂ ਫੜ ਓਸ ਤਾਈਂ ਅਜਮਾ ਸੂਬੇ
ਇੱਕ ਪਾਸੇ ਓਹਨੂੰ ਰੱਖ ਰਾਜ ਦਿਹ ਤੂੰ ਪਾਸੇ ਦੂਸਰੇ ਸੂਲੀ ਗਡਾ ਸੂਬੇ
ਮੁਸਲਮਾਨ ਹੋਵੇ ਰਾਜ ਮਿਲੇ ਤੈਨੂੰ ਦੌਲਤ ਦੁਨੀਆਂ ਸਭ ਰਖਾ ਸੂਬੇ
ਨਹੀਂ ਤਾਂ ਸੂਲੀ ਉਤੇ ਤੈਨੂੰ ਟੰਗ ਦੇਵਾਂ ਭਾਰਾ ਲੋਭ ਤੇ ਡਰ ਤੂੰ ਪਾ ਸੂਬੇ
ਤੇਰੇ ਰਾਜ ਨੂੰ ਛੱਡਕੇ ਚੜੇ ਸੂਲੀ ਨਹੀਂ ਧਰਮ ਤੋਂ ਸਿੱਖ ਡੁਲਾ ਸੂਬੇ
ਉਹ ਸਿੱਖ ਕਾਹਦਾ ਵੇਚ ਧਰਮ ਤਾਈਂ ਲਏ ਦਾਗ ਕਲੰਕ ਲੁਵਾ ਸੂਬੇ
ਵੇਖ ਲੈ ਅਜਮਾ ਕਰਤਾਰ ਸਿੰਘਾ ਸਿੱਖੀ ਸਿਦਕ ਘਸੌਟੀ ਤੇ ਲਾ ਸੂਬੇ

ਬੰਦੀਖਾਨੇ ਵਿਚ ਭਾਈ ਜੀ ਨੂੰ ਭੇਜਣਾ

ਖਤਮ ਸਮਾਂ ਕਚਹਿਰੀ ਦਾ ਆਣ ਹੋਯਾ ਮੁਕੀ ਗੱਲ ਕੋਈ ਮੂਲੋਂ ਆਇ ਨਾਹੀਂ
ਸੂਬੇ ਆਖਿਆ ਲੈਜਾਉ ਜੇਹਲ ਅੰਦਰ ਪੱਕੀ ਕਰੋ ਵਿਸਾਹ ਕੋਈ ਖਾਇ ਨਾਹੀਂ
ਤੰਗ ਕੋਠੜੀ ਦੇ ਵਿਚ ਬੰਦ ਕਰੋ ਜਿਥੇ ਖੁਲ੍ਹਾ ਹੋ ਪੈਰ ਫੈਲਾਇ ਨਾਹੀਂ
ਪਹਿਰੇਦਾਰਾਂ ਨੂੰ ਕਰ ਤਾਕੀਦ ਦਿਹੋ ਖੜਾ ਰਹੇ ਰਾਤੀਂ ਅੱਖ ਲਾਇ ਨਾਹੀਂ
ਏਸ ਗੱਲ ਦਾ ਖਾਸ ਧਿਆਨ ਕਰਨਾ ਖਾਣਾ ਏਸਨੂੰ ਕੋਈ ਖੁਲਾਇ ਨਾਹੀਂ

ਲੈ ਗਏ ਸਿਪਾਹੀ ਕਰਤਾਰ ਸਿੰਘਾ ਹੁਕਮ ਸਖਤਾ ਕੋਈ ਪਰਤਾਇ ਨਾਹੀਂ

ਵਾਕ ਕਵੀ

ਦੁਖਸੁਖ ਦੀ ਕੁਝ ਪ੍ਰਵਾਹ ਨ ਸੀ ਮਸਤ ਭਾਈ ਜੀ ਭਾਣੇ ਭਗਵਾਨ ਅੰਦਰ
ਜਿਥੇ ਰਖੇ ਸਵਰਗ ਹੈ ਥਾਂ ਓਹੋ ਸ਼ੁਕਰ ਸ਼ੁਕਰ ਦਾ ਵਿਰਦ ਜ਼ਬਾਨ ਅੰਦਰ
'ਜਹਿ ਬੈਸਾਲਹਿ ਤਬਿ ਸਾਂ ਸੁਆਮੀ' ਸਤਿਗੁਰਾਂ ਦੇ ਮਸਤ ਧਿਆਨ ਅੰਦਰ
ਕਾਲ ਕੋਠੜੀ ਬਣੀ ਬਹਿਸ਼ਤ ਓਹੋ ਵਿਰਦਪਿਆਰੇ ਦਾ ਬੈਠਪਕਾਨ ਅੰਦਰ
ਸਤਿਨਾਮ ਦੀ ਬੱਝ ਗਈ ਧੁਨ ਪਕੀ ਪਾਠਬਾਣੀ ਦਾ ਲਗੇ ਸੁਨਾਨ ਅੰਦਰ
ਬੋਲਉਠੀਆਂ ਇੱਟਾਂ ਭੀ ਵਾਹਿਗੁਰੂਕਹਿ ਬੱਝਾ ਰੰਗ ਅਜੀਬਮਕਾਨ ਅੰਦਰ
ਖੜਕੀਤਾਰਦਰਬਾਰਅਕਾਲਦੇਜਾ ਲਹਿਰਫਿਰਗਈਜਿਮੀਂ ਅਸਮਾਨ ਅੰਦਰ
ਬੀਤਗਈ ਉਹਰਾਤ ਕਰਤਾਰਸਿੰਘਾ ਇਕਪਲਕ ਨ ਭਾਈ ਜੀ ਲਾਨ ਅੰਦਰ

ਦੂਸਰੇ ਦਿਨ ਦੀ ਕਾਰਵਾਈ

ਸੂਬਾ ਵਿਚ ਕਚਹਿਰੀ ਦੇ ਆਇ ਬੈਠਾ ਸਾਰੇ ਖਾਨ ਵਜ਼ੀਰ ਉਮਰਾ ਆਏ
ਆਇ ਸਭ ਖੁਸ਼ਾਮਦੀ ਹੋ ਕੱਠੇ ਕਾਜ਼ੀ ਸੱਜਦ ਪੀਰ ਉਲਮਾ ਆਏ
ਆ ਮੁਲਾਣਿਆਂ ਆਪਣੇ ਥਾਨ ਮੱਲੇ ਕੱਛਾਂ ਵਿਚ ਕੁਰਾਨ ਦਖਾ ਆਏ
ਹੋਇ ਹੋਰ ਸ਼ਰੱਈ ਭੀ ਆਨ ਕੱਠ ਆਪੋ ਆਪਣੇ ਸਾਜ਼ ਸਜ਼ਾ ਆਏ
ਕਈ ਲੱਖੂ ਜੈਸੇ ਹਿੰਦੂ ਦੇਸ ਘਾਤੀ ਛੁਰੀ ਕਪਟ ਦੀ ਬਗਲ ਛੁਪਾ ਆਏ
ਮਜਲਸ ਕਹਿਰ ਦੀ ਭਖੀ ਕਰਤਾਰ ਸਿੰਘਾ ਜਲਾਦ ਭੀ ਤੇਗ ਉਠਾ ਆਏ

ਭਾਈ ਮਨੀ ਸਿੰਘਜੀ ਦੀ ਪੇਸ਼ੀ

ਤਮਕ ਖਾ ਕੇ ਸੂਬੇ ਨੇ ਹੁਕਮ ਦੇਕੇ ਮਨੀ ਸਿੰਘ ਜੀ ਤਈਂ ਬੁਲਾਯਾ ਏ
ਓਸ ਵਕਤ ਸਿਪਾਹੀ ਜਾ ਲੈ ਆਏ ਪੇਸ਼ ਵਿਚ ਕਚਹਿਰੀ ਕਰਾਯਾ ਏ
ਕਲਮਾ ਪੜ੍ਹ ਯਾਂ ਮੌਤ ਕਬੂਲ ਕਰ ਲੈ ਸੂਬੇ ਭਾਈ ਜੀ ਤਈਂ ਸੁਨਾਯਾ ਏ
ਐਵੇਂ ਨਹੀਂ ਤੇਰਾ ਛੁਟਕਾਰ ਹੋਣਾ ਸਾਰੇ ਸੁਣ ਰਹੇ, ਮੈਂ ਸੁਨਾਯਾ ਏ
ਤੂੰ ਅਹਿਦ ਨੂੰ ਤੋੜਿਆ ਜੁਲਮ ਕੀਤਾ ਸਾਡਾ ਖੌਫ ਨਾ ਮੂਲੋਂ ਰਬਾਯਾ ਏ
ਵੱਡੇ ਹੌਂਸਲੇ ਨਾਲ ਕਰਤਾਰ ਸਿੰਘਾ ਮਨੀ ਸਿੰਘ ਜੀ ਨੇ ਫਰਮਾਯਾ ਏ

ਭਾਈ ਮਨੀ ਸਿੰਘ ਜੀ

ਅਸਾਂ ਅਹਿਦ ਨਾ ਤੋੜਿਆ ਤਾੜਯਾ ਏ ਆਪੇ ਕਰੋ ਤੇ ਆਪੇ ਤੁੜਾਉ ਖਾਨਾ
ਤੁਹਾਡੇ ਦਿਲੋਂ ਖੁਦਾ ਦਾ ਖੌਫ ਗਿਆ ਮਗਰੂਰੀਆਂ ਕਰ ਜਤਾਉ ਖਾਨਾ
ਤੁਸੀਂ ਬੈਠਕੇ ਤਖਤ ਇਨਸਾਫ ਉਤੇ ਭਾਰੇ ਜੁਲਮ ਅਪਰਾਧ ਕਮਾਉ ਖਾਨਾ

ਹੋਕੇ ਬਾਦਸ਼ਾਹ ਦੇਸ਼ ਦੇ ਬਣ ਰਾਖੇ ਮਾਰ ਰਈਯਤਾਂ ਤਾਈਂ ਖਪਾਉ ਖਾਨਾ
ਤਾਜ ਤਖਤ ਇਹ ਰਹੇਗਾ ਮੂਲ ਨਾਹੀਂ ਵਾੜ ਹੋ ਕੇ ਖੇਤ ਨੂੰ ਖਾਉ ਖਾਨਾ
ਤੁਹਾਨੂੰ ਸੌਂਪੀਆਂ ਰੱਬ ਅਦਾਲਤਾਂ ਨੇ ਕਰ ਜ਼ੁਲਮ ਨ ਖਲਕ ਦੁਖਾਉ ਖਾਨਾ
ਡੋਰ ਟੁਟਣੀ ਅੰਤ ਇਕਬਾਲ ਦੀ ਏ ਹਵਾ ਵਿਚ ਨ ਗੁਡੀ ਚੜ੍ਹਾਉ ਖਾਨਾ
ਮੱਥੇ ਲਾਂਦੇ ਕਸੂਰ ਹੋ ਦੂਜਿਆਂ ਦੇ ਆਪ ਜ਼ੁਲਮ ਦੀ ਛੁਰੀ ਚਲਾਉ ਖਾਨਾ
ਆੜ ਰੱਖ ਕੋਈ ਕਿਸੇ ਗਲ ਦੀ ਜੀ ਬੇਗੁਨਾਹਾਂ ਨੂੰ ਐਵੇਂ ਸਤਾਉ ਖਾਨਾ
ਖਾਲਕਕਹਿਰਪਾਵੇਖਲਕਦੁਖੇਜਿਸਤੋਂ ਬੇੜਾ ਜ਼ੁਲਮਦਾ ਭਰਡੁਬਾਉ ਖਾਨਾ
ਧਰਮ ਛਡਣਾ ਸਾਨੂੰ ਕਬੂਲ ਨਾਹੀਂ ਹੋਰ ਚਾਹੋ ਸੋ ਕਰੋ ਕਰਾਉ ਖਾਨਾ
ਠੀਕਰ ਤੁਸਾਂ ਦੇ ਸਿਰ ਕਰਤਾਰ ਸਿੰਘਾ ਹੈ ਭੰਨਣਾ, ਹੁਕਮ ਸੁਣਾਉ ਖਾਨਾ

ਸੂਬਾ

ਮੈਂ ਚਾਹੁੰਦਾ ਤੂੰ ਮੁਸਲਮਾਨ ਹੋ ਜਾਹ ਏਸੇ ਲਈ ਰਿਹਾ ਸਮਝਾ ਤੈਨੂੰ
ਕਲਮਾ ਪੜ੍ਹ ਈਮਾਨ ਦੇ ਵਿਚ ਆ ਜਾ ਦੇਵਾਂ ਖਿਲਅਤ ਹੁਣੇ ਪਹਿਨਾ ਤੈਨੂੰ
ਸਿਖਾਂ ਕਾਫਰਾਂ ਦਾ ਸਾਥ ਛੱਡ ਦੇਹ ਤੂੰ ਦਿਆਂ ਭ ਰੀ ਜਾਗੀਰ ਦਵਾ ਤੈਨੂੰ
ਕਰਾਂ ਵਿਚ ਕਚਹਿਰੀ ਦੇ ਮਾਨ ਤੇਰਾ ਵੱਡਾ ਕਾਜੀ ਹੁਣ ਲਾਂ ਬਣਾ ਤੈਨੂੰ
ਇਹ ਮੁਹੰਮਦੀ ਸ਼ਰ੍ਹਾ ਕਬੂਲ ਕਰ ਲੈ ਏਸੇ ਵੇਲੇ ਹੀ ਦਿਆਂ ਛੁਡਾ ਤੈਨੂੰ
ਨਾ ਕਰੇਂ ਮਨਜ਼ੂਰ ਕਰਤਾਰ ਸਿੰਘਾ ਦਿਆਂ ਸੂਲੀ ਤੇ ਹੁਣੇ ਟੰਗਾ ਤੈਨੂੰ

ਭਾਈ ਮਨੀ ਸਿੰਘ ਜੀ

ਭਾਵੇਂ ਚਾਹੜ ਸੂਲੀ ਭਾਵੇਂ ਦਿਹ ਫਾਂਸੀ ਅਸੀਂ ਸਮਝਦੇਹਾਂ ਤੇਰੇ ਫੰਦਯਾਂ ਨੂੰ
ਸਾਨੂੰ ਲੋਭ ਨਾ ਤੇਰੀ ਜਾਗੀਰ ਦਾ ਏ ਦਿਲ ਲੋਭ ਤੂੰ ਲੋਭੀਆਂ ਬੰਦਯਾਂ ਨੂੰ
ਕਈ ਕੁਤੇ ਈਮਾਨ ਫਰੋਸ਼ ਫਿਰਦੇ ਨਿੱਤ ਲਭਦੇ ਚਲ੍ਹਿਆਂ ਗੰਦਯਾਂ ਨੂੰ
ਧਰਮ ਛੱਡਣਾ ਨਹੀਂ ਕਬੂਲ ਸਾਨੂੰ ਛੱਡੀ ਬੈਠੇ ਹਾਂ ਜਗ ਦੇ ਧੰਧਯਾਂ ਨੂੰ
ਸਾਨੂੰ ਹਿਰਸ ਜੰਜੀਰ ਨਾ ਬੰਨ੍ਹ ਸਕੇ ਗੁਰੂ ਤੋੜਿਆ ਕੈਦ ਦੇ ਜੰਦਯਾਂ ਨੂੰ
ਕੁਤੇ ਦੁਨੀਆਂ ਦੇ ਫਿਰਦੇ ਲੋਭਪਿਛੇ ਲਾਹਨਤ ਉਨ੍ਹਾਂ ਕੁਕਰਮ ਕਮੰਦਯਾਂ ਨੂੰ
ਪਿਛੇ ਦੁਨੀਆਂ ਧਰਮ ਜੋ ਵੇਚਦੇ ਨੇ ਵੇਖੀਂ ਦੋਜਖੀਂ ਪੈ ਲਟਕੰਦਯਾਂ ਨੂੰ
ਪਛੋਤਾਉਣ ਪਿਛੋਂ ਕਰਤਾਰ ਸਿੰਘਾ ਜਿਹੜੇ ਨਿੱਤ ਕਰਦੇ ਕਰਮਾਂਮੰਦਯਾਂ ਨੂੰ

ਤਥਾ

ਸਿੰਘ ਹੋਕੇ ਗੁਰੂ ਗੋਬਿੰਦ ਸਿੰਘ ਦਾ ਵੇਚੇ ਧਰਮ ਉਹਸਿਖ ਨ ਜਾਨ ਪਾਪੀ
ਪਿਛੇ ਲੋਭ ਦੇ ਧਰਮ ਨੂੰ ਛੱਡ ਦੇਵੇ ਉਹ ਸਿੰਘ ਨਾਹੀਂ ਬੇਈਮਾਨ ਪਾਪੀ

ਡਰ ਮੌਤ ਤੋਂ ਪੈਰ ਖਿਸਕਾ ਜਾਵੇ ਸਿੰਘ ਸ਼ਕਲ ਦਾ ਓਹ ਹੈਵਾਨ ਪਾਪੀ
ਧਰਮੀ ਧਰਮਤੋਂ ਮੂਲ ਨਾ ਡੋਲਦੇ ਨੇ ਡੋਲ ਜਾਂਵਦੇ ਹੈਨ ਇਨਸਾਨ ਪਾਪੀ
ਦੀਨ ਬਦਲੇ ਦੁਨੀ ਗਵਾ ਬੈਠਣ ਬੇਵਕੂਫ ਜੋ ਹੋਣ ਨਾਦਾਨ ਪਾਪੀ
ਵਿਚ ਦੋਜ਼ਖਾਂ ਪੈ ਕੇ ਸੜਨਗੇ ਓਹ ਬੇਮੁਖ ਹੋ ਧਰਮ ਗੁਵਾਨ ਪਾਪੀ
ਤੇਰੇ ਜਿਹਾਂ ਨੂੰ ਪੈਣ ਦਰਗਾਹ ਧੱਕੇ ਹਾਕਮ ਹੋ ਜੋ ਪਰਜਾ ਸਤਾਨ ਪਾਪੀ
ਬੇਗੁਨਾਹਾਂ ਤੇ ਕਰਕੇ ਜ਼ੁਲਮ ਭਾਰੇ ਕਰਨ ਖਲਕ ਖੁਦਾ ਵੈਰਾਨ ਪਾਪੀ
ਰਾਖੇ ਬਣਕੇ ਖੇਤ ਨੂੰ ਖਾਣ ਜਿਹੜੇ ਤੇਰੇ ਜਹੇ ਹੀ ਬੇੜੇ ਡੁਬਾਨ ਪਾਪੀ
ਜ਼ਾਲਮ ਜ਼ੁਲਮ ਦੇ ਸਣੇ ਕਰਤਾਰ ਸਿੰਘਾਂ ਡੁਬ ਹੋਂਵਦੇ ਬੇਨਿਸ਼ਾਨ ਪਾਪੀ

ਸੂਬੇ ਨੇ ਗੁਸੇ ਵਿਚ ਆਕੇ ਕਾਜ਼ੀਆਂ ਤੋਂ ਫਤਵਾ ਲਵਾਣਾ

ਸੂਬੇ ਖਾ ਗੁਸਾਕਹਯਾ ਮੁਫਤੀਆਂ ਨੂੰ ਇਹਹੈ ਸ਼ਰ੍ਹਾ ਨੂੰਬੁਰਾ ਸੁਨਾਉਣ ਵਾਲਾ
ਬਰਖਿਲਾਫ ਦੇਕੇਜੋਸ਼ਸਿੰਘਾਂ ਤਾਈਂਉਲਟਾ ਸ਼ਰ੍ਹਾਦੇ ਜੰਗ ਮਚਾਉਣ ਵਾਲਾ
ਕੀਤੀਐਹਿਦਸ਼ਿਕਨੀਇਸਨਾਲਸਾਡੇਫਤਵਾਲਾਓਸਜ਼ਾ ਭੁਗਤਾਓਣ ਵਾਲੀ
ਅਗੋਂ ਕਰਕੇ ਅਹਿਦ ਨ ਕੋਈ ਤੋੜੇ ਕੰਮ ਕਰੇ ਭਾਰੀ ਡਰ ਪਾਉਣ ਵਾਲਾ
ਨਾਲੇਦੀਨਇਸਲਾਮਨਹੀਂਮੰਨਦਾਇਹਆਗੂਕਾਫਰਾਂਕੁਫਰਫੈਲਾਉਣ ਵਾਲਾ
ਕਰੋਡੁੱਬਦੇ ਜ਼ੁਲਮ ਕਰਤਾਰਸਿੰਘਾ ਕੱਠਾ ਭਾਰ ਹੇਇਬੇੜਾ ਡੁਬਾਉਣ ਵਾਲਾ

ਕਾਜ਼ੀਆਂ ਫਤਵਾ ਲਾਉਣਾ

ਅੰਧ ਨਗਰੀ ਜਿਥੇ ਬੇਦਾਦ ਰਾਜਾ ਓਥੇ ਹੋਰ ਇਨਸਾਫ ਕੀ ਚਾਹਵੀਏ ਜੀ
ਟਕੇ ਸੇਰ ਭਾਜੀ ਟਕੇ ਸੇਰ ਖਾਜਾ ਹੋਰ ਕੀਹ ਮਸਾਲ ਸੁਨਾਵੀਏ ਜੀ
ਲਾਇਆਕਾਜੀਆਂ ਨੇਫਤਵਾਸ਼ਰ੍ਹਾਦਾਇਹਬੰਦ ਬੰਦਇਹਦੇ ਕਟਵਾਵੀਏ ਜੀ
ਇਹ ਕਾਫਰਾਂ ਦਾ ਆਗੂ ਹੈ ਭਾਰਾ ਇਹਨੂੰ ਭਾਰੀ ਸਜ਼ਾ ਦੁਵਾਵੀਏ ਜੀ
ਈਸਾ ਮਾਰਿਆਜਿਵੇਂ ਯਹੂਦੀਆਂ ਨੇ ਤਿਵੇਂ ਇਸਨੂੰ ਅਸੀਂ ਮਰਵਾਵੀਏ ਜੀ
ਐਵੇਂ ਡੁਬਦਾ ਨਹੀਂ ਕਰਤਾਰਸਿੰਘਾ ਬੇੜਾਜੁਲਮ ਦਾਅਸੀਂ ਡੁਬਾਵੀਏ ਜੀ

ਸੂਬਾ

ਲੱਗਾ ਸ਼ਰ੍ਹਾ ਦਾ ਫਤਵਾ ਹੈ ਤੈਨੂੰ ਦਿਲ ਆਪਣੇ ਵਿਚ ਪਛਾਨ ਕਰ ਲੈ
ਚਾਹੇਪੜ੍ਹ ਕਲਮਾ ਮੁਸਲਮਾਨ ਹੋਜਾਹ ਵਿਚ ਸ਼ਰ੍ਹਾ ਕਬੂਲ ਈਮਾਨ ਕਰ ਲੈ
ਨਹੀਂ ਤਾਂ ਜੁਦਾ ਕੀਤੇ ਜਾਣ ਜੋੜ ਤੇਰੇ ਜੇਹੜੀ ਹਈਮਨਜ਼ੂਰਬਿਆਨ ਕਰ ਲੈ
ਘੜੀਇਕ ਰਹਿਗਈ ਕਰਤਾਰਸਿੰਘਾ ਕਰਨਾ ਚਾਹੇਂਜੋ ਵਿਚ ਜਹਾਨ ਕਰ ਲੈ

ਭਾਈ ਮਨੀ ਸਿੰਘ ਜੀ

ਅਸਾਂ ਚਿਰਾਂ ਦੀਆਂ ਸੋਚਾਂ ਸੋਚੀਆਂ ਨੇ ਇਹ ਧਰਮ ਅਮੋਲ ਗਵਾਵਨਾ ਨਹੀਂ
ਪਿਛੋ ਦੁਨੀ ਦੇ ਛਡਕੇ ਦੀਨ ਤਾਈਂ ਮਥੇ ਕਾਲਖ ਦਾਗ ਲਗਾਵਨਾ ਨਹੀਂ
ਮੁਸਲਮਾਨ ਭੀ ਹੋਕੇਅੰਤ ਮਰਨਾ ਦੌਲਤ ਦੁਨੀਆਂ ਨੇਨਾਲ ਜਾਵਨਾ ਨਹੀਂ
ਅੱਜ ਅਮਲਾਂ ਦੇ ਲੇਖੇ ਹੋਵਨੇ ਨੇ ਬਿਨਾਂ ਅਮਲਤੋਂ ਕਿਸੇ ਛੁਡਾਵਨਾ ਨਹੀਂ
ਓਥੇ ਕਿਸੇ ਦਾ ਨਹੀਂ ਲਿਹਾਜ ਹੋਣਾ ਰੱਬ ਕਿਸੇ ਨੂੰ ਪੁਛ ਪੁਛਾਵਨਾ ਨਹੀਂ
ਜੋ ਜੰਮਿਆਂ ਓਸਨੇ ਅੰਤਮਰਨਾ ਡੇਰਾ ਸਦਾ ਲਈ ਕਿਸੇ ਨੇ ਲਾਵਨਾ ਨਹੀਂ
ਕਿਹੜੀ ਗੱਲ ਤੇ ਧਰਮ ਨੂੰ ਛੱਡ ਦੇਈਏ ਸੋਨਾ ਦੇਕੇ ਕੱਚ ਵਟਾਵਨਾ ਨਹੀਂ
ਸਾਨੂੰਸੂਬਿਆ ਮਰਨਤੋਂ ਖੌਫਕੁਝ ਨ ਮਰਨ ਲਗਿਆਂ ਦੁਖਜਨਾਵਨਾਂ ਨਹੀਂ
ਇਹ ਠੀਕਰਾ ਬਹੁਤਪੁਰਾਣਾਂ ਹੋਇਆ ਭਾਰ ਏਸਦਾ ਅਸਾਂ ਉਠਾਵਨਾ ਨਹੀਂ
ਇਹ ਭੰਨਣਾ ਹੈ ਹੁਣ ਸਿਰ ਤੇਰੇ ਹੋਰ ਕੰਮ ਕਿਸੇ ਏਸ ਆਵਨਾ ਨਹੀਂ
ਹਸ ਧਰਮ ਤੇ ਅਸਾਂ ਕੁਰਬਾਨ ਹੋਣਾ ਵੇਖ ਮੌਤ ਨੂੰ ਦਿਲ ਚੁਰਾਵਨਾ ਨਹੀਂ
ਸਾਡੇ ਪਿਛੋਂ ਤੂੰ ਭੀ ਕਰਤਾਰ ਸਿੰਘਾ ਰਾਜ ਬੈਠ ਨਚਿੰਤ ਕਮਾਵਨਾ ਨਹੀਂ

ਸੂਬੇ ਨੇ ਜਲਾਦਾਂ ਨੂੰ ਹੁਕਮ ਦੇਣਾ

ਸੂਬੇ ਹੁਕਮ ਜਲਾਦਾਂ ਨੂੰ ਦੇਇ ਦਿਤਾ ਵਖੋ ਵੱਖ ਟੋਟੇ ਵੱਢ ਵੱਢ ਕਰੋ
ਕਤਲਗਾਹ ਦੇ ਵਿਚ ਲੈ ਜਾ ਕਰਕੇ ਤੋੜ ਪਿੰਜਰੇ ਨੂੰ ਅੱਡ ਅੱਡ ਕਰੋ
ਮਾਸ ਚੀਲਾਂ ਦੇ ਤਈਂ ਖੁਵਾ ਦੇਵੋ ਭੰਨ ਜਿਸਮ ਇਹਦਾ ਹੱਡ ਹੱਡ ਕਰੋ
ਇਕੋ ਵਾਰ ਨ ਮਰੇ ਕਰਤਾਰ ਸਿੰਘਾ ਟੋਟੇ ਬਦਨ ਤਾਈਂ ਛੱਡ ਛੱਡ ਕਰੋ

ਭਾਈ ਮਨੀ ਸਿੰਘ ਜੀ ਨੇ ਜਾਂਦੀ ਵਾਰ ਸੂਬੇ ਨੂੰ ਕਹਿਣਾ

ਮਥੇ ਖਿੜੇ ਕਹਿਆ ਫੇਰ ਭਾਈ ਜੀ ਨੇ ਸਾਨੂੰ ਦੁਖਤੇਸੁਖ ਦਾ ਧਿਆਨ ਕੋਈ ਨ
ਥੋੜੇ ਚਿਰ ਪਿਛੋਂ ਤੂੰਭੀ ਵੇਖ ਲਈਂ ਤੁਹਾਡਾ, ਰਹੇਗਾ ਸ਼ਾਨ ਗੁਮਾਨ ਕੋਈ ਨ
ਸਦਾ ਜ਼ਾਲਮ ਹਕੂਮਤਾਂ ਰਹਿਣਨਾਹੀਂ ਅਗੇ ਰੱਬਦੇਕਿਸੇਦਾ ਸ਼ਾਨ ਕੋਈ ਨ
ਮਿਟ ਜਾਣਗੇ ਤਖਤ ਤੇ ਤਾਜ ਸਾਰੇ ਰਹੇ ਮੁਗਲਾਂ ਦਾ ਪਿਛੇਨਿਸ਼ਾਨ ਕੋਈ ਨ
ਨ ਤੂੰ ਨ ਤੇਰੇ ਇਹ ਰਹਿਣ ਕਾਜੀ ਰਹੇ ਖੁਸ਼ਾਮਦੀ ਤੇ ਬੇਈਮਾਨ ਕੋਈ ਨ
ਫਿਰ ਜਾਇਗੀ ਕਾਲ ਧਰੋਹੀ ਆ ਕੇ ਬੈਠਾ ਰਹੇ ਅਮੀਰ ਤੇ ਖਾਨ ਕੋਈ ਨ
ਦੇਸ ਖਾਲਸੇ ਨੇਸਾਰਾ ਮਲ ਲੈਣਾ ਮੁਸਲਮਾਨਰਹਿਸੀ ਹੁਕਮਰਾਨ ਕੋਈ ਨ
ਉਠ ਜਾਣਗੇ ਜੁਲਮ ਦੇ ਸਭਠਾਣੇ ਬਣੇਬਾਣੇਇਹ ਰਹਿਣ ਸਿਆਨ ਕੋਈ ਨ
ਪਿਛੇਜੁਲਮ ਕਹਾਣੀਆਂ ਰਹਿਣਗੀਆਂਹੋਰਨੇਕੀਦੇ ਰਹਿਣਬਿਆਨ ਕੋਈ ਨ

ਰਹੇ ਰੱਬ ਹਮੇਸ਼ ਕਰਤਾਰ ਸਿੰਘਾ ਹੋਰ ਰਹੇ ਹਿੰਦੂ ਮੁਸਲਮਾਨ ਕੋਈ ਨ

ਲਾਹੌਰ ਦੇ ਸਿਖਾਂ ਦਾ ਭਾਈ ਜੀ ਨੂੰ ਛੁਡਾਉਣ ਦਾ ਹੀਲਾ

ਇਹ ਖਬਰ ਸਾਰੇ ਸ਼ਹਿਰ ਧੁੰਮੀ ਹੈਸੀ ਸੂਬਾ ਕਰਨ ਲੱਗਾ ਕੰਮ ਖਾਰ ਬਦਲੇ
ਮਨੀ ਸਿੰਘ ਨੂੰ ਕਤਲ ਕਰਾਉਣ ਲੱਗਾ ਬੇਦਰਦ ਹੋ ਪੰਜ ਹਜ਼ਾਰ ਬਦਲੇ
ਸਿੱਖਾਂ ਕੱਠਿਆਂ ਹੋ ਸਲਾਹ ਕੀਤੀ ਕੰਮ ਕਰੀਏ ਪਰਉਪਕਾਰ ਬਦਲੇ
ਭਾਈਸਾਹਿਬਦੀ ਜ਼ਿੰਦਗੀਬੜੀਉੱਤਮ ਐਵੇਂਜਾਇਨ ਮਾਯਾਦੀਕਾਰ ਬਦਲੇ
ਕੱਠਾ ਪੰਜ ਹਜ਼ਾਰ ਰੁਪਯਾ ਕਰਕੇ ਆਇ ਕਿਲੇਨੂੰ ਸਿੱਖੀ ਦੇ ਪਿਆਰ ਬਦਲੇ
ਰੱਖੇ ਵਿਚ ਕਚਹਿਰੀ ਕਰਤਾਰ ਸਿੰਘਾ ਲਿਆ ਬਦਰੇ ਡੰਨ ਸਰਕਾਰ ਬਦਲੇ

ਸ਼ਹਿਰੀ ਸਿਖਾਂ ਨੇ ਸੂਬੇ ਨੂੰ ਆਖਣਾ

ਇਹ ਖਾਨ ਜੀ ਪੰਜ ਹਜਾਰ ਨਕਦੀ ਡੰਨ ਭਾਈ ਜੀਦਾ ਅਸੀਂ ਤਾਰ ਦੇਂਦੇ
ਸਾਨੂੰ ਖਬਰਹੁੰਦੀ ਪਹਿਲਾਂ ਏਸ ਗਲ ਦੀ ਜੋ ਮੰਗਦਿਉ ਨਜ਼ਰ ਗੁਜ਼ਾਰ ਦੇਂਦੇ
ਲਾਹੋ ਹੱਥ ਹਥੌੜੀਆਂ ਬੇੜੀਆਂ ਇਹ ਭਲੇ ਪੁਰਸ਼ ਨੂੰ ਕਿਉਂ ਆਜ਼ਾਰ ਦੇਂਦੇ
ਇਹ ਬੇਕੀਮਤੀ ਲਾਲ ਕਰਤਾਰਸਿੰਘਾ ਬਦਲੇ ਕੌਡੀਆਂ ਦੇ ਤੁਸੀਂ ਮਾਰ ਦੇਂਦੇ

ਭਾਈ ਮਨੀ ਸਿੰਘ

ਕਹਿਆ ਭਾਈ ਜੀ ਕਰੋ ਨ ਮੋਹ ਸਾਡਾ ਅਸੀਂ ਅਗਾਂਹ ਨੂੰ ਹੋ ਤਿਆਰ ਬੈਠੇ
ਤੁਸਾਂ ਇਹਨਾਂ ਦੇ ਟਕੇ ਕੀ ਤਾਰਨੇ ਨੇ ਜੋ ਤਾਰਨਾ ਸੀ ਅਸੀਂ ਤਾਰ ਬੈਠੇ
ਏਸੈ ਤਰਾਂ ਹੈ ਹੁਕਮ ਕਰਤਾਰ ਦਾ ਜੀ ਪੂਰਾ ਕਰਨਾ ਹੈ ਨਿਸਚਾ ਧਾਰ ਬੈਠੇ
ਪਾਉਣ ਐਵੇ ਬਹਾਨਾ ਰੁਪਿਆਂ ਦਾ ਇਹ ਹੈਨ ਅੰਦਰੋਂ ਨੀਤ ਵਗਾੜ ਬੈਠੇ
ਇਹ ਗਾਹਕ ਸਾਡੇ ਹੱਡ ਚੰਮ ਦੇ ਨੇ ਫੜ ਜੁਲਮ ਦੀ ਛੁਰੀ ਚਮਿਆਰ ਬੈਠੇ
ਗੰਦਾ ਠੀਕਰਾ ਭੰਨਣਾ ਸਿਰ ਇਨ੍ਹਾਂ ਜਾਲਮ ਜ਼ੁਲਮ ਦਾ ਕਰਨ ਬਪਾਰ ਬੈਠੇ
ਬੇੜਾ ਜੁਲਮ ਦਾ ਡੋਬਣੇ ਵਾਸਤੇ ਜੀ ਅਸੀਂ ਪਾਕੇ ਧਰਮ ਦਾ ਭਾਰ ਬੈਠੇ
ਇਹਨਾਂ ਡੁਬਮਰਨਾ ਮੰਝਧਾਰਅੰਦਰ ਅਸੀਂ ਜੁਲਮ ਦੇ ਸਾਗਰੋਂ ਪਾਰ ਬੈਠੇ
ਜਾਓ ਭਜਨ ਕਰਤਾਰ ਦਾ ਕਰੋ ਜਾਕੇ ਅਸੀਂ ਜੱਗ ਦਾ ਮੋਹ ਵਸਾਰ ਬੈਠੇ
ਅੰਤ ਛੱਡਨੀ ਦੇਹ ਕਰਤਾਰ ਸਿੰਘਾ ਜੀਵ ਕਿੰਨੇ ਕੂ ਪੈਰ ਪਸਾਰ ਬੈਠੇ

ਸਿੱਖ

ਦੁੱਖਸੁਖ ਤੋਂ ਆਪਤਾਂ ਪਰੇਹੋਜੀ ਜੀਉਂਦੇ ਮਰਨਤੋਂ ਪਹਿਲਾਂ ਹੀ ਮਰੇ ਹੋਇ ਓ
ਰਤੀ ਮੋਹ ਨ ਜਗਤ ਜੰਜਾਲ ਦਾ ਏ ਪਰੇ ਏਸ ਸੰਸਾਰ ਤੋਂ ਖੜੇ ਹੋਇ ਓ
ਤੁਹਾਨੂੰ ਕਿਸੇ ਨੇ ਚਾੜ੍ਹਨਾ ਕੀ ਸੂਲੀ ਪ੍ਰੇਮਦਾਰ ਉਤੇ ਮੁਢੋਂ ਚੜੇ ਹੋਇ ਓ

ਕਿਸੇਸਾੜਨਾਅਗਨੀਘੱਤਕੀਹਏਗਿਆਨਅਗਨਅੰਦਰਪਹਿਲਾਂਸੜੇ ਹੋਇ ਓ
ਮੱਤਾਂ ਆਪਨੂੰ ਕਿਸੇਨੇ ਦੇਣੀਆਂਕੀ ਸਰੇ ਸਤਿਗੁਰੂ ਤੋਂ ਆਪ ਪੜ੍ਹੇ ਹੋਇ ਓ
ਲਾਭ ਆਪਦੇ ਹੋਣਦਾ ਪੰਥ ਨੂੰ ਹੈ ਮੁਖੀਏ ਪੰਥ ਨੇ ਚੁਣਕੇ ਕਰੇ ਹੋਇ ਓ
ਹੈ ਪੰਥ ਮੁਸੀਬਤਾਂ ਵਿਚ ਫਸਿਆ ਏਧਰ ਜਾਲਮਾਂ ਨੇ ਤੁਸੀਂ ਫੜੇ ਹੋਇ ਓ
ਦਿਹੋ ਤਾਰ ਮਹਿਸੂਲਕਰਤਾਰਸਿੰਘਾ ਫਾਹੀਜੁਲਮ ਦੀ ਕਾਸਨੂੰਅੜੇ ਹੋਇ ਓ

### ਭਾਈ ਮਨੀ ਸਿੰਘ ਜੀ

ਵੱਢੀ ਦਿਤਿਆਂ ਹੁਣ ਨ ਜਿੰਦ ਰਹਿਣੀ ਪੂਰੇ ਏਸ ਦੇ ਹੋਏ ਸਵਾਸ ਸਿੱਖੋ
ਸਦਾ ਕੋਈ ਜਹਾਨ ਤੇ ਰਿਹਾ ਨਾਹੀਂ ਬੜੇ ਬੜੇ ਬਲੀ ਅੰਤ ਨਾਸ ਸਿੱਖੋ
ਦਿਹ ਕਿਸੇ ਦੀ ਸਦਾ ਨ ਬੈਠ ਰਹਿਣੀ ਇਹ ਜਗਤ ਮੁਸਾਫਰਾਂ ਵਾਸ ਸਿੱਖੋ
ਦਾਣੇ ਵਾਂਗ ਦੇਣਾ ਦਲ ਸਾਰਿਆਂ ਨੂੰ ਜੁੱਤਾ ਕਾਲ ਭਗਵਾਨ ਖਰਾਸ ਸਿੱਖੋ
ਗੁਰਮੁਖਾਂ ਨੂੰ ਮੌਤ ਦਾ ਖੌਫ ਨਾਹੀਂ ਡਰਦੇ ਓਹ ਜੋ ਮਾਯਾ ਦੇ ਦਾਸ ਸਿੱਖੋ
ਮਰਨਾ ਜੰਮਣਾ ਦਿਹ ਦਾ ਧਰਮ ਹੈ ਜੀ ਜੀਵ ਆਤਮਾ ਹੈ ਅਬਿਨਾਸ ਸਿੱਖੋ
ਪੰਛੀਆਹਲਣਾ ਛਡਕੇ ਚਲਾ ਜਾਵੇ ਰਖੇ ਫੇਰ ਨਾ ਆਉਣ ਦੀ ਆਸ ਸਿੱਖੋ
ਬਾਕੀ ਰਹੇਗਾ ਰੱਬ ਕਰਤਾਰ ਸਿੰਘਾ ਨਾਸ ਹੋਣਗੇ ਧਰਤ ਆਕਾਸ਼ ਸਿੱਖੋ

### ਸਿੱਖ

ਜੀਵ ਫਿਰਦੇ ਲੱਖਾਂ ਜਹਾਨ ਉਤੇ ਅੰਨ ਪਾਣੀ ਨੂੰ ਖਾ ਤਰਕਾਨ ਵਾਲੇ
ਆਪ ਜੈਸੇ ਧਰਮੀ ਸਦਾ ਲੱਭਦੇ ਨਾ ਆਪ ਤਰਕੇ ਸਾਥ ਤਰਾਨ ਵਾਲੇ
ਭੇਖਾ ਧਾਰੀਆਂ ਦਾ ਅੰਤ ਕਿਤੇ ਨਾਹੀਂ ਭੇਖ ਧਾਰਕੇ ਪਾਪ ਕਮਾਨ ਵਾਲੇ
ਬੰਦੇ ਵਿਰਲੇ ਬੰਦਗੀਦਾਰ ਹੋਵਣ ਪਾਰ ਸਾਥੀਆਂ ਤਈਂ ਲੰਘਾਨ ਵਾਲੇ
ਆਵੇ ਅੰਤ ਨ ਚੂੰਚ ਗਿਆਨੀਆਂ ਦਾ ਮੁਖ ਹੋਰ ਦਿਲ ਹੋਰ ਰਖਾਨ ਵਾਲੇ
ਵਿਰਲੇ ਵਿਚ ਜਹਾਨ ਦੇ ਲੱਭਦੇ ਨੇ ਜੋ ਕੁਝ ਆਖਦੇ ਓਹੋ ਕਮਾਨ ਵਾਲੇ
ਅਣਹੋਂਦ ਜਤੀ ਸਾਰਾ ਜਗ ਫਿਰਦਾ ਬਹੁਤੇ ਮਿਲਦੇ ਗੱਪਾਂ ਸੁਨਾਨ ਵਾਲੇ
ਜਤੀ ਸਤੀ ਕਿਤੇਵਿਰਲੇ ਨਜਰ ਆਵਣ ਵੇਖ ਨਾਰ ਨ ਦਿਲ ਡੁਲਾਨ ਵਾਲੇ
ਸਾਰੇ ਸਭਾ ਦੇ ਸੂਰਮੇ ਬਣ ਰਹਿੰਦੇ ਪੰਜੇ ਲਾ ਹਥਿਆਰ ਦਿਖਾਨ ਵਾਲੇ
ਓਹ ਥੋੜੇ ਹੀ ਵਿਚ ਮੈਦਾਨ ਜਿਹੜੇ ਜਾਕੇ ਧਰਮ ਸ਼ਹੀਦੀਆਂ ਪਾਨ ਵਾਲੇ
ਅੰਨੇ ਆਗੂਆਂ ਦਾ ਅੰਤ ਕਿਧਰੇ ਨਾ ਖਾ ਹਰਾਮ ਤੇ ਪੈਰ ਪੁਜਾਨ ਵਾਲੇ
ਵਿਰਲੇ ਆਪ ਜੈਸੇ ਪੁਰਸ਼ ਹੋਣ ਪੈਦਾ ਸਿਖ ਰਹਿਕੇ ਸਿੱਖੀ ਰਖਾਨ ਵਾਲੇ
ਕਰੋ ਜਿੰਦ ਨ ਵਕੇ ਇਹ ਤਾਰ ਦੇਵੋ ਕੰਮ ਹੋਣ ਨ ਮੂਲ ਨੁਕਸਾਨ ਵਾਲੇ

ਬੜੀ ਪੰਥ ਨੂੰ ਲੋੜ ਕਰਤਾਰ ਸਿੰਘਾ ਆਪ ਜਹੇ ਜੋ ਤੱਤ ਗਯਾਨ ਵਾਲੇ

ਭਾਈ ਮਨੀ ਸਿੰਘ ਜੀ

ਗੁਰੂਪੰਥ ਅੰਦ੍ਰ ਬਹੁਤ ਗੁਣੀ ਗਯਾਨੀ ਤੁਸੀਂ ਹੌਂਸਲੇ ਨੂੰ ਵਿਲੋਂਢਾਉ ਕਾਹਨੂੰ
ਘਾਟਾ ਪੰਥਨੂੰ ਕਦੇ ਨਾ ਕਿਸੇ ਗਲਦਾ ਭਰਮ ਕਰਕੇਚਿੱਤ ਭਰਮਾਉ ਕਾਹਨੂੰ
ਸਾਡੀ ਦੇਹ ਦਾ ਸਾਥ ਹੁਣ ਰਿਹਾ ਥੋੜਾ ਮੋਹ ਏਸਦੇ ਨਾਲ ਵਧਾਉ ਕਾਹਨੂੰ
ਇਹ ਠੀਕਰਾ ਭੰਨਣਾ ਸਿਰ ਇਨ੍ਹਾਂ ਤੁਸੀਂ ਇਹਨੂੰ ਬਚਾਵਨਾ ਚਾਹੁ ਕਾਹਨੂੰ
ਜੋਕੁਝ ਹੋਣ ਲੱਗਾ ਭਾਣੇ ਵਿਚਹੈ ਇਹ ਸਿੱਖ ਹੋਕੇ ਭਾਣਾ ਉਲਟਾਉ ਕਾਹਨੂੰ
ਰਹਿਣਾ ਵਿਚ ਰਜ਼ਾ ਦੇ ਸਦਾ ਰਾਜ਼ੀ ਮੋਹ ਕਰਕੇ ਦਿਲ ਡੁਲਾਉ ਕਾਹਨੂੰ
ਜਿਸ ਚੀਜ਼ ਨੇ ਅੰਤ ਨੂੰ ਨਾਸ ਹੋਣਾ ਜੱਫੇ ਓਸ ਤਾਈਂ ਘੁਪ ਪਾਉ ਕਾਹਨੂੰ
ਵੱਢੀ ਦੇਕੇ ਮੌਤ ਨ ਸਿਰੋਂ ਟਲਨੀ ਐਵੇਂ ਦਮੜੇ ਏਨੇ ਗੁਵਾਉ ਕਾਹਨੂੰ
ਸੀਸ ਦੇਣ ਨੂੰ ਆਪ ਤਿਆਰ ਅਸੀਂ ਮੋਹ ਵੱਸ ਹੋ ਨੀਰ ਵਗਾਉ ਕਾਹਨੂੰ
ਬੇੜਾ ਡੋਬਣਾ ਜ਼ੁਲਮ ਕਰਤਾਰ ਸਿੰਘਾ ਤੁਸੀਂ ਡੁਬਦੇ ਤਾਈਂ ਬਚਾਉ ਕਾਹਨੂੰ

ਵਾਕ ਕਵੀ

ਸਿੱਖਾਂ ਮਿਲਕੇ ਲਾਯਾ ਸੀ ਜ਼ੋਰ ਬਹੁਤਾ ਭਾਈ ਹੋਰਾਂ ਦੀ ਦੇਹ ਬਚਾਈ ਜਾਵੇ
ਵੱਢੀ ਦੇਕੇ ਜ਼ਾਲਮਾਂ ਹਾਕਮਾਂ ਨੂੰ ਲੱਤ ਕਾਲ ਦੇ ਮੂੰਹੋਂ ਛੁਡਾਈ ਜਾਵੇ
ਮੰਨੀ ਭਾਈ ਜੀ ਨੇ ਗਲ ਕਿਸੇ ਦੀ ਨ ਕਹਯਾ ਨਹੀਂ ਤਕਦੀਰ ਪਲਟਾਈ ਜਾਵੇ
ਅਸਾਂ ਦੇਵਣੀ ਦੇਹ ਜ਼ਰੂਰ ਏਥੇ ਦਿਤੀ ਹਾਕਮਾਂ ਸਿਰ ਬੁਰਿਆਈ ਜਾਵੇ
ਬੇੜੀ ਜ਼ੁਲਮ ਦੀ ਹੋ ਭਰਪੂਰ ਰਹੀ ਧੱਕਾ ਮਾਰਕੇ ਸ਼ੋਹ ਰੁੜ੍ਹਾਈ ਜਾਵੇ
ਅੱਗ ਬਲਦੀ ਦੇਸ ਨੂੰ ਫੂਕ ਰਹੀ ਖ਼ੂਨ ਪਾ ਕੇ ਉੱਕੀ ਬੁਝਾਈ ਜਾਵੇ
ਦੇਸ ਧਰਮ ਉਤੇ ਕੁਰਬਾਨ ਹੋਣਾ ਨਵੇਂ ਸਿਰੇ ਇਹ ਰੌ ਚਲਾਈ ਜਾਵੇ
ਸਾਹਿਬਜ਼ਾਦਿਆਂ ਘਾਲਣਾਂ ਘਾਲੀਆਂ ਜੋ ਯਾਦ ਉਨ੍ਹਾਂ ਦੀ ਤਾਜੀ ਕਰਾਈ ਜਾਵੇ
ਇਨ੍ਹਾਂ ਪਾਸੋਂ ਕਸੂਰ ਕਰਵਾ ਭਾਰਾ ਸ਼ਾਹੀ ਜੁਲਮ ਦੀ ਦੇਸੋਂ ਧਕਾਈ ਜਾਵੇ
ਜੱਸ ਖੱਟੀਏ ਅਸੀਂ ਕਰਤਾਰ ਸਿੰਘਾ ਮੱਥੇ ਹਾਕਮਾਂ ਮਲੀ ਸਿਆਹੀ ਜਾਵੇ

ਭਾਈ ਮਨੀ ਸਿੰਘ ਜੀ ਨੂੰ ਜਲਾਦਾਂ ਨੇ ਕਤਲਗਾਹ ਵਿਚ ਲੈ ਜਾਣਾ

ਏਨੇ ਚਿਰ ਨੂੰ ਸੂਬੇ ਨੇ ਹੁਕਮ ਦੂਜਾ ਲੈ ਜਾਣ ਦੇ ਲਈ ਚੜ੍ਹਾਯਾ ਏ
ਚੜ੍ਹਦੀ ਤਰਫ ਜੋ ਕਿਲ੍ਹੇ ਦਾ ਬੂਹਾ ਹੈਸੀ ਅਗੇ ਚੌਂਕ ਨਖਾਸ ਸੁਣਾਯਾ ਏ
ਲੈ ਭਾਈ ਜੀ ਤਈਂ ਜਲਾਦ ਗਏ ਸ਼ਹਿਰ ਹੁੰਮ ਹੁਮਾ ਕੇ ਆਯਾ ਏ
ਓਸ ਗੁਰਮੁਖ ਸੰਤ ਸਰੂਪ ਤਾਈਂ ਕਤਲ ਵਾਸਤੇ ਲਿਆ ਬੈਠਾਯਾ ਏ

ਹੱਥ ਹਥੌੜੀਆਂ ਬੇੜੀਆਂ ਪਾ ਪੈਰੀਂ ਭਾਰੇ ਕੈਦੀਆਂ ਰੂਪ ਬਨਾਯਾ ਏ
ਵੇਖੋ ਬਿਨਾਂ ਕਸੂਰ ਕਰਤਾਰ ਸਿੰਘਾ ਸੂਬੇ ਜ਼ਾਲਮ ਜ਼ੁਲਮ ਕਮਾਯਾ ਏ

ਜਲਾਦ ਤੇ ਭਾਈ

ਤੀਜਾ ਓਥੇਹੀ ਸੂਬੇ ਦਾ ਹੁਕਮ ਆਯਾ ਛੁੱਟ ਕਤਲਕਰ ਦਿਹਡੇਰ ਲਾ ਨਾਹੀਂ
ਭਾਈ ਜੀ ਨੂੰ ਖੜਾ ਜਲਾਦ ਕਰਦਾ ਰਤੀ ਜਿਸ ਨੂੰ ਖ਼ੌਫ ਖੁਦਾ ਨਾਹੀਂ
ਤੇਗ਼ ਮਾਰ ਵੀਣੀ ਜਦੋਂ ਵੱਢੀਓ ਸੁ ਕਹਿੰਦੇ ਭਾਈ ਜੀ ਕਹਿਰ ਕਮਾ ਨਾਹੀਂ
ਜ਼ਰਾ ਠਹਿਰ ਜਾ ਕਾਹਲੀ ਨਾ ਕਰਭਾਈ ਹੁਕਮ ਸੂਬੇ ਦੇ ਤਈਂ ਭੁਲਾ ਨਾਹੀਂ
ਅੰਗ ਅੰਗ ਜੁਦਾ ਕਰ ਹੁਕਮ ਤੈਨੂੰ ਵੱਢ ਸਹਿਜ ਦੇ ਨਾਲ ਘਬਰਾ ਨਾਹੀਂ
ਪੂਰਾ ਕਰ ਤੂੰ ਹੁਕਮ ਕਰਤਾਰ ਸਿੰਘਾ ਛੇਤੀ ਕਰਕੇ ਕੰਮ ਮੁਕਾ ਨਾਹੀਂ

ਭਾਈ ਜੀ

ਕਾਹਲੀ ਨਾਲ ਨ ਪ੍ਰੀਤਮਦਾ ਦੇਸਲੱਭੇ ਮੈਂਆਖਦਾ ਵੀਰਾ ਨਿਸੰਗ ਕਰ ਦੇਹ
ਮੇਰੇ ਪੰਥ ਦਾ ਹੋਯਾ ਸਰਾਪ ਮੈਨੂੰ ਵਖੋ ਵੱਖ ਮੇਰੇ ਕੱਟ ਅੰਗ ਕਰ ਦੇਹ
ਮੇਰੇ ਸਿਰ ਤੇ ਰਹੇ ਹੁਧਾਰ ਨਾਹੀਂ ਹੱਡ ਹੱਡ ਜੁਦਾ ਨਾਲ ਢੰਗ ਕਰ ਦੇਹ
ਕਾਰ ਕਰ ਉਹ ਅਜ ਕਰਤਾਰਸਿੰਘਾ ਸਾਰੀ ਖਲਕ ਖੁਦਾਇਨੂੰ ਦੰਗ ਕਰ ਦੇਹ

ਜਲਾਦ

ਪੱਥਰ ਚਿੱਤ ਉਹ ਭਾਵੇਂ ਜਲਾਦ ਹੈਸੀ ਗਲ ਸੁਣਕੇ ਥਰ ਥਰਾਯਾ ਏ
ਅਗੇ ਸੈਂਕੜੇ ਲੋਕ ਸਣ ਕਤਲ ਕੀਤੇ ਇਹਾ ਵਕਤ ਨ ਕਦੇ ਭੀ ਆਯਾ ਏ
ਕਹਿੰਦਾ ਯਾ ਅੱਲਾ ਇਹ ਕੌਣ ਬੰਦਾ ਜਿਨੂੰ ਮੌਤ ਨੇ ਨਹੀਂ ਡਰਾਯਾ ਏ
ਲੱਗਾ ਕੱਟਣ ਫੇਰ ਕਰਤਾਰ ਸਿੰਘਾ ਭਾਈ ਜੀ ਦੇ ਤਈਂ ਬੈਠਾਯਾ ਏ

ਭਾਈ ਮਨੀ ਸਿੰਘ ਜੀ ਦੀ ਧੀਰਜ

ਉਤੇ ਪਟੜੀ ਚੌਂਕੜੀ ਮਾਰ ਬੈਠੇ ਅੰਗ ਫੜ ਜਲਾਦ ਕਟਾਨ ਲੱਗਾ
ਪੋਟਾ ਪੋਟਾ ਵਖੋ ਵੱਖ ਕਰ ਧਰਿਆ ਛੱਡ ਹੌਸਲਾ ਥਰ ਥਰਾਨ ਲੱਗਾ
ਬੈਠੇ ਭਾਈ ਜੀ ਲਾ ਸਮਾਧ ਤਾਈ ਘੜ ਬੁਤ ਤਰਖਾਨ ਬਨਾਨ ਲੱਗਾ
ਮਜਨੂੰ ਵਾਂਗ ਨਾਂ ਦਿਹ ਦਾ ਪਤਾ ਰਿਹਾ ਲੱਕੜਹਾਰਾ ਆ ਤੇਸਾ ਚਲਾਨ ਲੱਗਾ
ਕਾਰੀਗਰ ਤਸਵੀਰ ਬਨਾਇ ਰਿਹਾ ਵਾਧੂ ਪੱਥਰ ਕੱਟ ਸੁਟਾਨ ਲੱਗਾ

ਮੂੰਹੋਂ 'ਸੀ' ਨਾ 'ਹਾਇ' ਕਰਤਾਰ ਸਿੰਘਾ ਜਲਾਦ ਭੀ ਤੋਬਾ ਸੁਨਾਨ ਲੱਗਾ

ਵ ਕ ਕਵੀ

ਬੈਠੇ ਭਾਈ ਜੀ ਲਾ ਅਖੰਡ ਬਿਰਤੀ ਮਾਨੋਂ ਸ਼ਿਵ ਕੈਲਾਸ਼ ਤੇ ਆ ਬੈਠਾ
ਬ੍ਰਹਮਾਂ ਨੰਦ ਦੇ ਵਿਚ ਅਨੰਦ ਹੋਕੇ ਜੋਗੀ ਰਾਜ ਸਮਾਧ ਲਗਾ ਬੈਠਾ
ਦਿਹ ਧਾਰਕੇ ਜਨਕ ਬਿਦੇਹ ਆਯਾ ਦੁਖ ਸੁਖ ਸਮਾਨ ਜਤਾ ਬੈਠਾ
ਦੱਤਾਤੇਯ, ਯਾਂ ਹੈ ਜੜ੍ਹ ਭਰਥ ਬੈਠਾ ਵੇਖ ਗੋਰਖ ਮਾਨ ਗੁਵਾ ਬੈਠਾ
ਵੇਖਣਲਈ ੧ਧਦੀਚ ੨ਸੁਰਾਂਕ ਆਏ ਸਾਥੋਂ ਹੌਂਸਲਾ ਕੌਣ ਵਧਾ ਬੈਠਾ
ਈਸਾ ਯਾਦ ਕਰ ਆਪਣੀ ਮੌਤ ਤਾਈਂ ਵਿਚ ਗੋਡਿਆਂ ਸਿਰ ਝੁਕਾ ਬੈਠਾ
ਵੇਖ ਸ਼ਮਸ਼ ਜ਼ੁੰਬਸ਼ ਖਾਇ ਗਿਆ ਸਰਮਦ ਆਪਣਾ ਮਾਣ ਭੁਲਾ ਬੈਠਾ
ਪੋਹਯਾ ਦੁਖ ਨ ਮੂਲ ਕਰਤਾਰ ਸਿੰਘਾ ਮਨੀ ਸਿੰਘ ਦਿਹੋਂ ਪਰੇ ਜਾ ਬੈਠਾ

ਤਥਾ

ਤੜਫ ਉਠਦੀ ਜਾਨ ਜਾਂ ਸੂਈ ਚੁਭੇ ਵੇਖ ਵੇਖ ਕੇ ਲੋਕ ਘਬਰਾਨ ਲੱਗੇ
ਹਾ ਹਾ ਕਾਰ ਮੱਚੀ ਸਾਰੇ ਸ਼ਹਿਰ ਅੰਦਰ ਲੋਕ ਅੱਖਾਂ ਤੋਂ ਨੀਰ ਵਗਾਨ ਲੱਗੇ
ਕਈ ਗਸ਼ ਖਾ ਹੋ ਬੇਹੋਸ਼ ਡਿਗੇ ਡਰ ਧਾਰ ਕੇ ਮੂੰਹ ਛੁਪਾਨ ਲੱਗੇ
ਮੁਸਲਮਾਨ ਹਿੰਦੂ ਵੇਖ ਕੰਬ ਗਏ ਸਾਰੇ ਮੂੰਹੋਂ ਇਹ ਸੁਖਨ ਸੁਨਾਨ ਲੱਗੇ
ਇਹ ਸਿੱਖ ਵਲੀ ਅਵਤਾਰ ਕੋਈ ਆਪੋ ਆਪਣੇ ਲਾਉਣ ਅਨੁਮਾਨ ਲੱਗੇ
ਇਹਦੀ ਕਤਲ ਜਾਊ ਮਾਰ ਬਾਦਸ਼ਾਹੀ ਤਾਜ ਤਖਤ ਸਮਝੋ ਹੁਣ ਜਾਨ ਲੱਗੇ
ਜਾਂਦੀ ਪੇਸ਼ ਨਾ ਕਿਸੇ ਦੀ ਜ਼ੁਲਮ ਅਗੇ ਵੇਖ ਪੀਰ ਫਕੀਰ ਪਛਤਾਨ ਲੱਗੇ
ਕਈ ਜਾ ਸ਼ਤਾਬ ਕਰਤਾਰ ਸਿੰਘਾ ਸੂਬੇ ਜ਼ਾਲਮ ਤਾਈਂ ਸਮਝਾਨ ਲੱਗੇ

ਸੂਬੇ ਨੂੰ ਸਮਝਾਨਾ

ਕਈਆਂ ਰਬ ਦਿਆਂ ਬੰਦਿਆਂ ਆਖਯਾ ਜਾ ਇਹ ਸੂਬਿਆ ਕਹਿਰ ਕਮਾਯਾ ਤੂੰ
ਜ਼ਰਾ ਵੇਖ ਖਾਂ ਚਲਕੇ ਕੀਹ ਬਣਯਾਂ ਨਾ ਸੋਚ ਕੇ ਹੁਕਮ ਸੁਨਾਯਾ ਤੂੰ
ਬੰਦਾ ਨਹੀਂ ਓਹ ਖਾਸ ਫਰੇਸ਼ਤਾ ਏ ਬੇਗੁਨਾਹ ਹੀ ਫੜ ਸਤਾਯਾ ਤੂੰ

---

੧ ਧਦੀਚ ਇਕ ਰਿਖੀ ਹੋਯਾ ਹੈ, ਜਿਸਦੇ ਹੱਡਾਂ ਦਾ ਇੰਦਰ ਵਾਸਤੇ ਬੱਜਰ ਬਣਯਾ ਸੀ।

੨ ਸੁਰਾਂਕ ਇਕ ਰਾਜਾ ਸੀ—ਇਕ ਕਬੂਤਰ ਉਡਦਾ ਉਡਦਾ ਉਸਦੇ ਗੋਡੇ ਹੇਠ ਜਾ ਲੁਕਾਯਾ ਓਹਦੇ ਮਗਰ ਬਾਜ ਲੱਗਾ ਹੋਯਾ ਸੀ। ਬਾਜਨੇ ਰਾਜੇ ਤੋਂ ਕਬੂਤਰ ਮੰਗਯਾ। ਰਾਜਾ ਨੇ ਆਖਿਆ ਇਹ ਮੇਰੀ ਸ਼ਰਨ ਆਇਆ ਹੈ ਤੂ ਇਸ ਨਾਲ ਤੋਲਕੇ ਮਾਸ ਲੈ ਲੈ। ਬਾਜ ਨੇ ਰਾਜਾ ਦਾ ਮਾਸ ਮੰਗਯਾ, ਰਾਜਾ ਸਰੀਰ ਤੋਂ ਮਾਸ ਕੱਟ ਕੱਟਕੇ ਤੱਕੜੀ ਵਿਚ ਪਾਨ ਲੱਗਾ, ਪਰ ਕਬੂਤਰ ਭਾਰਾ ਹੁੰਦਾ ਗਿਆ। ਅਖੀਰ ਸਾਰਾ ਸਰੀਰ ਕਟਕੇ ਭੀ ਕਬੂਤਰ ਪੂਰਾ ਨਾ ਹੋਯਾ।

ਪੋਟਾ ਪੋਟਾ ਜੋ ਬੈਠ ਕਟਾਇ ਰਿਹਾ ਭੇਦ ਓਸਦਾ ਮੂਲ ਨ ਪਾਯਾ ਤੂੰ
ਜੇ ਚਾਹੇ ਤਾਂ ਸ਼ਾਹੀ ਨੂੰ ਗਰਕ ਕਰ ਦੇਇ ਵੱਡਾ ਮੱਥੇ ਕਲੰਕ ਲੁਵਾਯਾ ਤੂੰ
ਬੁਰਾ ਏਸਦਾ ਇਵਜ ਕਰਤਾਰ ਸਿੰਘਾ ਪਾਕ ਰੂਹ ਨੂੰ ਬੜਾ ਦੁਖਾਯਾ ਤੂੰ

ਲੋਕਾਂ ਦੀ ਫਰਯਾਦ

ਲੋਕਵੇਖਕੇਕਹਿਰ ਏਹਕਹਿਣ ਲੱਗੇ ਰੱਬਾਸ਼ਾਹੀਇਹ ਮਾਰਵੈਰਾਨ ਕਰ ਦੇਹ
ਜੁਲਮ ਜਾਲਮਾਂ ਦੇ ਹਦੋਂ ਵੱਧ ਗਏ ਗਰਕ ਇਨ੍ਹਾਂ ਨੂੰ ਵਿਚ ਤੂਫਾਨ ਕਰ ਦੇਹ
ਹਾਕਿਮ ਹੋਕੇ ਜੁਲਮ ਕਮਾਉਣ ਭਾਰੇ ਜੜ੍ਹ ਰਹੇ ਨ ਬੇਨਸ਼ਾਨ ਕਰ ਦੇਹ
ਮਹਾਂ ਪੁਰਖਾਂ ਨੂੰ ਕਿਸਤਰਾਂ ਇਨ੍ਹਾਂ ਕੋਹਯਾ ਦੂਰ ਇਹੋਜਹੇ ਹੁਕਮਰਾਨ ਕਰ ਦੇਹ
ਜਾਲਿਮ ਰਹਿਣ ਨ ਜੁਲਮ ਕਮਾਉਣਜੋਗੇਤੂੰਮੇਹਰਰਹਿਮਾਨਭਗਵਾਨ ਕਰ ਦੇਹ
ਹੋਵੇ ਧਰਮ ਦਾ ਰਾਜ ਕ੍ਰਤਾਰਸਿੰਘਾ ਬੇੜਾ ਜਾਲਮਾਂ ਦਾ ਗਰਕਆਨ ਕਰ ਦੇਹ

ਭਾਈ ਜੀ ਦਾ ਅੰਤ

ਬੰਦ ਬੰਦ ਜਲਾਦਾਂ ਨੇ ਵੱਖ ਕੀਤੇ ਭਾਈ ਸਾਹਿਬ ਨੇ ਅੰਗ ਹਿਲਾਯਾ ਨ
ਜਾਪ ਬਾਣੀ ਦਾ ਮੁਖ ਤੋਂ ਰਹੇ ਕਰਦੇ 'ਹਾਏ' 'ਸੀ' ਇਕਵਾਰ ਸੁਨਾਯਾ ਨ
ਮੱਥਾ ਫੁਲ ਗੁਲਾਬ ਜਿਉਂ ਰਿਹਾ ਖਿੜਯਾ ਇਕ ਵੱਟ ਭੀ ਦੁਖਕੇ ਪਾਯਾ ਨ
ਟੋਟੇ ਹੋ ਗਏ ਸਿਰ ਜੁਦਾ ਹੋਯਾ ਜਾਪ ਵਾਹਿਗੁਰੂ ਮੂੰਹੋਂ ਭੁਲਾਯਾ ਨ
ਜਿਹਾ ਹੱਠ ਨਿਬਾਹਯਾ ਮਨੀ ਸਿੰਘ ਨੇ ਏਸ ਤਰ੍ਹਾਂ ਦਾ ਕਿਸੇ ਨਿਬਾਹਯਾ ਨ
ਬੈਠ ਕਰ ਅਡੋਲ ਕਰਤਾਰ ਸਿੰਘਾ ਅੰਗ ਅੰਗ ਨੂੰ ਕਿਸੇ ਕਟਾਯਾ ਨ

ਵਾਕ ਕਵੀ

੦ਮੱਘਰ ਸੁਦੀਦੀ ਪੰਚਮੀ ਥਿੱਤ ਹੈਸੀ ਜਾਲਿਮ ਸੂਬੇ ਨੇ ਕਹਿਰ ਗੁਜਾਰਯਾ ਸੀ
ਅਡੋਲ ਬਹਿ ਅੰਗ ਕਟਾਇ ਸਾਰੇ ਪਰਲੇ ਦਰਜੇ ਦਾ ਹਠ ਦਿਖਾਰਯਾ ਸੀ
ਕਹਿਰ ਵੇਖ ਕੇ ਜਿਮੀਂ ਅਸਮਾਨ ਕੰਬੇ ਸੂਰਜ ਚਲਦੇ ਰਬ ਖਲ੍ਹਾਰਯਾ ਸੀ
ਖੌਫ ਰੱਬ ਵਾਲੇ ਵੇਖ ਰੋ ਰਹੇ ਸਨ ਸਭਨਾਂ ਸੂਬੇ ਤਾਈਂ ਫ਼ਿਟਕਾਰਯਾ ਸੀ
ਰੂਹ ਦਿਹ ਦੇ ਵਿਚੋਂ ਉਡਾਰ ਹੋਯਾ ਮੱਥੇ ਸੂਬੇ ਦੇ ਠੀਕਰਾ ਮਾਰਯਾ ਸੀ
ਧੰਨਪਿਤਾ ਤੇ ਮਾਤਾ ਭੀਧੰਨਸੀ ਓਹ ਗੋਦੀ ਪਾ ਦੇਇਲੋਰੀ ਜਿਸ ਪਾਰਯਾ ਸੀ
ਅੰਤ ਕਰ ਦਿੜਾ ਸਸਕਾਰ ਸਿੱਖਾਂ ਪਿਛੋਂ ਸ਼ਹੀਦ ਗੰਜ ਓਥੇ ਉਸਾਰਯਾ ਸੀ
ਹੋਏ ਪੰਥ ਦੇ ਰਤਨ ਕਰਤਾਰਸਿੰਘਾ ਧਰਮ ਲਈ ਏਹ ਕਸ਼ਟ ਸਹਾਰਯਾ ਸੀ

ਭਾਈ ਮਨੀ ਸਿੰਘ ਜੀ ਦਾ ਪੂਰਾ ਪਤਾ

ਲੌਂ ਗੋਵਾਲ ਹੈ ਮਾਲਵੇ ਵਿਚ ਨਗਰ ਚੂੜ੍ਹ ਭਲਣਾ ਹੋਇ ਜ਼ਿਮੀਂਦਾਰ ਓਥੇ

---

੦ਸਮਤ ੧੭੯੫ ਬਿਕ੍ਰਮੀ ।

ਛੇਵੇਂ ਪਾਤਿਸ਼ਾਹ ਦੇਸਿੱਦਕੀ ਸਿੱਖ ਭਾਰੇ ਚੰਗੇ ਚੋਣਵੇਂ ਹੋਇ ਖਬਰਦਾਰ ਓਥੇ
ਕਾਲੂ ਸਿੰਘ ਹੋਯਾ ਮੂੜ ਓਨ੍ਹਾਂ ਵਿਚੋਂ ਚੰਗਾ ਬੀਰ ਬਾਂਕਾ ਖੜਕੇਦਾਰ ਓਥੇ
ਨਗਾਹੀਆਸਿੰਘ ਤੇ ਮਨੀਸਿੰਘਪੁਤ ਓਹਦੇਹੋਇ ਜੋਤਵਾਲੇ ਪੈਦਾਵਾਰ ਓਥੇ
ਵੱਡਾ ਰਿਹਾ ਗ੍ਰਿਹਸਥੀ ਘਰ ਅੰਦਰ ਕਰਦਾ ਰਿਹਾ ਚੰਗੇ ਕਾਰ ਬਾਰ ਓਥੇ
ਮਨੀ ਸਿੰਘ ਆਨੰਦਪੁਰ ਵਿਚ ਰਿਹਾ ਗੁਰੂ ਘਰ ਦਾ ਹੋ ਸੇਵਾਦਾਰ ਓਥੇ
ਲੌਂਗੋਵਾਲ ਨ ਮੁੜਕੇ ਕਦੇ ਗਿਆ ਰਿਹਾ ਬਾਕੀ ਦਾ ਸਾਰਾ ਪਰਵਾਰ ਓਥੇ
ਦਸਵੇਂ ਪਾਤਸ਼ਾਹ ਜਿਥੇ ਕਰਤਾਰਸਿੰਘਾ ਰਹੇ ਮਨੀਸਿੰਘਭੀ ਰਿਹਾ ਸਾਰ ਓਥੇ

ਤਥਾ

ਬੜੀ ਸੇਵਾ ਕੀਤੀ ਦਸਮੇਸ਼ ਜੀ ਦੀ ਸਿੱਖੀਸਿੱਦਕ ਪਰੇਮ ਨਿਬਾਹਿਆ ਚੰਗਾ
ਪਾਈ ਵਿੱਦਯਾ ਗੁਰੂ ਗੋਬਿੰਦ ਸਿੰਘ ਤੋਂ ਹਠ ਜਪ ਤੇ ਤਪ ਕਮਾਇਆ ਚੰਗਾ
ਵਿਦਵਾਨ ਚੁਣਵੇਂ ਹੋਏ ਪੰਥ ਅੰਦ੍ਰ ਲਾਭ ਜਨਮ ਮਨੁਖ ਦਾ ਪਾਇਆ ਚੰਗਾ
ਦੁੱਖਸੁਖ ਅੰਦਰ ਰਹਿਕੇਪਾਸ ਸਦਾ ਰੰਗ ਪਰੇਮ ਪਿਆਰ ਦਿਖਾਇਆ ਚੰਗਾ
ਗੁਰੂ ਆਨੰਦਪੁਰ ਜਾਂ ਛੱਡ ਗਏ ਸਰਸੇ ਨਦੀ ਤੇ ਜੰਗ ਮਚਾਇਆ ਚੰਗਾ
ਸਾਹਿਬਕੌਰ ਤੇ ਸੁੰਦ੍ਰੀ ਮਾਤ ਤਾਈਂ ਸਾਂਭ ਨਦੀਓਂ ਪਾਰ ਲੰਘਾਇਆ ਚੰਗਾ
ਵੇਸ ਬਦਲਕੇ ਦਿੱਲੀ ਦੇ ਵਿਚ ਲੈ ਗਏ ਝੱਟ ਚਾਤੁਰੀਨਾਲ ਟਪਾਇਆ ਚੰਗਾ
ਮਿਲੇ ਦਮਦਮੇ ਆਣ ਕਰਤਾਰਸਿੰਘਾ ਧੀਰਜਹੋਂ ਸਲਾਤਦੋਂ ਰਖਾਇਆ ਚੰਗਾ

ਤਥਾ

ਦੱਖਣ ਨਾਲ ਹੀ ਗੁਰਾਂ ਦੇ ਚਲੇ ਗਏ ਓਥੇ ਰਹਿਕੇ ਸੇਵ ਕਮਾਈ ਚੰਗੀ
ਨਾਲ ਸਾਹਿਬਕੌਰਾਂ ਦਿੱਲੀ ਫੇਰ ਆਏ ਹੋਯਾ ਹੁਕਮਸੋ ਸੇਵ ਨਿਬਾਹੀ ਚੰਗੀ
ਬੰਦਾ ਪੰਥ ਦੇ ਨਾਲ ਜਾ ਵਿਗੜ ਖਲਾ ਮਾਤਾ ਸੁੰਦ੍ਰੀ ਕਰ ਦਾਨਾਈ ਚੰਗੀ
ਭਾਈ ਸਾਹਿਬ ਨੂੰ ਅੰਮ੍ਰਿਤਸਰ ਵਲੇ ਦਿਤਾ ਭੇਜ ਇਹ ਸੋਚ ਸੁਚਾਈ ਚੰਗੀ
ਇਹਨਾਂ ਆਣ ਫਸਾਦ ਮਿਟਾਇਆ ਸੀ ਕਰ ਓਸ ਵੇਲੇ ਚਤੁਰਾਈ ਚੰਗੀ
ਤਦੋਂ ਪੰਥ ਨੇ ਸ੍ਰੀ ਦਰਬਾਰ ਸਾਹਿਬ ਜ਼ੁਮੇਂ ਭਾਈ ਜੀ ਦੇ ਸੇਵਾ ਲਾਈ ਚੰਗੀ
ਓਸ ਵੇਲੇ ਤੋਂ ਗ੍ਰੰਥੀ ਬਣ ਕਰਕੇ ਗੁਰੂ ਘਰ ਦੀ ਕਾਰ ਚਲਾਈ ਚੰਗੀ
ਸਾਰੇ ਪੰਥ ਦੇ ਵਿਚ ਕਰਤਾਰਸਿੰਘਾ ਭਾਈ ਸਾਹਿਬ ਪਾਈ ਵਡਿਆਈ ਚੰਗੀ

ਤਥਾ

ਵਿਦਵਾਨ, ਆਲਿਮ, ਫਾਜ਼ਿਲਚੋਟੀਦੇ ਸਨਅਰਥ ਸੰਪ੍ਰਦਾਇਨ੍ਹਾਂਚਲਾਈ ਹੈਸੀ
ਜਿਹੀਸੁਣੀ ਬਾਣੀ ਦਸਵੇਂ ਪਾਤਿਸ਼ਾਹ ਤੋਂ ਅਗੇਸਿੰਘਾਂਨੂੰ ਆਣ ਸਿਖਾਈ ਹੈਸੀ

ਲਿਖੀਆਂਸਾਖੀਆਂ ਉਚੇ ਗਿਆਨਦੀਆਂ ਜਨਮਸਾਖੀਭੀਇਕ ਬਣਾਈ ਹੈਸੀ
ਟੀਕਾਕੀਤਾਗੁਰਦਾਸਦੀਆਂਪੌੜੀਆਂਦਾਸਿੱਖੀਸਿਦਕਦੀਜਾਚਸ਼ਿਖਾਈ ਹੈਸੀ
ਘਾਟਾ ਇਨ੍ਹਾਂ ਦਾ ਪੰਥ ਨੂੰ ਬਹੁਤ ਹੋਯਾ ਸੂਬੇ ਪੁਜ ਕੀਤੀ ਬੁਰਿਆਈ ਹੈਸੀ
ਇਹੋ ਜਿਹਾਂ ਪਾਪਾਂ ਕਰਤਾਰ ਸਿੰਘਾ ਪੁਟ ਸ਼ਾਹੀ ਦੀ ਜੜ੍ਹ ਵਗਾਈ ਹੈਸੀ

## ਸ਼ਹੀਦ ਭਾਈ ਦਿਆਲ ਸਿੰਘ ਜੀ

ਮਾਝੇਵਿਚ ਇਕ ਸਹਿੰਸਰਾ ਪਿੰਡ ਚੰਗਾ ਅਮ੍ਰਿਤਸਰ ਦੇ ਜ਼ਿਲੇ ਗੁੰਜਾਨ ਵੱਸੇ
ਓਸਪਿੰਡਅੰਦਰਦਿਆਲਸਿੰਘ ਸੂਰਾ ਸਿੱਖੀ ਸਿਦਕਦਾਪੁਤਲਾਜਵਾਨ ਵੱਸੇ
ਸੀ ਸੁਨਹਿਰੀਆ ਸਾਥੀਮਹਿਤਾਬਸਿੰਘਦਾਗੁਰੂਨਾਮਤੇ ਹੋਯਾਕੁਰਬਾਨ ਵੱਸੇ
ਮੇਲੀਜੋਲੀ ਹੈਸੀ ਭਾਈ ਮਨੀ ਸਿੰਘ ਦਾ ਬੜਾ ਸੂਰਮਾ ਮਰਦਿ ਮੈਦਾਨ ਵੱਸੇ
ਮੋਹਰੀ ਜੰਗਾਂ ਦਾ ਅੰਗਾਂ ਦਾ ਬਲੀਭਾਰਾ ਤਰਨੇਦਲ ਦੇਵਿਚ ਬਲਵਾਨ ਵੱਸੇ
ਆਯਾ ਹੋਯਾ ਸੀ ਪਿੰਡ ਕਰਤਾਰਸਿੰਘਾਗੜ ਵੈਰੀਆਂ ਦਾ ਉਸਤੇ ਆਨ ਵੱਸੇ

ਮੁਖਬਰਾਂ ਨੇ ਦਿਆਲ ਸਿੰਘ ਨੂੰ ਫੜਾ ਦੇਣਾ

ਕੁਤੇਮੁਖਬਰ ਫਿਰਦੇ ਵਿਚ ਪਿੰਡਾਂ ਖਬਰ ਓਹਨਾਂ ਨੇ ਕਿਧਰੋਂ ਪਾਈ ਸੀ ਜੀ
ਮੰਢਿਆਲੀਏ ਰਲੇ ਹਿੰਦਾਲੀਏ ਭੀ ਦੋਹਾਂ ਰਲ ਰਪੋਟ ਪੁਚਾਈ ਸੀ ਜੀ
ਦਿਆਲਸਿੰਘਯੋਧਾਸਾਥੀਬਾਗੀਆਂ ਦਾਫਿਰੀਜਿਸਦੀਪਿੰਡੀਂਦੁਹਾਈ ਸੀ ਜੀ
ਓਹ ਸਹਿੰਸਰੇ ਦੇ ਵਿਚ ਆਯਾ ਹੋਯਾ ਸੂਬੇ ਗਸ਼ਤੀ ਫੌਜ ਚੜ੍ਹਾਈ ਸੀ ਜੀ
ਨਾਲਸਹਿਜੋਸਹਿਜਾਦੇ ਰਲਗਿਆਕੜੀਦਿਆਲਸਿੰਘਨੂੰ ਫੜਲਾਈ ਸੀ ਜੀ
ਘਰੋਂਫੜਿਆਗਿਆ ਕਰਤਾਰਸਿੰਘਾਕੀਤੀ ਗਵਾਂਢੀਆਂਨੇ ਬੇਵਫਾਈ ਸੀ ਜੀ

ਭਾਈ ਸਾਹਿਬ ਨੂੰ ਲਾਹੌਰ ਲੈ ਜਾਣਾ

ਸੁਤੇ ਪਏ ਨੂੰ ਅੰਦਰੋਂ ਫੜ ਲਿਆ ਲਾ ਹੱਥਕੜੀ ਬੇੜੀ ਪਾਈ ਏ ਜੀ
ਰਿਹਾ ਵਰਮ ਜਵਾਨ ਦਾ ਦਿਲ ਅੰਦ੍ਰ ਸ਼ੇਰ ਫਸ ਗਿਆ ਵਿਚ ਫਾਹੀ ਏ ਜੀ
ਓਸੇ ਵੇਲੇ ਲਾਹੌਰ ਨੂੰ ਮੁੜ ਪਏ ਪਈ ਪਿੰਡ ਦੇ ਵਿਚ ਦੁਹਾਈ ਏ ਜੀ
ਜਾ ਜਿਹਲ ਦਰੋਗੇ ਦੇ ਪੇਸ਼ ਕੀਤਾ ਫਸੀ ਜਿੰਦ ਓਹ ਭੁਖੀ ਤਿਹਾਈ ਏ ਜੀ
ਭਖੀਸੂਬੇਦੀ ਕਹਿਰਕਚਹਿਰੀ ਹੈ ਸੀ ਜਾ ਦਾਰੋਗੇ ਨੇ ਖਬਰ ਸੁਣਾਈ ਏ ਜੀ
ਫੌਜਗਸ਼ਤੀ ਗਈ ਸੀ ਵਿਚ ਮਾਝੇਦਿਆਲਸਿੰਘ ਨੂੰ ਪਕੜ ਲਿਆਈ ਏ ਜੀ

ਹੋਵੇ ਹੁਕਮ ਤੇ ਓਸ ਨੂੰ ਪੇਸ਼ ਕਰਾਂ ਕਰਾਂ ਓਹੋ ਜੋ ਆਪ ਫਰਮਾਈਏ ਜੀ
ਚਾਰ ਦਿਨਾਂ ਦੀ ਖੇਡ ਕਰਤਾਰ ਸਿੰਘਾ ਗਰਕਹੋਣ ਉਤੇ ਆਈ ਸ਼ਾਹੀ ਏ ਜੀ

ਸੂਬਾ

ਸੂਬੇ ਆਖਜਾ ਹੁਣੇ ਹੀ ਲਿਆਉ ਉਹਨੂੰ ਅੱਜ ਫਸਤਾ ਸਾਰਾ ਮੁਕਾ ਛੱਡਾਂ
ਜਾਂ ਤਾਂ ਦੀਨ ਇਸਲਾਮ ਕਬੂਲ ਕਰ ਲਏ ਨਹੀਂ ਤਾਂ ਕਰ ਬੇਰੇ ਟੰਗਵਾ ਛੱਡਾਂ
ਪਹਿਲਾਂ ਵੇਲਣੇ ਵਿਚ ਦੇਇ ਹੱਡ ਭੰਨਾਂ ਪੁਠੀ ਖਲੜੀ ਫੇਹ ਲੁਹਾ ਛੱਡਾਂ
ਢੀਠ ਜਾਨ ਜੇ ਅਜੇ ਭੀ ਟੁਹਕਦੀ ਰਹੇ ਚਾਹੜ ਚਰਖੜੀ ਮਾਸ ਉਡਾ ਛੱਡਾਂ
ਇਹਨਾਂ ਸਿਖੜਿਆਂ ਨੂੰ ਸਜ਼ਾ ਦਿਆਂ ਐਸੀ ਅਗੇ ਵਾਸਤੇ ਧਮੇਂ ਬੈਠਾ ਛੱਡਾਂ
ਕੀਹ ਕਰਣਗੇ ਯਾਦ ਕਰਤਾਰ ਸਿੰਘਾ ਖੁਰਾ ਖੋਜ ਮੈਂ ਮਾਰ ਮਿਟਾ ਛੱਡਾਂ

ਭਾਈ ਸਾਹਿਬ ਦੀ ਪੇਸ਼ੀ

ਭਾਰੇ ਕੈਦੀਆਂ ਦੇ ਵਾਂਗ ਭਾਈ ਸਾਹਿਬ ਪੈਰੀਂ ਬੇੜੀਆਂ ਹਥੀਂ ਹਥੌੜੀਆਂ ਨੇ
ਪੇਸ਼ ਵਿਚ ਦਰਬਾਰ ਦੇ ਆਣ ਹੋਏ ਸੂਬੇ ਵੇਖਕੇ ਭਵਾਂ ਮਰੋੜੀਆਂ ਨੇ
ਭਾਈਸਾਹਿਬਜੀ ਫਤੇ ਗਜਾਈਉਚੀ ਮਾਨੋਂ ਦੁਸ਼ਮਨਾਂ ਛਾਤੀਆਂ ਤੋੜੀਆਂ ਨੇ
ਖੜੇ ਰਹੇ ਅਡੋਲ ਕਚਹਿਰੀ ਅੰਦਰ ਅੱਖਾਂ ਗੁਰ ਚਰਨਾਂ ਨਾਲ ਜੋੜੀਆ ਨੇ
ਘਰਬਾਰ ਦੀ ਰੱਖੀ ਪ੍ਰਵਾਹ ਕੋਈਨ ਕਲਗੀਧਰ ਦੀਆਂ ਲੋੜਾਂ ਲੋੜੀਆਂ ਨੇ
ਸੂਬੇ ਚਿਰ ਪਿਛੋਂ ਕਰਤਾਰ ਸਿੰਘਾ ਭਾਈ ਸਾਹਿਬ ਵੱਲੇ ਅੱਖਾਂ ਮੋੜੀਆਂ ਨੇ

ਸੂਬਾ

ਤੂੰਓਹੋ ਦਿਆਲਸਿੰਘ ਸਹਿੰਸਰੇ ਦਾ? ਜਿਦੇਲਈ ਕਈ ਹੁਕਮ ਸਰਕਾਰ ਕੱਢੇ
ਬਾਗੀ ਹੋ ਸਰਕਾਰ ਦਾ ਰਿਹੋਂ ਫਿਰਦਾ ਤੇਰੇ ਲਈਮੈਂ ਕਈ ਇਸ਼ਤਿਹਾਰ ਕੱਢੇ
ਓਨ੍ਹਾਂ ਸਿਖੜਿਆਂ ਨੂੰਦੇਂਦਾ ਰਿਹੋਂਮਦਦਜਿਹੜੇ ਪਿੰਡਾਂਵਿਚੋਂਅਸਾਂ ਮਾਰ ਕੱਢੇ
ਤੂੰ ਓਸੇ ਹੀ ਢਾਣੀ ਦਾ ਆਦਮੀ ਹੈਂ ਜਿਹੜੇ ਅਸਾਂ ਉਜਾੜ ਘਰ ਬਾਰ ਕੱਢੇ
ਮਨੀ ਸਿੰਘ ਦੇ ਨਾਲ ਦਾ ਸੁਣੀ ਦਾਏਂ ਜਿਦੇ ਪ੍ਰਾਣ ਅਸਾਂ ਬੁਰੀ ਚਾਰ ਕੱਢੇ
ਪੂਰੇ ਕਰਾਂ ਜ਼ਰੂਰ ਕਰਤਾਰ ਸਿੰਘਾ ਜਿਹੜੇ ਹਰਫ ਮੂੰਹੋਂ ਇਕ ਵਾਰ ਕੱਢੇ

ਤਥਾ

ਮੁਸਲਮਾਨ ਹੋ ਜਾਹ ਮੂੰਹੋਂ ਪੜ੍ਹ ਕਲਮਾ ਤੇਰੀ ਫਸੀ ਹੋਈ ਜਿੰਦ ਛੁਡਾ ਦੇਵਾਂ
ਬਖਸ਼ਦਿਆਂ ਮੈਂ ਸਾਰੇ ਗੁਨਾਹ ਕੀਤੇ ਔਹਦੇਦਾਰੀ ਭੀ ਚੰਗੀ ਦਵਾ ਦੇਵਾਂ
ਜੇਕਰ ਨਹੀਂ ਤਾਂ ਹੁਣੇ ਹੀ ਹੁਕਮ ਦੇਕੇ ਬੋਟੀ ਬੋਟੀ ਤੇਰੀ ਉਡਵਾ ਦੇਵਾਂ
ਦੇਕੇ ਵੇਲਣੇ ਵਿਚ ਕਰਤਾਰ ਸਿੰਘਾ ਰੱਖ ਵਾਂਗ ਕਮਾਦ ਪਿੜਵਾ ਦੇਵਾਂ

ਭਾਈ ਦਿਆਲ ਸਿੰਘ ਜੀ

ਓਹੋ ਕਰਨੀ ਜਿਹੜੀ ਤੂੰ ਠਟੀ ਹੋਈ ਏਂ ਕਰ ਛੱਬ ਨ ਵੇਲਾ ਗਵਾ ਖਾਨਾ
ਅਗੇ ਕਿੰਨੇ ਕੂ ਕਲਮਾ ਪੜ੍ਹ ਗਏ ਨੀ ਜ਼ੋਰ ਲਾ ਲਏ ਅਜ਼ਮਾ ਖਾਨਾ
ਮੈਂ ਬੱਧਾ ਕੈਦੀ ਪੇਸ਼ ਜਾਂਵਦੀ ਨ ਪਰ ਦਿਲ ਨਾ ਪਿਆ ਦੁਖਾ ਖਾਨਾ
ਕਲਮਾ ਪੜ੍ਹਨਾ ਨਾ ਮੋਮਨ ਹੋਵਨਾ ਨਾ ਤੈਨੂੰ ਸਚਦੀ ਦਿਆਂ ਸੁਣਾ ਖਾਨਾ
ਤੇਰੇ ਕਹਿਰ ਦੇ ਵਿਚ ਹੋ ਕਤਲ ਛੇਤੀ ਗੁਰ ਪੁਰੀ ਅੰਦਰ ਜਾਵਾਂ ਧਾ ਖਾਨਾ
ਮਿਲਾਂ ਨਾਲ ਭਰਾਵਾਂ ਦੇ ਜਾ ਓਥੇ ਅਦਲ ਕਰਦਾ ਜਿਥੇ ਖੁਦਾ ਖਾਨਾ
ਤੈਨੂੰ ਕੀਤੀਆਂ ਦੇ ਓਧੇ ਮਿਲਣ ਬਦਲੇ ਪੁਛੇ ਪਾਕ ਇਲਾਹ ਬੁਲਾ ਖਾਨਾ
ਇਹ ਜ਼ੁਲਮ ਦਾ ਰਾਜ ਕਰਤਾਰ ਸਿੰਘਾ ਦੇਵੇ ਛੱਬ ਖੁਦਾ ਉਠਾ ਖਾਨਾ

ਸੂਬੇ ਨੇ ਕਤਲ ਦਾ ਹੁਕਮ ਦੇਣਾ

ਕਰੜੇ ਬਚਨ ਬੇਖੌਫੀ ਦੇ ਜਦੋਂ ਸੁਣੇ ਸੂਬਾ ਨਾਲ ਗੁਸੇ ਲਾਲੋਲਾਲ ਹੋਇਆ
ਕੋਤਵਾਲ ਨੂੰ ਕਿਹਾ ਜਲਾਦ ਸਦੋ ਸੂਬਾ ਚੰਦਰਾ ਰੂਪ ਚੰਡਾਲ ਹੋਇਆ
ਝੱਟ ਪੱਟ ਜਲਾਦ ਆ ਹੋਇ ਹਾਜਰ ਲਾਯਾ ਫਤਵਾ ਕੰਮ ਕੁਚਾਲ ਹੋਇਆ
ਕਤਲਗਾਹ ਵਲੋ ਸਿਧੇ ਤੁਰੇ ਲੈਕੇ ਅਗੇ ਸਿੰਘ, ਪਿਛੇ ਕੋਤਵਾਲ ਹੋਇਆ
ਖੜ ਤੇਗ ਦੇ ਘਾਟ ਉਤਾਰ ਦਿਤਾ ਚਿਹਰੇ ਗਮ ਨ ਰਤਾ ਰਵਾਲ ਹੋਇਆ
ਯਾਦਗਾਰ ਰਹਿਗਈ ਕਰਤਾਰਸਿੰਘਾ ਪਾਪੀਹਾਕਮਾਂ ਤਾਈਂ ਜ਼ਵਾਲ ਹੋਇਆ

ਵਾਕ ਕਵੀ

ਤੁਰਕ ਹਾਕਮਾਂ ਸਿੰਘ ਮੁਕਾਣ ਲਈ ਬਾਕੀ ਕੋਈ ਭੀ ਕਸਰ ਰਖਾਈ ਨ ਸੀ
ਕਤਲਾਮ ਦਾ ਗਰਮ ਬਾਜ਼ਾਰ ਰਹਿੰਦਾ ਕਿਸੇ ਸਿਖ ਨੂੰ ਈਨ ਮਨਾਈ ਨ ਸੀ
ਥਾਂ ਥਾਂ ਉਤੇ ਸਿੰਘ ਕਤਲ ਹੁੰਦੇ ਦਿਲ ਹਾਕਮਾਂ ਦੇ ਦਯਾ ਰਾਈ ਨ ਸੀ
ਮਜ਼ਬੀ ਖਾਰ ਦੇ ਨਾਲ ਰਹੇ ਰਾਜ ਕਰਦੇ ਏਸੇਵਾਸਤੇ ਰਹੀਉਹ ਸ਼ਾਹੀ ਨ ਸੀ
ਗੋਰਾਂਓਨ੍ਹਾਂ ਦੀਆਂਅੱਜ ਕਹਿੰਦੀਆਂਨੇ ਕਦੇਇਹਨਾਂ ਨੂੰਯਾਦ ਖੁਦਾਈ ਨ ਸੀ
ਪਾਸਾ ਪਰਤਦੇ ਨਹੀ ਕਰਤਾਰ ਸਿੰਘਾ ਜਿਨ੍ਹਾਂ ਨੱਕਤੇ ਮੱਖੀ ਬਹਾਈ ਨ ਸੀ

ਤਥਾ

ਜੋਰ ਪੱਬਾਂ ਤੋੜੀ ਲਾਯਾ ਹਾਕਮਾਂ ਨੇ ਸਿੰਘ ਆਸਰੇ ਗੁਰੂ ਕਰਤਾਰ ਬਚ ਗਏ
ਧੰਨਸਿੰਘ ਤੇ ਓਨ੍ਹਾਂ ਦੀ ਧੰਨਸਿੱਖੀ ਸ਼ਾਹੀਗਜ਼ਬ ਪਾਸੋ ਹੁਸ਼ਿਆਰ ਬਚ ਗਏ
ਕੀਤਾ ਡਟ ਮੁਕਾਬਲਾਜ਼ਾਲਮਾਂ ਦਾ ਸਿੰਘਬਾਲਬਚੇ ਆਪਾ ਵਾਰ ਬਚ ਗਏ
ਰਾਖਾ ਸ੍ਰੀ ਦਸਮੇਸ਼ ਕਰਤਾਰਸਿੰਘਾ ਰੱਖਓਟ ਅਕਾਲ ਦਾਤਾਰ ਬਚ ਗਏ

ਸਿੰਘਾਂ ਨੇ ਫੇਰ ਹਾਕਮਾਂ ਨੂੰ ਸਜ਼ਾ ਦੇਣ ਵਾਸਤੇ ਤਿਆਰ ਹੋਣਾ

ਮਨੀਸਿੰਘ ਦਯਾਲਸਿੰਘ ਕਤਲ ਹੋਏ ਏਸ ਜ਼ੁਲਮ ਨੇ ਸਿੰਘ ਭੜਕਾ ਦਿਤੇ
ਜਥੇ ਦੇਸ ਅੰਦਰ ਜਿੱਥੇ ਜਿੱਥੇ ਹੈਸਨ ਏਸ ਖਬਰ ਨੇ ਦਿਲ ਕੰਬਾ ਦਿਤੇ
ਮਨੀਸਿੰਘ ਜੀਦੇ ਨਾਲ ਹੋਈ ਸਖਤੀ ਅੰਗ ਅੰਗ ਫੜਕੇ ਤੁੜਵਾ ਦਿਤੇ
ਸੁਣਕੇ ਅੱਗ ਬਗੋਲਾ ਹੋ ਸਿੰਘ ਗਏ ਵਿਚ ਦੇਸ ਤੂਫਾਨ ਮਚਾ ਦਿਤੇ
ਜੱਥੇ ਵਲ ਪੰਜਾਬ ਦੇ ਤੁਰ ਪਏ ਮਾਰ ਖਾਨ ਅਮੀਰ ਰੁਵਾ ਦਿਤੇ
ਤਰਨਾ ਦਲ ਸਰਹਿੰਦ ਦੇ ਵਲ ਹੈਸੀ ਕਦਮ ਓਸਦੀ ਝਟ ਉਠਾ ਦਿਤੇ
ਮਾਰ ਮੰਝਕੀ ਦੇ ਰਾਜਪੂਤ ਸੋਧੇ ਮਾਝੇ ਆਣਕੇ ਦਰਸ ਦਿਖਾ ਦਿਤੇ
ਇਰਦ ਗਿਰਦ ਲਾਹੌਰ ਕਰਤਾਰ ਸਿੰਘਾ ਕਰ ਭਾਰੇ ਤੁਫਾਨ ਬਰਪਾ ਦਿਤੇ

ਕਾਜ਼ੀ ਅਬਦੁਲ ਰਜ਼ਾਕ ਜਿਹਾਂ ਨੂੰ ਸਜ਼ਾ ਦੇਣਾ

ਅੰਮ੍ਰਿਤਸਰ ਆ ਅਬਦੁਲ ਰਜ਼ਾਕ ਕਾਜ਼ੀ ਮੱਲੀ ਬੈਠਾ ਹੈਸੀ ਦਰਬਾਰ ਭਾਈ
ਮਨੀਸਿੰਘ ਦੇ ਪਿਛੋਂ ਤਾਲਾਬ ਅੰਦਰ ਮਿੱਟੀ ਰਿਹਾ ਸੁਟਾ ਬੁਰਯਾਰ ਭਾਈ
ਅੱਘੜ ਸਿੰਘ ਭਤੀਜਾ ਸੀ ਮਨੀਸਿੰਘ ਦਾ ਬੜਾ ਸੂਰਮਾ ਤੇਜ਼ ਤਰਾਰ ਭਾਈ
ਦਿਤਾ ਕਾਜ਼ੀ ਨੂੰ ਓਸ ਇਨਾਮ ਚੰਗਾ ਜਾ ਬਖਸ਼ਿਆ ਤੇਗ ਦਾ ਵਾਰ ਭਾਈ
ਓਥੋਂ ਵਲ ਮੁਜੰਗਾਂ ਦੇ ਹੋਏ ਸਿੱਧੇ ਸਿੰਘ ਚੜ੍ਹੇ ਕਰਦੇ ਮਾਰੋ ਮਾਰ ਭਾਈ
ਏਸ ਥਾਂ ਦੇ ਕਾਜ਼ੀ ਨੇ ਲਾਯਾ ਸੀ ਮਨੀ ਸਿੰਘ ਤੇ ਫਤਵਾ ਭਾਰ ਭਾਈ
ਓਹਦੇ ਘਰ ਨੂੰ ਜਾਕੇ ਘੇਰਿਓ ਨੇ ਓਹ ਸੁਣ ਵਡਾ ਖੌਫ ਧਾਰ ਭਾਈ
ਜਾ ਛਪਯਾ ਭੋਰੇ ਦੇ ਵਿਚ ਪਾਪੀ ਮਗਰੇ ਗਿਆ ਬਰਾਜ ਸਿੰਘ ਸਾਰ ਭਾਈ
ਸਿਰ ਓਸਦਾ ਨੇਜ਼ੇ ਤੇ ਟੰਗ ਆਂਦਾ ਸਾਰਾ ਲੁੱਟ ਲਿਆ ਘਰ ਬਾਰ ਭਾਈ
ਵੇਖ ਸਿੰਘਾਂ ਦੇ ਹਥ ਕਰਤਾਰ ਸਿੰਘਾ ਪਈ ਆਣਕੇ ਫੇਰ ਪੁਕਾਰ ਭਾਈ

ਤਥਾ

ਕਾਜ਼ੀਅਬਦੁਲ ਰਜ਼ਾਕ ਸੀ [੧] ਅਲੀਗੜ੍ਹਦਾਸਿੰਘ ਓਧਰੇਵਾਗ ਉਠਾਂਵਦੇ ਨੇ
ਘਰਬਾਰ ਸਾਰਾ ਓਹਦਾ ਲੁੱਟ ਲਿਆ ਜੈਸੇ ਤਾਈਂ ਤੈਸੇ ਹੱਥ ਲਾਂਵਦੇ ਨੇ
ਲੁੱਟ ਹੋਰ ਭੀ ਖਾਨ ਅਮੀਰ ਬਹੁਤੇ ਭੜਥੂ ਵਿਚ ਲਾਹੌਰ ਦੇ ਪਾਂਵਦੇ ਨੇ
ਸੂਬਾਬਾਹਰ ਨਿਕਲੇਫੜਝਟਕਾ ਦੇਈਏਸਿੰਘਫਿਰਨ ਕਚੀਚੀਆਂ ਖਾਂਵਦੇ ਨੇ
ਕਈ ਦਿਨ ਫਿਰੇ, ਸੂਬਾ ਨਿਕਲਿਆ ਨਾ ਅੰਤ ਸ਼ਹਿਰ ਤੇ ਹਥ ਉਠਾਂਵਦੇ ਨੇ
ਲੁੱਟ ਪੁਟ ਲੈ ਗਏ ਕਰਤਾਰ ਸਿੰਘਾ ਫਿਕਰ ਫੇਰ ਸੂਬੇ ਤਾਈਂ ਪਾਂਵਦੇ ਨੇ

੧ ਜ਼ਿਲਾ ਗੁਜਰਾਂ ਵਾਲਾ, ਇਸ ਦਾ ਨਾਮ ਹੁਣ ਅਕਾਲਗੜ੍ਹ ਹੈ।

ਸਿੰਘਾਂ ਦਾ ਰੌਲਾ ਸੁਣਕੇ ਸੂਬੇ ਨੇ ਫੇਰ ਫੌਜ ਚਾੜ੍ਹਨੀ

ਪਿਆ ਦੇਸਦੇਵਿਚ ਜਾਂ ਆਣਰੌਲਾ ਸੂਬਾ ਦਿਲਵਿਚ ਫਿਕਰ ਦੁੜਾਂਵਦਾ ਏ
ਕਹਿੰਦਾ ਯਾ ਅੱਲਾ ਇਹ ਬਲਾ ਡਾਢੀ ਹੀਲਾ ਪੇਸ਼ ਨਾਹੀਂ ਕੋਈ ਜਾਂਵਦਾ ਏ
ਗੁਸਾ ਖਾ ਕੇ ਸਿੰਘਾਂ ਦੇ ਸੋਧਣੇ ਨੂੰ ਸੰਮਦੂ ਖਾਂ ਨੂੰ ਤੁਰਤ ਚੜ੍ਹਾਂਵਦਾ ਏ
ਦਿੱਤੀਫੌਜ ਚੁਣਵੀਂ ਓਹਦੇ ਨਾਲਬਹੁਤੀਬੜਾ ਸਖਤਾ ਹੁਕਮ ਸੁਨਾਂਵਦਾ ਏ
ਸਿੰਘ ਦੇਸ ਪੰਜਾਬ ਤੋਂ ਕੱਢ ਦੇਵੋ ਸੰਮਦੂ ਫੌਜ ਲੈਕੇ ਝੱਟ ਧਾਂਵਦਾ ਏ
ਸਿੰਘ ਬਾਰ ਵੱਲੇ ਪਿਛਾਂ ਹਟ ਗਏ ਫੌਜਦਾਰ ਪਿਛੇ ਫੌਜ ਲਾਂਵਦਾ ਏ
ਸਿਆਲ ਸੈਦੇ ਖਾਂ ਦੇ ਕੋਟ ਪਾਸ ਜਾਕੇ ਭੇੜ ਖਾਲਸੇ ਨਾਲ ਮਚਾਂਵਦਾ ਏ
ਸੈਦੇ ਖਾਂ ਆਇਆ ਇਮਦਾਦ ਲੈਕੇ ਸੰਮਦੂ ਹੌਂਸਲਾ ਬੜਾ ਵਧਾਂਵਦਾ ਏ
ਸਿੰਘ ਦੁੱਲੇ ਦੀ ਬਾਰ ਨੂੰ ਜਾਣ ਹਟਦੇ ਫੌਜਦਾਰ ਨਾ ਭੇਦ ਨੂੰ ਪਾਂਵਦਾ ਏ
ਬੁਢੇ ਦਲ ਪਿਛੇ ਕਰਤਾਰ ਸਿੰਘਾ ਤਰਨਾ ਅੱਗੇ ਹੋ ਧੂੜ ਧੁਮਾਂਵਦਾ ਏ

ਸੰਮਦੂ ਖਾਂ ਦਾ ਮਰਨਾ ਤੇ ਨਵਾਬ ਕਪੂਰ ਸਿੰਘ ਜੀ ਨੇ ਡੇਰਾ ਲੁਟਣਾ

ਸੈਦੇ ਖਾਂ ਦਾ ਲੁੱਟਯਾ ਕੋਟ ਪਹਿਲਾਂ ਸਿੰਘ ਮਾਲ ਅਸਬਾਬ ਉਠਾ ਗਏ
ਓਹ ਬਾਰ ਅੰਦਰ ਲੱਗੇ ਸਿੰਘਾਂ ਪਿੱਛੇ ਲੇਖਾ ਪਿਛਲੇ ਕਰ ਸਫਾ ਗਏ
ਏਸੇ ਤਰ੍ਹਾਂ ਦੇ ਜਥੇ ਹੋ ਫੌਜ ਉਤੇ ਅਗੇ ਪਿਛੇ ਦਾ ਰੱਖਕੇ ਦਾ ਗਏ
ਤਰਨੇ ਦਲ ਨੇ ਪਾਯਾ ਮੁਕਾਬਲਾ ਆ ਮੁਸਲਮਾਨ ਓਧਰ ਜ਼ੋਰ ਪਾ ਗਏ
ਹਟਦੇ ਫੌਜ ਨੂੰ ਦੂਰ ਲੈ ਨਿਕਲ ਗਏ ਬੁਢੇ ਦਲ ਹੋਗੀਂ ਪਿਛੋਂ ਧਾ ਗਏ
ਓਹਨਾਂ ਡੇਰੇ ਉਤੇ ਛਾਪਾ ਮਾਰਯਾ ਜਾ ਸੰਮਦੂ ਖਾਂ ਦਾ ਝੇੜਾ ਮੁਕਾ ਗਏ
ਸਾਰਾ ਦਾਰੂ ਸਿੱਕਾ ਓਹਦਾ ਸਾਂਭ ਲਿਆ ਰਸਦਬਸਤ ਭੀ ਲੱਦ ਲਦਾ ਗਏ
ਗਏ ਰਾਵੀ ਨੂੰ ਲੁਟ ਅਸਬਾਬ ਸਾਰਾ ਮਿੱਟੀ ਫੌਜ ਦੀ ਮਾਰ ਉਡਾ ਗਏ
ਸੰਮਦੂ ਖਾਂ ਮੋਯਾ ਲੜੇ ਕੌਣ ਪਿਛੇ ਫੌਜਦਾਰ ਸਭ ਪੈਰ ਖਿਸਕਾ ਗਏ
ਐਵੇਂ ਟੱਕਰਾਂ ਮਾਰ ਕਰਤਾਰ ਸਿੰਘਾ ਫਿਰ ਫਿਰ ਲਾਹੌਰ ਨੂੰ ਆ ਗਏ

ਸੂਬੇ ਨੇ ਖੜਪੈਂਚਾਂ ਨੂੰ ਬੁਲਾਣਾ

ਸੰਮਦੂ ਖਾਂ ਮਰਯਾ ਫੌਜ ਖਵਾਰ ਹੋਈ ਦੁਖ ਦਿਲ ਦੇ ਵਿਚ ਵਧਾਯਾ ਸੂਬੇ
ਫੇਰ ਸਿੰਘਾਂ ਨੂੰ ਦੇਸਤੋਂ ਕੱਢਣੇ ਦਾ ਮਨਸੂਬਾ ਇਹ ਪੱਕ ਪਕਾਯਾ ਸੂਬੇ
ਨੰਬਰਦਾਰਾਂ ਅਤੇ ਪੈਂਚਾਂ ਜੈਲਦਾਰਾਂ ਸਾਰੇ ਮੁਖਬਰਾਂ ਤਈਂ ਬੁਲਾਯਾ ਸੂਬੇ
ਹੋਏ ਬਾਜ ਗੁਜ਼ਾਰ ਭੀ ਆ ਕੱਠੇ ਸੱਦ ਸਾਰਯਾਂ ਨੂੰ ਧਮਕਾਯਾ ਸੂਬੇ
ਕਿਸੇ ਪਿੰਡ ਦੇ ਵਿਚ ਨ ਸਿੰਘ ਰਹੇ ਵਡਾ ਕਰੜਾ ਹੁਕਮ ਸੁਨਾਯਾ ਸੂਬੇ

ਮਾਰੋ ਸਿੰਘਾਂ ਨੂੰ ਚੁਣ ਕੇ ਦੇਸ ਵਿਚੋਂ ਡਰ ਸ਼ਾਹੀ ਦਾ ਤਾੜਕੇ ਪਾਇਆ ਸੂਬੇ
ਦੇਇਕੇ ਮਦਦਾਂ ਗਸ਼ਤੀ ਫੌਜ ਤਾਈਂ ਦਿਹੋ ਸਿੰਘ ਮੁਕਾ ਜਤਾਇਆ ਸੂਬੇ
ਕੋਈ ਵਰਤੇ ਮਿਲੇ ਨਾ ਨਾਲ ਸਿੰਘਾਂ ਜੋ ਮਿਲੇ ਉਸ ਲਈ ਬਤਾਇਆ ਸੂਬੇ
ਬਾਲ ਬੱਚੇ ਸਣੇ ਜਾਵੇ ਮਾਰਯਾ ਓਹ ਵੱਡਾ ਮੂਲ ਨ ਰੋਅਬ ਦਿਖਾਇਆ ਸੂਬੇ
ਜਿਥੇ ਸਿੰਘ ਰਹੇ ਪਿੰਡ ਉਜਾੜ ਦੇਵਾਂ ਖ਼ੂਨ ਅੱਖਾਂ ਦੇ ਵਿਚੋਂ ਚੁਆਇਆ ਸੂਬੇ
ਜਿਹੜਾ ਸਿੰਘਾਂ ਦੇ ਨਾਲ ਰਿਆਇਤ ਕਰੇ ਜਾਵੇ ਮਾਰਯਾ ਮੂੰਹੋਂ ਅਲਾਇਆ ਸੂਬੇ
ਫਿਰੌਨ ਦੇ ਵਾਂਗ ਕਰਤਾਰ ਸਿੰਘਾ ਵੇਖੋ ਰੱਬ ਨੂੰ ਆਣ ਭੁਲਾਇਆ ਸੂਬੇ

## ਸਰਕਾਰੀ ਮੁਖਬਰ

(ਅਰਥਾਤ ਦੇਸ ਅਤੇ ਕੌਮ ਦੇ ਗਦਾਰਾਂ ਦੇ ਨਾਮ)

ਓਨ੍ਹਾਂ ਮੁਖਬਰਾਂ ਦੇ ਨਾਮ ੧ ਲਿਖਾਂ ਏਥੇ ਰਹੇ ਪੰਥ ਅੰਦਰ ਯਾਦਗਾਰ ਸਮਝੋ
ਜਿਨ੍ਹਾਂ ਦੇਸ ਦੇ ਨਾਲ ਧ੍ਰੋਹ ਕੀਤੇ ਪਵੇ ਓਨ੍ਹਾਂ ਨੂੰ ਸਦਾ ਫਿਟਕਾਰ ਸਮਝੋ
ਲਾਲੂ ਵਿਰਕ ਹੈਸੀ ਭੈੜਾ ਭਿਖੀਵਾਲਾ ਗੁਜਰਾਂਵਾਲੀਆ ਦਯਾਲ ਬੁਰਿਆਰ ਸਮਝੋ
ਘਣੀਏਂ ਕਿਆਂ ਦਾ ਰਾਮਾ ਰੰਧਾਵਾ ਹੈਸੀ ਕਰਮਾ ਛੀਨਿਆਂਵਾਲਾ ਗੁਵਾਰ ਸਮਝੋ
ਦਿਲਬਾਗ ਸਰਾਵਾਂ ਦਾ ਚੰਦਰਾ ਸੀ ਹੈਬਤ ਮੱਲ ਧਨੇਸ਼ਟਾ ਸਾਰ ਸਮਝੋ
ਮੋਲਕ ਰਾਇ ਬੁੰਡਾਲੀਆ ਸੰਧੂ ਹੈਸੀ ਗੁਰੀਆ ਮੱਟੂਆਂ ਦਾ ਦਿਲਦਾਰ ਸਮਝੋ
ਸ਼ਾਮਾ ਖੱਤਰੀ ਖਾਸ ਘਰਜਾਖ ਦਾ ਸੀ ਕਰਦਾ ਮੁਖਬਰੀ ਦੀ ਭੈੜੀ ਕਾਰ ਸਮਝੋ
ਉਗਰਸੈਨ ਖੱਤ੍ਰੀ ਇਮਨੋਬਾਦੀਆ ਸੀ ਭੈੜੇ ਲੱਖੂ ਦਾ ਸੀ ਭੈੜਾ ਯਾਰ ਸਮਝੋ
ਮੱਟੋ ਚੌਧਰੀ ਗਿੱਲ ਮਜੀਠੇ ਵਾਲਾ ਜੋਧ ਖੋਖਰਾ ਵਾਲਾ ਵਿਚਾਰ ਸਮਝੋ
ਮਾਹਲ ਪੁਰੀਆ ਖਾਸ ਗੁਲਾਬ ਰਾਇ ਨੱਥੋ ਉਪਲ ਬੜਾ ਮਕਾਰ ਸਮਝੋ
ਸੰਧੂ ਹਮਨਾ ਸੀ ਸਿਰਾਂ ਵਾਲੀ ਦਾ ਜੀ ਕੱਬੂ ਨੰਗਲੀਆ ਦਾਲਾ ਤਾਰ ਸਮਝੋ
ਭਾਗੋਵਾਲੀਆ ਭਾਗੋ ਕਰਤਾਰ ਸਿੰਘਾ ਕਾਹਲੋਂ ਜ਼ਾਤ ਦਾ, ਬੁਰਾ ਬਦਕਾਰ ਸਮਝੋ

ਤਥਾ

ਗਿੱਲ ਭੈੜਾ ਮਲੇਸ਼ੀ ਨੁਸ਼ਹਿਰੇ ਦਾ ਸੀ ਚੀਰੇ ਭਗਨੇ ਦਾ, ਚੌਂਰਲ ਮਾਨੀਏਂ ਜੀ
ਜੱਗਾ ਸੰਧੂ ਅਟਾਰੀ ਦੇ ਰਹਿਣ ਵਾਲਾ ਤੇ ਵਟਾਲੇ ਦਾ ਕੱਜਲਾ ਠਾਨੀਏਂ ਜੀ
ਨਾਲ ਬੱਘਯਾਂ ਵਾਲਾ ਅਕਾਲ ਹੈਸੀ ਹਰੀਚੰਦ ਚਸ਼ਮੇ ਵਾਲਾ ਜਾਨੀਏਂ ਜੀ

੧ ਪੰਥ ਪਰਕਾਸ਼ ਭਾਈ ਗਿਆਨ ਸਿੰਘ

ਕੋਤਲਪੁਰੇ ਵਾਲਾ ਦੇਸਾ ਸੰਧੂ ਹੈਸੀ ਭੀਮਾ "ਢਿਲੋਂ" ਕਸੂਰ ਬਖਾਨੀਏਂ ਜੀ
ਭੂਰੇ ਆਸਲਾਂ ਵਾਲਾ ਨਿਵਾਹੂ ਸੰਧੂਵੱਡਾ ਚਵਲ ਉਹਚੁਗਲ ਮਹਾਨੀਏਂ ਜੀ
ਸੈਦਵਾਲੇਦਇਆਲਾਕਰਤਾਰਸਿੰਘਾਕਾਹਲੋਂਜ਼ਾਤਕਰਦਾਬੇਈਮਾਨੀਏਂ ਜੀ

ਤਥਾ

ਕਾਹਨੇਕਾਛੇ ਦੇ ਮਿਲਖਾਕੁਸ਼ਾਲੀ ਦੋਵੇਂ ਸੰਧੂ ਜ਼ਾਤ ਦੇਲਿਖੇ ਪਛਾਨ ਭਾਈ
ਦਲਪਤਰਾਇ ਸੀਚੌਧਰੀ ਪੱਟੀਵਾਲਾ ਮੋਹਰੂਠੀਆਂ ਵਾਲਾ ਸਿਆਨ ਭਾਈ
ਸੰਤੂਸਹਿਗਲਪੁਰੀਆ ਬਦਖਮੀਰਹੈਸੀ ਸਾਉਣਸੇਰੋਂ ਵਾਲਾਸੀਸ਼ੈਤਾਨ ਭਾਈ
ਸਰਮੁਖ ਕੰਗ ਹੈਸੀ ਪਿੰਡ ਕੰਗ ਓਹਦਾ ਮੇਘਾਵੇਰਕੇ ਦਾ ਬੇਈਮਾਨ ਭਾਈ
ਸੋਭਾ ਚੌਧਰੀ ਸੀ ਧਾਰੀਵਾਲ ਦਾ ਜੀ ਤਾਜੋ ਸੀ ਰੁੜਆਲੀਆ ਮਾਨ ਭਾਈ
ਠੱਠੇਕੋਠੇਦਾ ਠੇਠ ਰਹਯਾਤ ਖਾਂ ਸੀਮਲਕਸਾਹਿਬਖਾਂਭਰਿਆ ਗੁਮਾਨ ਭਾਈ
ਅੱਤੇਖਾਂ ਰਹਿੰਦਾ ਸਾਹੋਵਾਲ ਸਮਝੋ ਕਾਜ਼ੀਫਜ਼ਲ ਪਸਰੂਰੀਆ ਜਾਨ ਭਾਈ
ਪਿੰਡੀ ਘੇਪ ਦਾ ਔਲੀਆ ਖਾਂ ਹੈਸੀ ਹਿੰਮਤਰਾਇ ਭੜਾਨੀਆਂਸਵਾਨ ਭਾਈ
ਜੋਧਪੁਰੀਆ ਸੀ ਧਰਮਦਾਸ ਭੈੜਾ ਨਾਰੋਵਾਲ ਦਾ ਪਾਰੋ ਸਿਆਨ ਭਾਈ
ਮੱਲੋ ਖਾਂ ਸੀਖਟਕ ਦਰੰਕ ਵਾਲਾ ਇਸਮਾਈਲਮਢਿਆਲੀਆਸਵਾਨ ਭਾਈ
ਘੇਬਾ ਕਹਿਣ ਫਤੇ ਖਾਨ ਘੇਬ ਦਾ ਸੀ ਚੱਠਾ ਪੀਰ ਮੁਹੰਮਦ ਬਖਾਨ ਭਾਈ
ਅਹਮਦਖਾਂ ਸੀ ਖੱਟਕਕਰਤਾਰਸਿੰਘਾ ਹੋਰਬਹੁਤ ਹੈਸਨ ਮੁਸਲਮਾਨ ਭਾਈ

ਤਥਾ

ਮਲਕ ਜੁਮੇਂ ਖਾਂਸੀ ਸ਼ਮਸਾਬਾਦ ਵਾਲਾਕਰਮਖਾਂ ਗੱਖੜਭੀ ਗਿਨਾਈਏ ਜੀ
ਸੀ ਇਲਾਹੀਆ ਫਗਵਾੜੇਦੇ ਰਹਿਣਵਾਲਾ ਹੇਮੇਖਾਂ ਜੰਜੂਨੂੰ ਸੁਣਾਈਏ ਜੀ
ਪਿੰਡ ਦਾਦਨ ਖਾਂ ਸ਼ਮਸ਼ੇਰ ਖਾਂ ਸੀ ਸੋਬਰ ਚਿੱਭ ਮਿੱਚਲਪੁਰਾ ਗਾਈਏ ਜੀ
ਬਹਿਰਾਮ ਖਾਂ ਢੰਡਮਲੋਟ ਵਾਲਾ ਅਹਿਮਦਖਾਨ ਖੱਟਕ ਭੀ ਜਤਾਈਏ ਜੀ
ਬਸੀਵਾਲਾ ਹੁਸੈਨਖਾਂ ਬੜਾਜ਼ਾਲਮ ਰਤਾਨਾਗਿੱਲ ਜੱਬਲਲਿਖਪਾਈਏ ਜੀ
ਏਸੇ ਤਰ੍ਹਾਂ ਦੇ ਪਾਪੀ ਖੜਪੈਂਚ ਹੈਸਨਨਾਮ ਬਦਾਂ ਦੇਕਿਵੇਂ ਲਿਖਾਈਏ ਜੀ
ਇਹ ਸਿੰਘਾਂ ਨੂੰ ਨਿਤਫੜਾਂਵਦੇ ਸਨ ਸਦਾ ਰਹਿਣ ਕਰਦੇ ਬੁਰਿਆਈਏ ਜੀ
ਪਾਪੀ ਪੇਟ ਕਰਾਏ ਕਰਤਾਰ ਸਿੰਘਾ ਏਸ ਤਰ੍ਹਾਂ ਸਦਾ ਹੁੰਦੀ ਆਈਏ ਜੀ

ਫੇਰ ਸਿੰਘਾਂ ਤੇ ਸਖਤੀ

ਏਹਸਾਰੇ ਸਰਕਾਰ ਦੇ ਆਦਮੀ ਸਨ ਏਨ੍ਹਾਂ ਸਾਰਿਆਂ ਤਾਈਂ ਸਮਝਾ ਦਿੱਤਾ
ਹੀਲਾ ਸਿੰਘਾਂ ਦਾ ਕਰੇ ਮੁਕਾਵਣੇ ਦਾ ਫੜ ਕੰਨਾਂ ਤੋਂ ਸੂਬੇ ਧਮਕਾ ਦਿੱਤਾ

ਨਹੀਂ ਤੇ ਖੁਸ ਖੜਪੈਂਚੀਆਂ ਜਾਣਗੀਆਂ ਸਾਫ ਆਖਕੇ ਹੁਕਮ ਸੁਣਾ ਦਿੱਤਾ
ਗਸ਼ਤੀ ਫੌਜ ਲਾਹੌਰ ਤੋਂ ਫੇਰ ਚਾੜ੍ਹੀ ਰੌਲਾ ਦੇਸ ਦੇ ਵਿਚ ਮਚਵਾ ਦਿੱਤਾ
ਸਖਤੀ ਸਿੰਘਾਂ ਉਤੇ ਡਾਢੀ ਹੋਣ ਲਗੀ ਸੂਬੇ ਫੇਰ ਤੂਫ਼ਾਨ ਉਠਾ ਦਿੱਤਾ
ਜਿਥੇ ਕਿਥੇ ਕੱਲਾ ਸਿੰਘ ਨਜ਼ਰ ਆਇਆ ਫੜ ਵੈਰੀਆਂ ਨੇ ਮਰਵਾ ਦਿੱਤਾ
ਸਿੰਘ ਛੱਡ ਨੱਠੇ ਪਿੰਡ ਦੁਖੀ ਹੋਕੇ ਦੇਸ ਚੁਕ ਸੂਬੇ ਪਿਛੇ ਪਾ ਦਿੱਤਾ
ਜੰਗੀਸਿੰਘ ਤਾਂ ਹੱਥ ਨ ਆਇਕਿਧਰੇ ਕਿਰਤੀਸਿੰਘਾਂ ਤੇ ਕਹਿਰ ਵਰਤਾ ਦਿੱਤਾ
ਕਈ ਸੈਂਕੜੇ ਚੁਣਕੇ ਮਾਰ ਦਿਤੇ ਬੰਨ੍ਹ ਬਹੁਤਿਆਂ ਨੂੰ ਜੇਹਲੀਂ ਪਾ ਦਿੱਤਾ
ਪਿੰਡਾਂ ਵਿਚ ਨਾ ਸਿੰਘਾਂ ਦਾ ਖੋਜ ਰਿਹਾ ਝੇੜਾ ਰਲਕੇ ਦੇਖੋ ਮੁਕਾ ਦਿੱਤਾ
ਬਣੀ ਸਿੰਘਾਂ ਦੇ ਭਾ ਦੀ ਬਹੁਤ ਔਖੀ ਗਸ਼ਤੀ ਫੌਜ ਨੇ ਮਾਰ ਧਕਾ ਦਿੱਤਾ
ਖੇਡ ਮੱਚ ਗਈ ਸੀ ਕਰਤਾਰ ਸਿੰਘਾ ਮਾਰ ਦੇਸ ਬਰਬਾਦ ਕਰਵਾ ਦਿੱਤਾ

ਜੰਗੀ ਸਿੰਘਾਂ ਦਾ ਮਾਲਵੇ ਨੂੰ ਨਿਕਲ ਜਾਣਾ

ਤਰਨਾ ਦਲ ਸੀ ਅਗੇ ਹਸਾਰ ਵਲੇ ਇਕਦੋਜਥੇ ਹੈਸਨ ਓਹਭੀ ਧਾਇ ਗਏ
ਬੁਢਾ ਦਲ ਬਰਨਾਲੇ ਨੂੰ ਚਲਾ ਗਿਆ ਪੱਲੇ ਵੈਰੀਆਂ ਪਾਸੋਂ ਛੁਡਾਇ ਗਏ
ਕੁਝ ਸਿੰਘ ਭੀ ਹੋ ਕਮਜ਼ੋਰ ਰਹੇ ਸਨ ਵੇਲਾ ਸਖਤਾ ਵੇਖ ਪਲਾਇ ਗਏ
ਹੌਲੇ ਰੋਜ਼ ਦੇ ਜੰਗਾਂ ਨੇ ਕਰ ਘੱਤੇ ਲਾਂਭੇ ਹੋਕੇ ਜ਼ੋਰ ਵਧਾਇ ਗਏ
ਜਥੇ ਆਪ ਤਾ ਜਿੰਦ ਛੁਡਾਇ ਗਏ ਪਿਛੇ ਮਾੜਿਆਂ ਤਈਂ ਫ਼ਸਾਇ ਗਏ
ਦੁਖ ਬਣਿਆਂ ਓਹਨਾਂ ਦੀ ਜਿੰਦ ਉਤੇ ਬੁਰੀ ਤਰ੍ਹਾਂ ਦੇ ਨਾਲ ਸਤਾਇ ਗਏ
ਘਰ ਬਾਰ ਸਭ ਹੋ ਵੈਰਾਨ ਗਏ ਮਾਰੇ ਕੁਟੇ ਬਹੁਤੇ ਕਤਲਾਇ ਗਏ
ਕਹਿਰ ਵਰਤਿਆ ਬਹੁਤ ਕਰਤਾਰ ਸਿੰਘਾ ਦਿਨ ਸਖਤੀ ਦੇ ਫੇਰ ਆਇ ਗਏ

## ਭਾਈ ਹੀਰਾ ਸਿੰਘ ਜੀ ਦੀ ਸ਼ਹੀਦੀ

ਰੰਗੜ ਨੰਗਲ ੧ਮਾਝੇ ਵਿਚਪਿੰਡ ਵਸੇਹੀਰਾਸਿੰਘ ਓਥੇਜ਼ਿਮੀਂਦਾਰ ਸੀ ਜੀ
ਸਿਖੀ ਸਿਦਕ ਪ੍ਰੇਮ ਦਾ ਪੁਤਲਾ ਓ ਹਜ਼ਿਮੀਂਦਾਰੀ ਦੀ ਕਰਦਾ ਕਾਰ ਸੀ ਜੀ
ਕਦੇਕਦੇ ਵਿਚ ਪੰਥ ਦੇ ਜਾਇ ਰਲਦਾ ਬੜਾ ਸੂਰਮਾ ਧਨੀ ਤਲਵਾਰ ਸੀ ਜੀ
ਕਰੇ ਨੇਕ ਕਮਾਈ ਤੇ ਵੰਡ ਖਾਵੇ ਸਦਾ ਕਰਨ ਭਜਨ ਕਰਤਾਰ ਸੀ ਜੀ
ਕਿਸੇ ਨਾਲ ਨ ਰਖਦਾ ਵੈਰ ਹੈਸੀ ਵੱਡਾ ਧੀਰਜੀ ਹੌਂਸਲਾ ਭਾਰ ਸੀ ਜੀ
ਇਨ੍ਹਾਂ ਦਿਨਾਂ ਦੇਵਿਚ ਕਰਤਾਰਸਿੰਘਾਓਹਭੀਜ਼ੁਲਮਦਾਹੋਯਾ ਸ਼ਿਕਾਰ ਸੀ ਜੀ

੧ਜ਼ਿਲੇ ਅੰਮ੍ਰਿਤਸਰ ਵਿਚ ।

ਕਜਲੇ ਰਧਾਵੇ ਦੀ ਬੇਈਮਾਨੀ

ਏਸ ਪਾਪੀ ਨੇ ਚੁਗਲੀ ਜਾਇ ਖਾਧੀ ਜਾ ਹਾਕਮਾਂ ਨੂੰ ਭੜਕਾਂਵਦਾ ਏ
ਹੀਰਾ ਸਿੰਘ ਸਿੰਘਾਂਨਾਲ ਮੇਲ ਰਖੇ ਆਯਾ ਗਿਆਂ ਨੂੰ ਘਰ ਅਟਕਾਂਵਦਾ ਏ
ਜਿਹੜੇਵੈਰੀ ਸਰਕਾਰ ਦੇ ਜਥੇ ਫਿਰਦੇ ਰਸਦ ਓਹਨਾਂ ਨੂੰ ਨਿੱਤ ਪੁਚਾਂਵਦਾ ਏ
ਨਾਲੇ ਖਬਰਾਂ ਲੈ ਕੇ ਭੇਦ ਗੁਝੇ ਜੰਗੀ ਖਾਲਸੇ ਤਈਂ ਸੁਨਾਂਵਦਾ ਏ
ਕਦੀਜਥਿਆਂ ਦੇ ਨਾਲ ਜਾਇ ਰਲਦਾ ਕਦੀ ਘਰ ਆ ਕਾਰ ਕਮਾਂਵਦਾ ਏ
ਦੇਣੀ ਚਾਹੀਦੀ ਫੜ ਸਜਾ ਓਹਨੂੰ ਕਈ ਹੋਰ ਮਸਾਲੇ ਵੀ ਲਾਂਵਦਾ ਏ
ਕਲਾਨੌਰ ਤੋਂ ਲੈ ਸਿਪਾਹੀ ਆਇਆ ਹੀਰਾ ਸਿੰਘ ਦੇਤਈਂ ਫੜਵਾਂਵਦਾ ਏ
ਕਰ ਹਾਕਮ ਕੈਦ ਕਰਤਾਰ ਸਿੰਘਾ ਸੂਬੇ ਵਲ ਲਾਹੌਰ ਚਲਾਂਵਦਾ ਏ

ਭਾਈ ਹੀਰਾ ਸਿੰਘ ਨੇ ਲਾਹੌਰ ਸੂਬੇ ਅਗੇ ਪੇਸ਼ ਹੋਣਾ

ਸਤਾਰਾਂ ਸੌ ਛਿਆਨਵੇਂ ਸਾਲ ਹੈਸੀ ਅਗੇ ਸੂਬੇ ਦੇ ਪੇਸ਼ ਕਰਾਵਦੇ ਨੇ
ਬੈਠੇ ਕਾਜ਼ੀ ਤੇ ਹੋਰ ਉਲਮਾ ਬਹੁਤੇ ਸ਼ੇਖ ਸਈਯਦ ਮੁਛਾਂ ਚੜਾਂਵਦੇ ਨੇ
ਹੋਰ ਖਾਨ ਅਮੀਰ ਭੀ ਬਹੁਤ ਬੈਠੇ ਮਗਰੂਰ ਹੋ ਰੱਬ ਭੁਲਾਂਵਦੇ ਨੇ
ਸਿੰਘ ਜਾਂਦਿਆਂ ਫਤੇ ਗਜਾ ਦਿਤੀ ਵੇਖ ਸੁਣ ਸਾਰੇ ਖੁਨਸਾਂਵਦੇ ਨੇ
ਸੂਬਾ ਅੱਖੀਆਂ ਕੱਢਕੇ ਆਖਦਾ ਏ ਮੁਕੇ ਸਿੰਘ ਨ, ਬੜੇ ਸਤਾਂਵਦੇ ਨੇ
ਚੁਣ ਚੁਣ ਮਾਰ ਦੇਣੇ ਕਰਤਾਰ ਸਿੰਘਾ ਵਿਚ ਦੇਸ ਖਰੂਦ ਮਚਾਂਵਦੇ ਨੇ

ਸੂਬਾ

ਓਏ ਸਿੱਖਾ ! ਤੇਰੇ ਉਤੇ ਜੁਰਮ ਲਗਾ ਮੇਲ ਸਿੰਘਾਂ ਦੇ ਨਾਲ ਰਖਾਂਵਦਾ ਤੂੰ
ਜਿਹੜੇ ਸਿੰਘ ਸਰਕਾਰ ਦੇ ਹੈਨ ਵੈਰੀ ਰਸਦ ਓਨ੍ਹਾਂ ਦੇ ਤਈਂ ਪੁਚਾਂਵਦਾ ਤੂੰ
ਕਦੇ ਕਿਰਤੀ ਤੇ ਕਦੇ ਬਣੇਂ ਜੰਗੀ ਬਰਖਿਲਾਫ ਹੋ ਸ਼ੋਰ ਉਠਾਂਵਦਾ ਤੂੰ
ਸਾਡੇ ਵੈਰੀਆਂ ਨੂੰ ਘਰ ਰੱਖਕੇ ਓਇ ਕਰ ਮਦਦ ਖਾਣਾ ਖੁਲਾਂਵਦਾ ਤੂੰ
ਏਸ ਜੁਰਮ ਬਦਲੇ ਤੈਨੂੰ ਸਜ਼ਾ ਇਹੋ ਛੱਬ ਦਸ ਜੇਹੜੀ ਹੁਣ ਚਾਂਹਵਦਾ ਤੂੰ
ਯਾਂਤੇ ਪੜ੍ਹਕਲਮਾਂ ਮੁਸਲਮਾਨ ਹੋਜਾਹ ਨਹੀਂ ਤਾਂ ਹੁਣੇਹੀਮਾਰਿਆਜਾਂਵਦਾ ਤੂੰ
ਕੁਫਰ ਬੋਲਦਾ, ਨਹੀਂ ਸਲਾਮ ਕਹਿੰਦਾਮੇਰਾ ਜਾਪਦਾ ਖੌਫ ਨਹੀਂ ਖਾਂਵਦਾ ਤੂੰ
ਮੋਏ ਮਰਨ ਤੋਂ ਅਗੇ ਕਰਤਾਰ ਸਿੰਘਾ ਡਰ ਭੋਲਿਆ ਕਿਸਨੂੰ ਪਾਂਵਦਾ ਤੂੰ

ਭਾਈ ਹੀਰਾ ਸਿੰਘ ਜੀ

ਹੀਰਾਸਿੰਘ ਨੇ ਆਖਿਆ ਸੁਣੀ ਖਾਨਾ ਅਸੀਂ ਕਿਸੇਦਾਕੁਝ ਗੁਵਾਂਵਦੇ ਨਹੀਂ
ਕਿਰਤ ਘਰ ਦੀ ਕਰੇਦੇ ਰਾਤ ਦਿਨੇ ਡਾਕੇ ਚੋਰੀਆਂ ਮੂਲੋਂ ਕਮਾਂਵਦੇ ਨਹੀਂ

ਸੇਵਾ ਕਰਦੇ ਆਪਣੇ ਭਾਈਆਂ ਦੀ ਕਿਸੇ ਤਈਂ ਨੁਕਸਾਨ ਪੁਚਾਵਦੇ ਨਹੀਂ
ਜਿਵੇਂ ਤੁਸੀਂ ਇਸਲਾਮਦਾ ਭਲਾ ਚਾਹੋ ਬੁਰਾ ਦੀਨ ਦਾਕਦੇ ਤਕਾਂਵਦੇ ਨਹੀਂ
ਤਿਵੇਂ ਸਾਨੂੰ ਭੀ ਆਪਣਾਧਰਮ ਪਿਆਰਾਅਸੀਂ ਧਰਮਤੋਂ ਮੁਖ ਫਿਰਾਂਵਦੇ ਨਹੀਂ
ਗੁਰ ਸਿਖਾਂ ਦੀ ਕਰਦੇ ਸੇਵ ਅਸੀਂ ਡਾਕੇ ਚੋਰੀਆਂ ਦੇ ਵਿਚ ਜਾਂਵਦੇ ਨਹੀਂ
ਤੇਰੇ ਦੀਨ ਦੀ ਲੋੜ ਨਹੀਂ ਅਸਾਂ ਤਾਈ ਤੇ ਮੌਤ ਪਾਸੋਂ ਘਬਰਾਂਵਦੇ ਨਹੀਂ
ਫਤੇ ਜਾਣਦੇ ਅਸੀਂ ਕਰਤਾਰ ਸਿੰਘਾ ਡਰਦੇ ਮਾਰੇ ਸਲਾਮ ਬੁਲਾਂਵਦੇ ਨਹੀਂ

ਸੂਬਾ

ਕਲਮਾਂ ਪੜ੍ਹੇਂ ਤੇ ਛੁਟਦੀ ਜਾਣ ਤੇਰੀ ਨਾਲੇ ਕੰਨਾਂ ਤਾਈਂ ਹਥ ਲਾ ਅੱਗੋਂ
ਦਿਲੋਂ ਛੱਡ ਦਿਹ ਕੁਫਰ ਦਾ ਸਾਥ ਸਾਰਾ ਵਿਚ ਮੋਮਨਾਂ ਨਾਮ ਲਖਾ ਅੱਗੋਂ
ਸਿੰਘਾਂ ਪਾਸੋਂ ਕੀਹ ਲੱਭਦਾ ਤੁਸਾਂ ਨੂੰ ਹੈ ਮੋਮਨ ਹੋ ਤੇ ਮੌਜ ਉਡਾ ਅੱਗੋਂ
ਮੇਰੀ ਫੌਜ ਦੇ ਵਿਚ ਸਰਦਾਰ ਬਣ ਜਾਹ. ਰੱਜ ਖਾਹ ਤੇ ਚੰਗਾ ਹੰਢਾ ਅੱਗੋਂ
ਸਿੰਘਾਂ ਕਾਫਰਾਂ ਪਾਸ ਮੁਸੀਬਤਾਂ ਨੇ ਏਥੇ ਸੁਖ ਦੇ ਦਿਨ ਲੰਘਾ ਅੱਗੋਂ
ਬਣ ਜਾਊਗੀ ਮੌਜ ਕਰਤਾਰ ਸਿੰਘਾ ਖਾਂ ਸਾਹਿਬ ਅਮੀਰ ਅਖਵਾ ਅੱਗੋਂ

ਭਾਈ ਹੀਰਾ ਸਿੰਘ ਜੀ

ਭਲਾ ਸੂਬਿਆ ਉਲਟੀਆਂ ਕਦੋਂ ਹੋਈਆਂ ਸਾਥੋਂ ਆਸ ਤੂੰ ਏਹ ਰਖਾ ਨਾਹੀਂ
ਤੇਰੇ ਲੋਭ ਦੇ ਜਾਲ ਦੇ ਵਿਚ ਫਸ ਕੇ ਡੋਲੇ ਧਰਮ ਤੋਂ ਸਿੰਘ ਕਦਾ ਨਾਹੀਂ
ਸਿਖੀ ਸਿਦਕ ਵਾਲੀ ਸਾਨੂੰ ਭੁਖ ਚੰਗੀ ਧਰਮ ਹਾਰਕੇ ਦੌਲਤਾਂ ਚਾ ਨਾਹੀਂ
ਕਾਫਰ ਓਹ ਜੋ ਕੁਫਰ ਕਮਾਂਵਦੇ ਨੇ ਦਿਲੀਂ ਜਿਨਾਂ ਦੇ ਖੌਫ ਖੁਦਾ ਨਾਹੀਂ
ਕਾਫਰ ਸਿੰਘ ਨਹੀਂ ਕੁਫਰ ਦੇ ਹੈਨ ਵੈਰੀ ਜ਼ੋਰ ਜੁਲਮ ਸਿੰਘਾਂ ਤਾਈਂ ਭਾ ਨਾਹੀਂ
ਲੋਭ ਦੇ ਤੂੰ ਲੋਭ ਦੇ ਕੁਤਿਆਂ ਨੂੰ ਸਾਨੂੰ ਲੋਭ ਦੀ ਗਲ ਸੁਨਾ ਨਾਹੀਂ
ਅੰਤ ਤੈਨੂੰ ਭੀ ਦੇਣਾ ਹਿਸਾਬ ਪੈਣਾ ਮਗਰੂਰ ਹੋ ਜ਼ੁਲਮ ਕਮਾ ਨਾਹੀਂ
ਸਾਨੂੰ ਮੌਤ ਕਬੂਲ ਕਰਤਾਰ ਸਿੰਘਾ ਖੌਫ ਮਾਰ ਦਾ ਪਾ ਡਰਾ ਨਾਹੀਂ

ਸੂਬਾ

ਤੁਹਾਨੂੰ ਮਰਨਦਾਚਾ ਤੇ ਮਰੋ ਛੇਤੀ ਅਸਾਂ ਅੱਗੇ ਹੈ ਬੀੜਾ ਉਠਾਇਆ ਹੋਇਆ
ਸਿੰਘ ਹੱਥ ਆਇਆ ਅਸਾਂ ਛੱਡਣਾ ਨਹੀਂ ਹੈ ਕੁਰਾਨੇ ਫਤਵਾ ਲਾਇਆ ਹੋਇਆ
ਕਰ ਦੀਨ ਕਬੂਲ ਯਾਂ ਕਤਲ ਹੋ ਜਾਹ, ਆਹ ਦੇਖ ਜਲਾਦ ਬੁਲਾਇਆ ਹੋਇਆ
ਤੈਨੂੰ ਕਤਲ ਕਰਦੇ ਇਕ ਕਰਤਾਰ ਸਿੰਘਾ ਵੇਲਾ ਹਥ ਨਆਊ ਗਵਾਇਆ ਹੋਇਆ

ਭਾਈ ਹੀਰਾ ਸਿੰਘ ਜੀ

ਤੁਸਾਂ ਕਤਲ ਦਾ ਬੀੜਾ ਉਠਾਯਾ ਹੋਯਾ ਅਸਾਂ ਤਲੀਤੇ ਸਿਰ ਟਿਕਾਯਾ ਹੋਯਾ
ਉਤੇ ਧਰਮ ਦੇ ਹੋ ਸ਼ਹੀਦ ਜਾਣਾ ਸਾਨੂੰ ਗੁਰੂ ਹੈ ਸਬਕ ਪੜ੍ਹਯਾ ਹੋਯਾ
ਕਰਨਾ ਜ਼ੁਲਮ ਦਾ ਟਾਕਰਾ ਅੰਤ ਤੋੜੀ ਹੈ ਅਸਾਂ ਭੀ ਬੀੜਾ ਉਠਾਯਾ ਹੋਯਾ
ਮਰਨਾ ਧਰਮੀਆਂ ਨੂੰ ਔਖੀ ਗੱਲ ਨਾਹੀਂ ਕਦਮ ਰਾਹੇ ਪ੍ਰੇਮ ਟਿਕਾਯਾ ਹੋਯਾ
ਸਿੰਘ ਮਰਨ ਤੋਂ ਪਹਿਲਾਂ ਹੀ ਮਰਚੁਕੇ ਜਨਮਮਰਨ ਦਾਖੌਫ ਮਿਟਾਯਾ ਹੋਯਾ
ਡਰਨਾ ਮੌਤ ਤੋਂ ਕੀਹ ਕਰਤਾਰਸਿੰਘਾ ਜਿਨ੍ਹਾਂਸਿਰੋਂ ਪਰੇ ਡੇਰਾ ਲਾਯਾ ਹੋਯਾ

ਸੂਬੇ ਨੇ ਭਾਈ ਹੀਰਾ ਸਿੰਘ ਜੀ ਨੂੰ ਕਤਲ ਕਰਵਾ ਦੇਣਾ

ਸੂਬੇ ਫਤਵਾ ਸ਼ਰ੍ਹਾ ਲੁਵਾ ਕਰਕੇ ਭਾਈ ਸਾਹਿਬ ਨੂੰ ਕਤਲ ਕਰਵਾ ਦਿੱਤਾ
ਚਿਹਰੇ ਹੱਸਦੇ ਸਿੰਘ ਸ਼ਹੀਦ ਹੋਇਆ ਧਰਮ ਆਪਣਾ ਤੋੜ ਨਿਭਾ ਦਿੱਤਾ
ਡਰ ਮੌਤ ਤੋਂ ਹਠ ਨੂੰ ਛੱਡਿਆ ਨਾ ਸਿੱਖੀ ਸਿਦਕ ਪ੍ਰੇਮ ਦਿਖਾ ਦਿੱਤਾ
ਸਿਰ ਵੱਢਕੇ ਤੁਰਤ ਜਲਾਦ ਪਾਪੀ ਦਰਵਾਜ਼ੇ ਦੇ ਬਾਹਰ ਟੰਗਾ ਦਿੱਤਾ
ਇਨ੍ਹਾਂ ਜ਼ਾਲਮਾਂ ਨੇ ਜ਼ੁਲਮ ਬਹੁਤਕੀਤੇ ਮੁਗਲਸ਼ਾਹੀ ਦਾ ਬੇੜਾ ਡੁਬਾ ਦਿੱਤਾ
ਯਾਦਗਾਰ ਦੇ ਲਈ ਕਰਤਾਰ ਸਿੰਘਾ ਸਾਕਾ ਲਿਖਕੇ ਇਹ ਸੁਣਾ ਦਿੱਤਾ

## ਭਾਈ ਸੁਖਾ ਸਿੰਘ ਜੀ

੧ਮਾੜੀ ਕੰਬੋਕੀ ਜ਼ਿਲੇਲਾਹੌਰ ਅੰਦਰ ਓਥੇਰਹਿਣ ਤਰਖਾਨ ਵਿਚਾਰ ਭਾਈ
ਮੁੰਡਾ ਉਨ੍ਹਾਂ ਦਾ ਸੀ ਇਕ ਨਾਮ ਸੁਖਾ ਸੋਹਣਾ ਰੂਪ ਸੁੰਦਰ ਹੋਣਹਾਰ ਭਾਈ
ਚੰਗਾ ਗਭਰੂ ਸੀ ਨਿਰਭੈ ਦਿਲਦਾ ਕਰਦਾ ਸਦਾ ਹੀ ਨੇਕੀ ਦੀ ਕਾਰ ਭਾਈ
ਤਿੰਨਸਾਲ ਹੋਏ ਅੰਮ੍ਰਿਤਸਰ ਆਯਾਯਾਰਾਂ ਨਾਲਰਲਕੇ ਉਹਭੀ ਯਾਰ ਭਾਈ
ਅੰਮ੍ਰਿਤਸਰ ਤਦੋਂ ਬੁੱਢਾ ਦਲ ਹੈਸੀ ਕੀਤਾ ਸਿੰਘਾਂ ਦਾ ਓਸ ਦੀਦਾਰ ਭਾਈ
ਸਾਬਤ ਸੂਰਤ ਓਸਨੂੰ ਭਾਇ ਗਈ ਲਈ ਦਿਲ ਅੰਦਰ ਓਸ ਧਾਰ ਭਾਈ
ਕੇਸ ਰਖਕੇ ਮੈਂ ਭੀ ਸਿੰਘ ਹੋ ਜਾਂ ਏਸੇ ਤਰਾਂ ਬੰਨ੍ਹਾਂ ਦਸਤਾਰ ਭਾਈ
ਪਿੰਡ ਚਲਾ ਗਿਆ ਰੱਖ ਸ਼ੌਕ ਸਿੱਖੀ ਕੇਸ ਰੱਖ ਲਏ ਸਿਰ ਸਵਾਰ ਭਾਈ
ਥੋੜੇ ਚਿਰ ਦੇ ਵਿਚ ਹੋ ਗਏ ਲੰਮੇ ਵੇਖ ਦੁਖੀ ਹੋਇਆ ਪਰਵਾਰ ਭਾਈ
ਓਧਰ ਸਿੰਘਾਂ ਦੇ ਸਿਰਾਂ ਤੇ ਬਣੀਸਖਤੀ ਰਹੀਜ਼ੁਲਮ ਦੀ ਚਲ ਤਲਵਾਰ ਭਾਈ
ਏਧਰ ਸੁਖੇ ਨੇ ਸਿਰ ਤੇ ਕੇਸ ਧਰ ਲੇ ਮਾਪੇ ਹੋਇ ਭਾਰੇ ਦੁਖਿਆਰ ਭਾਈ

੧ ਮਾੜੀ ਕੰਬੋਕਿਆਂ ਵਿਚ ਅਜੇ ਤਕ ਸੁਖਾ ਸਿੰਘ ਜੀ ਦੀ ਸਮਾਧ ਅਤੇ ਔਲਾਦ ਮੌਜੂਦ ਹੈ

ਰਹੇ ਓਸਨੂੰ ਮੋੜ ਕਰਤਾਰ ਸਿੰਘਾ ਉਹ ਨਾ ਡਰਿਆ ਹੌਂਸਲਾ ਧਾਰ ਭਾਈ

ਸੁਖਾ ਸਿੰਘ ਨੂੰ ਮਾਪਿਆਂ ਨੇ ਡਰਾਨਾ

ਤੈਨੂੰ ਸੁਖਿਆ ਵਾਲਾਂ ਦਾ ਸ਼ੌਕ ਪਿਆ ਵਾਲਾਂ ਵਾਲੇ ਮੁਸੀਬਤਾਂ ਪਾ ਰਹੇ ਨੇ
ਵੇਖ ਸਿੰਘਾਂ ਦੇ ਨਾਲ ਕੀਹ ਗੁਜ਼ਰਦੀ ਏ ਫੜਫੜ ਹਾਕਮ ਮਰਵਾ ਰਹੇ ਨੇ
ਸਿੰਘ ਛੱਡਕੇ ਪਿੰਡਾਂ ਨੂੰ ਨੱਠ ਗਏ ਵਿਚ ਜੰਗਲਾਂ ਦੁਖ ਉਠਾ ਰਹੇ ਨੇ
ਕਿਸੇ ਪਿੰਡ ਦੇ ਵਿਚ ਨਾ ਸਿੰਘ ਰਹੇ ਹਾਕਮ ਡੌਂਡੀਆਂ ਰੋਜ਼ ਪਿਟਵਾ ਰਹੇ ਨੇ
ਕਿਸੇ ਸਿੰਘ ਨੂੰ ਕੋਈ ਨਾ ਘਰ ਰਖੇ ਪੈਂਚ ਚੌਧਰੀ ਰੋਜ਼ ਸੁਨਾ ਰਹੇ ਨੇ
ਸਾਡਾ ਨਾਸ ਨਾ ਕਿਤੇ ਕਰਵਾ ਦੇਵੀਂ ਸਾਕ ਅੰਗ ਸਾਰੇ ਘਬਰਾ ਰਹੇ ਨੇ
ਕੀਹ ਲੈਣਾ ਤੂੰ ਬਣਕੇ ਸਿੰਘ ਭਾਈ ਜੇਹੜੇ ਬਣੇ ਉਹ ਤਾਂ ਮਾਰੇ ਜਾ ਰਹੇ ਨੇ
ਏਸੇ ਤਰਾਂ ਡਰਾਂ ਕਰਤਾਰ ਸਿੰਘਾ ਓਹਨੂੰ ਘਰ ਦੇ ਸਾਰੇ ਸਮਝਾ ਰਹੇ ਨੇ

ਸੁਖਾ ਸਿੰਘ

ਸਿੰਘ ਬੀਰ ਧਰਮੀ ਬਾਂਕੇ ਸੂਰਮੇ ਨੇ ਨਿੱਤ ਕਰਦੇ ਪਰਉਪਕਾਰ ਦੇਖੋ
ਨਾਲ ਜ਼ਾਲਮਾਂ ਜੰਗ ਮਚਾਂਵਦੇ ਨੇ ਵਡੇ ਗਾਠ ਤੇ ਧਨੀ ਤਲਵਾਰ ਦੇਖੋ
ਜੇ ਨ ਸਿੰਘ ਹੁੰਦੇ, ਏਸਦੇਸ ਤਾਈਂ ਤੁਰਕ ਮਾਰ ਦੇਂਦੇ ਕਰ ਖੁਵਾਰ ਦੇਖੋ
ਸਾਰੇ ਦੇਸ ਤਾਈਂ ਮੁਸਲਮਾਨ ਕਰਦੇ ਹਿੰਦੂ ਰਹਿੰਦੇ ਨ ਕਿਤੇ ਵਿਚਾਰ ਦੇਖੋ
ਮੈਂ ਭੀ ਨਾਲ ਰਲਾਂ ਓਨ੍ਹਾਂ ਜਾ ਕਰਕੇ ਕੱਟਾਂ ਕੇਸਾਂ ਨੂੰ ਨ ਡਾਰ ਧਾਰ ਦੇਖੋ
ਮੈਨੂੰ ਬੜੇ ਪਿਆਰੇ ਕਰਤਾਰ ਸਿੰਘਾ ਰਖੇ ਨਾਲ ਮੈਂ ਸ਼ੌਕ ਸੁਵਾਰ ਦੇਖੋ

ਹਾਕਮਾਂ ਪਾਸ ਕਿਸੇ ਨੇ ਚੁਗਲੀ ਕਰਨੀ

ਕੁਝ ਚਿਰ ਏਸੇ ਤਰ੍ਹਾਂ ਲੰਘ ਗਿਆ ਸੁਖਾ ਸਿੰਘ ਹੋ ਗਿਆ ਜਵਾਨ ਭਾਈ
ਦਾੜ੍ਹੀ ਮੂੰਹ ਉਤੇ ਸਿਰਤੇ ਕੇਸ ਹੋਏ ਬਣਿਆਂ ਸੂਰਮੇ ਦਾ ਸੋਹਨਾ ਸ਼ਾਨ ਭਾਈ
ਚੁਗਲਾਂਕੁਤਿਆਂਦੀ ਨਿਗ੍ਹਾਆਣ ਚੜ੍ਹਿਆਲਗੇਦਿਲੋਂ ਕਚੀਰੀਆਂ ਖਾਨ ਭਾਈ
ਕਿਸੇ ਜਾਕੇ ਦਸਿਆ ਹਾਕਮਾਂ ਨੂੰ ਗਸ਼ਤੀ ਫੌਜ ਉਹ ਝੱਟ ਚੜ੍ਹਾਨ ਭਾਈ
ਆਏ ਫੌਜ ਦੇ ਆਦਮੀ ਵਿਚ ਮਾੜੀ ਉਹ ਕਰਦੇ ਪੁਛ ਪਛਾਨ ਭਾਈ
ਸੁਖਾਸਿੰਘਨਹੀਂਸੀ ਪਿੰਡ ਓਸ ਵੇਲੇ ਢੂੰਡ ਢਾਂਡ ਪਿਛਾਂਹ ਮੁੜ ਜਾਨ ਭਾਈ
ਖੌਫ ਪੈ ਗਿਆ ਸਾਰੇ ਪ੍ਰਵਾਰ ਤਾਈਂ ਲਗੇ ਡਰਕੇ ਥਰ ਥਰਾਨ ਭਾਈ
ਕੇਸ ਕੱਟੀਏ ਏਹਦੇ ਕਰਤਾਰ ਸਿੰਘਾ ਸਾਰੇ ਰਲਕੇ ਮਤਾ ਪਕਾਨ ਭਾਈ

ਸੁਖਾ ਸਿੰਘ ਦੇ ਮਾਪਿਆਂ ਨੇ ਕੇਸ ਕੱਟ ਦੇਣੇ

ਉਂਞ ਆਖਣਾ ਪੁਤ੍ਰਾ ਕੇਸਕਟ ਦਿਹ ਏਡਾ ਹੌਂਸਲਾ ਕਰ ਦਿਖਾਇ ਕੋਈ ਨ

ਡਰ ਮਾਰਦਾ ਸੀ ਓਸ ਸੂਰਮੇ ਦਾ ਓਹਦੇ ਮੂੰਹ ਤੇ ਆਖ ਸੁਣਾਇ ਕੋਈ ਨ
ਆਖਰ ਬੈਠਕੇ ਇਹ ਸਲਾਹਕਰਦੇ ਸੁਖਾਸਿੰਘਦੇ ਤਾਈਂ ਜਤਾਇ ਕੋਈ ਨ
ਸੁਤੇ ਪਏ ਦੇ ਰਾਤ ਨੂੰ ਕੇਸ ਕੱਟੇ ਦਿਨੇ ਉਠ ਕੇ ਛੇੜ ਛਿੜਾਇ ਕੋਈ ਨ
ਵਿਚ ਸਾਗ ਦੇ ਭੰਗ ਖੁਲਾ ਦਿਤੀ ਸੁਖਾ ਸਿੰਘ ਮੁੜ ਹੋਸ਼ ਰਖਾਇ ਕੋਈ ਨ
ਕੇਸ ਕੱਟ ਦਿਤੇ ਕਰਤਾਰ ਸਿੰਘਾ ਓਹ ਬੇਹੋਸ਼ ਹੈਸੀ ਭੇਦ ਪਾਇ ਕੋਈ ਨ

ਸੁਖ ਸਿੰਘ ਦਾ ਗੁਸਾ

ਜੂੜਾ ਕਰਨ ਲੱਗਾ੧ ਦਿਨੇ ਉਠ ਕਰਕੇ ਵੇਖ ਸਿਰਨੂੰ ਸਖਤ ਹੈਰਾਨ ਹੋਯਾ
ਸਮਝ ਗਿਆ ਇਹ ਮਾਪਿਆਂ ਕਹਿਰਕੀਤਾ ਅੱਖਾਂ ਅਗੇ ਹਨੇਰ ਜਹਾਨ ਹੋਯਾ
ਉਤੇ ਮਾਪਿਆਂ ਦੇ ਪੇਸ਼ ਜਾਇ ਕੋਈ ਨਾ ਹੋਠ ਕੱਟਦਾ ਤੇ ਪਸ਼ੇਮਾਨ ਹੋਯਾ
ਕਹਿੰਦਾ ਮਾਪਿਆਂਨੂੰ ਕੀਤਾਕਹਿਰ ਤੁਸਾਂਕੰਮ ਬੁਰਾਇਹ ਤੁਸਾਂਤੋਂਆਨ ਹੋਯਾ
ਮੇਰੇ ਕੇਸਾਂ ਨੂੰ ਹੋਰ ਕੋਈ ਹਥ ਲਾਂਦਾ ਜਾਨੋਂ ਮਾਰਦੇਂਦਾ ਕਹਿਰਵਾਨ ਹੋਯਾ
ਜੇਹੜੀ ਗੱਲਨੂੰ ਤੁਸਾਂ ਇਹਪਾਪਕੀਤਾ ਸਮਝੋਤੁਸਾਂ ਦਾ ਓਹੋ ਨੁਕਸਾਨ ਹੋਯਾ
ਮੈਂ ਅੱਜਤੋਂ ਤੁਸਾਂ ਦਾ ਰਿਹਾ ਨਾਹੀਂ ਸਿੰਘਾਂ ਪਾਸਜਾਵਾਂ ਇਹਧਿਆਨ ਹੋਯਾ
ਵੀਰਾਂ ਵਿਚ ਜਾ ਰਲਾਂ ਕਰਤਾਰ ਸਿੰਘਾ ਟੁਟਾ ਮੋਹ ਨਿਰਮੋਹ ਜੁਵਾਨ ਹੋਯਾ

ਸੁਖਾ ਸਿੰਘ ਨੇ ਸਰਦਾਰ ਸ਼ਾਮ ਸਿੰਘ ਦੇ ਡੇਰੇ ਵਿਚ ਜਾ ਰਲਣਾ

ਸੁਖਾ ਸਿੰਘ ਨੇ ਛਡਯਾ ਮੋਹ ਸਾਰਾ ਨਾਲ ਸਿੰਘਾਂ ਦੇ ਰਲਣਾ ਚਾਂਹਵਦਾ ਏ
ਗੁਸੇ ਵਿਚ ਘਰੋਂ ਬਾਹਰ ਨਿਕਲ ਗਿਆ ਕਿਥੇ ਚਲੀਏ, ਸੋਚ ਦੁੜਾਂਵਦਾ ਏ
ਮੁੰਡਾ ਪੈਂਚ ਦਾ ਘੋੜੀ ਦਾ ਫੜ ਰੱਸਾ ਉਤੇ ਢਾਬ ਓਸੇ ਵੇਲੇ ਆਂਵਦਾ ਏ
ਓਹ ਘੋੜੀ ਨੂੰ ਪਾਣੀ ਪਿਆਉਣ ਲੱਗਾ ਸੁਖਾਸਿੰਘਏਹ ਦਾਉ ਤਕਾਂਵਦਾ ਏ
ਘੋੜੀ ਕਾਠੀ ਸਣੇ ਮਿਲ ਗਈ ਚੰਗੀ ਲੈ ਚਲੀਏ ਕਦਮ ਉਠਾਂਵਦਾ ਏ
ਜਾਕੇ ਮੁੰਡੇ ਪਾਸੋਂ ਰੱਸਾ ਫੜ ਲਿਆ ਅਸਵਾਰ ਹੋਕੇ ਅੱਡੀ ਲਾਂਵਦਾ ਏ
ਜੱਥਾ ਅਲਗੋਂ ਦੀ ਰੱਖ ਦੇ ਵਿਚ ਸੁਣਿਆਂ ਓਸ ਤਰਫਨੂੰ ਵਾਗ ਉਠਾਂਵਦਾ ਏ
ਸ਼ਾਮਸਿੰਘ ਸਰਦਾਰ ਸੀ ਨਾਰਲੀ ਦਾ ਓਹਦੇ ਪਾਸ ਜਾ ਹਾਲ ਸੁਨਾਂਵਦਾ ਏ
ਬੜਾ ਓਸਨੇ ਦਿਲੋਂ ਪਿਆਰ ਕੀਤਾ ਓਸੇ ਦਿਨ ਅੰਮ੍ਰਿਤ ਛਕਵਾਂਵਦਾ ਏ
ਸਿੰਘ ਸਜ ਗਿਆ ਕਰਤਾਰ ਸਿੰਘਾ ਮੋਹਰੀ ਦਲਾਂ ਦਾ ਹੋ ਧੱਸ ਪਾਂਵਦਾ ਏ

---

੧ ਭਾਈ ਗਿਆਨ ਸਿੰਘ ਜੀ ਗਿਆਨੀ ਲਿਖਦੇ ਹਨ ਕਿ ਭਾਈ ਸੁਖਾ ਸਿੰਘ ਨੇ ਗੁਸੇ ਵਿਚ ਅ ਖੂਹ ਵਿਚ ਛਾਲ ਮਾਰ ਦਿਤੀ ਸੀ, ਪਰ ਪਿਛੋਂ ਬਾਹਰ ਕੱਢ ਲਿਆ ਗਿਆ ਸੀ।

ਵਾਕ ਕਵੀ

ਇਹੋ ਬੀਰ ਸੁਖਾ ਸਿੰਘ ਬਲੀ ਹੋਯਾ ਬੜੇ ਜ਼ਾਲਮ ਮਾਰ ਖਪਾਇ ਇਸਨੇ
ਇਹਭੀ ਚਲਾਗਿਆ ਬੀਕਾਨੇਰ ਵਲੇ ਦਲਾਂ ਵਿਚ ਵਡੇ ਕਦਰ ਪਾਇ ਇਸਨੇ
ਸ਼ਾਮਸਿੰਘ ਦੇ ਜਥੇ ਦੇ ਵਿਚ ਰਿਹਾ ਸਿਖੀ ਸਿਦਕ ਭਰੋਸੇ ਜਤਾਇ ਇਸਨੇ
ਮੱਸਾਮਾਰਯਾ ਨਾਲਮਤਾਬਸਿੰਘਦੇ ੧ਘਲੂਘਾਰੇਵਿਚਹਥ ਦਿਖਾਇ ਇਸਨੇ
ਪਿਛੋਂ ਸਾਰੇ ਪ੍ਰਵਾਰ ਨੂੰ ਸਿੰਘ ਕੀਤਾ ਹੋਰ ਸਾਥੀ ਵਿਚ ਪੰਥ ਰਲਾਇ ਇਸਨੇ
ਲੱਖਾਸਿੰਘ ਇਹਦਾ ਭਾਈ ਦੂਸਰਾਸੀਕਈ ਜ਼ਾਲਮ ਪਾਰ ਬੁਲਾਇ ਇਸਨੇ
ਸੁਖਾਸਿੰਘ ਦੇ ਆਉਣਗੇ ਹਾਲ ਅਗੇ ਜਿਵੇਂ ਹੌ ਸਲੇ ਬੜੇ ਦਿਖਾਇ ਇਸਨੇ
ਯੋਧਾ ਚੋਣਵਾਂ ਹੋਯਾ ਕਰਤਾਰ ਸਿੰਘਾ ਬਹੁਤੇ ਜ਼ਾਲਮ ਮਾਰ ਖਪਾਇ ਇਸਨੇ

ਕੁਤਬ ਦੀਨ ਨੇ ਕਰਤਾਰਪੁਰ ਗੁਰਦੁਆਰੇ ਦੀ ਬੇਅਦਬੀ ਕਰਨੀ

ਏਸੇ ਸਾਲ ਹੀ ਜ਼ਾਲਮ ਜਲੰਧਰੀ ਨੇ ਵਿਚ ਦਿਲ ਦੇ ਮਜ਼੍ਹਬੀ ਖਾਰ ਕਰਕੇ
ਫੌਜਲੈਕਰਤਾਰਪੁਰ ਜਾਇਵੜਯਾ ੨ਵਡਭਾਗਸਿੰਘ ਗਿਆ ਸੀ ਹਾਰ ਕਰਕੇ
ਓਸ ਜ਼ਾਲਮ ਕਰੀ ਬੇਅਦਬੀ ਜੀ ਥੰਮ੍ਹ ਸਾਹਿਬ ਤਾਈਂ ਮਿਸਮਾਰ ਕਰਕੇ
ਅੱਗ ਲਾ ਦਿਤੀ ਗੁਰਦੁਆਰੇ ਤਾਈਂ ਸਾਰੇ ਪਿੰਡ ਦੇ ਤਾਈਂ ਉਜਾੜ ਕਰਕੇ
ਕਈ ਹਿੰਦਨਾਂ ਔਰਤਾ ਬੰਨ੍ਹ ਖੜੀਆਂ ਸ਼ੇਖੀ ਫੌਜ ਦੀ ਭਾਰੀ ਵਿਖਾਰ ਕਰਕੇ
ਸਿੰਘ ਗਏ ਸਨ ਦੂਰ ਕਰਤਾਰ ਸਿੰਘਾ ਖਾਨ ਭੂਤਿਆਂ ਖੌਫ ਵਿਸਾਰ ਕਰਕੇ

ਸਰਦਾਰ ਬਾਘ ਸਿੰਘ ਨੇ ਖਬਰ ਸੁਣਕੇ ਕੁਤਬ ਦੀਨ ਦੇ ਮਾਰਨ ਲਈ ਤਿਆਰ ਹੋਣਾ

ਬਾਘ ਸਿੰਘ ਹੈਸੀ ਆਹਲੂਵਾਲੀਆ ਜੋ ਖਬਰ ਓਸਨੂੰ ਕਿਸੇ ਪੁਚਾ ਦਿੱਤੀ
ਸੋਹਾਂ ਨਦੀ ਦੇ ਝੱਲਾਂ ਦੇ ਵਿਚ ਹੈਸੀ ਸਾਰ ਕੰਨੀਂ ਓਹਦੀ ਕਿਸੇ ਪਾ ਦਿੱਤੀ
ਚੜ੍ਹਿਆ ਸੂਰਮੇ ਦੇ ਦਿਲ ਜੋਸ਼ ਭਾਰਾ ਓਸ ਏਧਰੇ ਵਾਗ ਉਠਾ ਦਿੱਤੀ
ਕਰ ਦੋ ਕੂ ਸੌ ਸਿੰਘ ਹੋ ਕੱਠਾ ਕੁਤਬਦੀਨ ਤੇ ਤਾਕ ਲਗਾ ਦਿੱਤੀ
ਗੁਰੂ ਘਰ ਦੀ ਕਰੀ ਬੇਅਦਬੀ ਜੋ ਜੇ ਨਾ ਓਸ ਨੂੰ ਅਸਾਂ ਸਜ਼ਾ ਦਿੱਤੀ
ਕਰੂ ਹੋਰ ਵਾਧਾ ਕਰਤਾਰ ਸਿੰਘਾ ਜੇਕਰ ਅਸਾਂ ਇਹ ਐਵੇਂ ਲੰਘਾ ਦਿੱਤੀ

ਸਰਦਾਰ ਬਾਘ ਸਿੰਘ ਨੇ ਕੁਤਬ ਦੀਨ ਨੂੰ ਮਰਣਾ

ਸਿੰਘਕਾਛੇ ਬਿਆਸਾ ਦੇ ਆਇ ਗਏ ਕੁਤਬਦੀਨ ਦਾ ਮਾਰਨਾ ਧਾਰ ਭਾਈ
ਕੁਤਬਦੀਨ ਨੂੰ ਭਾਵੀ ਨੇ ਘੇਰਯਾ ਆ ਓਹ ਭੀ ਫਿਰਦਾ ਹੋਇ ਅਸਵਾਰ ਭਾਈ

---

੧ ਜੌਹਰ ਖਾਲਸਾ ਸਫਾ ੪੭

੨ ਇਹ ਵਡਭਾਗ ਸਿੰਘ ਧੀਰਮਲੀਆਂ ਵਿਚੋਂ ਸੀ. ਦੇਖੋ ਜੌਹਰ ਖਾਲਸਾ ਲੜੀ ੧੩ ਸਫਾ ੧੧੯।

ਕੁਝ ਸਿੰਘ ਬਿਆਸਾ ਤੋਂ ਆਇ ਗਏ ਹੋਈ ਓਸ ਨੂੰ ਭੀ ਕਿਤੋਂ ਸਾਰ ਭਾਈ
ਥੋੜੀ ਫੌਜ ਲੈਕੇ ਉਹ ਭੀ ਚਲਾ ਆਇਆ ਕਰਨ ਚੜ੍ਹਯਾ ਸੈਰ ਸ਼ਿਕਾਰ ਭਾਈ
ਪਾਸ ਢਿੱਲਵਾਂ ਦੇ ਫਿਰਦਾ ਮਿਲ ਗਿਆ ਬਾਘ ਸਿੰਘਅਗੋਂ ਸਰਦਾਰ ਭਾਈ
ਵਾਂਗ ਸ਼ੇਰ ਦੇ ਪੈ ਗਿਆ ਝੱਟ ਕਰਕੇ ਕੁਤਬਦੀਨ ਮੁੜ ਹੌਂਸਲਾ ਹਾਰ ਭਾਈ
ਪਿਛਾਂ ਨਠਿਆ ਵਲ ਸਿਪਾਹੀਆਂ ਦੇ ਬਾਘ ਸਿੰਘ ਪਿੱਛੇ ਘੋੜਾ ਡਾਰ ਭਾਈ
ਓਹਦੇ ਘੋੜੇ ਦੀ ਮਿਲਕੇ ਖੁਰ ਵੱਢੀ ਕੁਤਬਦੀਨ ਡਿੱਗਾ ਮੂੰਹ ਦੇ ਭਾਰ ਭਾਈ
ਉਤਰ ਘੋੜਿਓਂ ਸਿੰਘ ਨੇ ਬੰਨ੍ਹ ਲਿਆ ਪਿਛੇ ਸੁਟ ਹੋ ਗਿਆ ਉਡਾਰ ਭਾਈ
ਦਿਤੀ ਓਸਨੂੰ ਭੀ ਸਜ਼ਾ ਓਸੇ ਤਰਾਂ ਕੀਤੀ ਗੁਰੂਘਰ ਓਸ ਜਿਉਂਕਾਰ ਭਾਈ
ਸਾੜ ਓਸਨੂੰ ਕਰਮ ਦਾ ਫਲ ਦਿਤਾ ਤੋੜ ਸੁਟਿਆ ਸਾਰਾ ਹੰਕਾਰ ਭਾਈ
ਜਿਹਾ ਕਰੇ ਕੋਈ ਭਰੇ ਕਰਤਾਰਸਿੰਘਾ ਲੇਖਾ ਭੁਗਤਦਾ ਏਸੇਹੀ ਵਾਰ ਭਾਈ

ਸਰਦਾਰ ਬਾਘ ਸਿੰਘ ਨੇ ਸ਼ਾਹੀ ਘੋੜੇ ਖੋਹਣੇ

ਉਹਨੀਂ ਦਿਨੀਂ ਸਰਦਾਰ ਨੂੰ ਖਬਰਮਿਲੀਘੋੜੇ ਕਾਬਲੀ ਦਿੱਲੀਨੂੰਜਾ ਰਹੇ ਨੇ
ਬਾਦਸ਼ਾਹ ਮੰਗਾਇ ਨੇ ਮੁਲ ਮਹਿੰਗੇ ਥੋੜੇ ਨਾਲ ਸਿਪਾਹੀ ਲਿਜਾ ਰਹੇ ਨੇ
ਅੱਜ ਪਾਰ ਵਜ਼ੀਰ ਦੇ ਪੱਤਣੋਂ ਨੇ ਕੱਲ੍ਹ ਲੰਘਣਾ ਸਾਜ਼ ਬਣਾ ਰਹੇ ਨੇ
ਸੁਣ ਓਧਰੇ ਸਿੰਘ ਤਿਆਰ ਹੋ ਗਏ ਕੰਢੇ ਦੂਸਰੇ ਜਾ ਡੇਰੇ ਪਾ ਰਹੇ ਨੇ
ਦਿਨੇ ਬੇੜੀਆਂ ਤੇ ਚੜ੍ਹ ਪਾਰ ਆਏ ਦਿਲੋਂ ਸਿੰਘਾਂ ਦਾ ਖੌਫ ਭੁਲਾ ਰਹੇ ਨੇ
ਕੀਤਾ ਸਿੰਘਾਂ ਨੇ ਹੱਲਾ ਕਰਤਾਰ ਸਿੰਘਾ ਰਾਖੇ ਵੇਸਲੇ ਫਿਰ ਫਿਰਾ ਰਹੇ ਨੇ

ਤਥਾ

ਸਿੰਘ ਪਏ ਚੁਪ ਕੀਤੇ ਹੀ ਆ ਕਿਧਰੋਂ ਰਾਖੇ ਧਾਰਕੇ ਡਰ ਘਬਰਾਇ ਨੱਠੇ
ਕੀਤਾ ਟਾਕਰਾ ਮੂਲ ਨਾ ਕਿਸੇ ਅਗੋਂ ਆਪੋ ਆਪਣੀ ਜਿੰਦ ਬਚਾਇ ਨੱਠੇ
ਸਿੰਘ ਘੋੜੇ ਪੰਜਾਹ ਹੀ ਸਾਂਭ ਲਏ ਸਣੇ ਸਾਜ਼ ਸਾਮਾਨ ਉਠਾਇ ਨੱਠੇ
ਵੇਂਹਦੇਰਹਿ ਗਏ ਆਦਮੀਹਾਕਮਾਂ ਦੇ ਜਿੰਦਾਂ ਸਿੰਘਾਂ ਦੇ ਪਾਸੋਂ ਛੁਪਾਇ ਨੱਠੇ
ਓਥੋਂ ਸਿੰਘ ਉਜਾੜ ਨੂੰ ਚਲੇ ਗਏ ਓਹ ਸੁਦਾਗਰ ਮਾਲ ਖੁਹਾਇ ਨੱਠੇ
ਖੋਹ ਖਿੰਝ ਹੋ ਰਹੀ ਕਰਤਾਰ ਸਿੰਘਾ ਭਾਗ ਦੇਸ ਦੇ ਕਦਮ ਉਠਾਇ ਨੱਠੇ

ਸਿੰਘਾਂ ਦਾ ਦੌਰਾ ਪੂਰਬ ਦੇਸ ਵਲ

ਬੁਢਾ ਦਲ ਤੇ ਤਰਨਾ ਦਲ ਦੋਵੇਂ ਪੂਰਬ ਦੇਸ ਨੂੰ ਵਾਗ ਉਠਾਇ ਨੱਠੇ
ਫਿਰਦੇ ਦਿੱਲੀਓਂ ਭੀ ਅਗ੍ਹਾਂ ਨਿਕਲ ਗਏ ਕਰ ਖਾਨ ਅਮੀਰ ਸਫਾਇ ਗਏ
ਜਹੜੇ ਨਜ਼ਰ ਲੈ ਮਿਲਦੇ ਬਚ ਰਹਿੰਦੇ ਜਿਹੜੇ ਆਕੜੇ ਖੁੰਬ ਠਪਾਇ ਗਏ

ਪਹੁੰਚੇ ਜਾ ਚਰਖਾਰੀ ਦੇ ਤਲਕੇ ਜੀ ਅਗੋਂ ਦਾਦਰੀ ਵਾਲੇ ਭੀ ਆਇ ਗਏ
ਇਸਮਾਈਲਖਾਂ ਫੌਜ ਲੈਆਨਮਿਲਿਆ ਦੋਵੇਂ ਦਲ ਆ ਜੁਟਜੁਟਾਇ ਗਏ
ਝੱਜਰ ਵਾਲੇ ਨਵਾਬ ਦੀ ਫੌਜ ਸੀ ਇਹ ਲਹਿ ਪਲਾਂ ਦੇ ਵਿਚ ਹੀ ਚਾਇ ਗਏ
ਚਾਰ ਘੋੜੇ ਤੇ ਪੰਜ ਹਜਾਰ ਨਕਦੀ ਹਾਰ ਮੰਨਕੇ ਭੇਟਾ ਚੜ੍ਹਾਇ ਗਏ
ਓਥੋਂ ਚਲ ਅਗਾਂਹ ਕਰਤਾਰ ਸਿੰਘਾ ਧਮੇਂ ਦੇਸ ਅੰਦਰ ਸਾਰੇ ਛਾਇ ਗਏ

ਕਿਤੇ ਕਿਤੇ ਜੰਗ ਹੋਣਾ

ਨਵਾਬ ਅਬਦੁੱਲ ਸਮੁੰਦ ਦੁਜਾਨੇਵਾਲਾ ਓਹਭੀ ਚੜ੍ਹਿਆ ਖਾਕੇ ਖਾਰ ਭਾਈ
ਫੈਜਤਲਬਖਾਂ ਹੈਸੀ ਪਾਟੋਦੀ ਵਾਲਾ ਉਹਭੀ ਕੁਝ ਲੜਿਆ ਸ਼ੌਕ ਧਾਰ ਭਾਈ
ਮਾਰ ਖਾ ਥੋੜੀ ਥੋੜੀ ਨੱਠ ਜਾਂਦੇ ਔਖੀ ਝੱਲਣੀ ਝਾਲ ਤਲਵਾਰ ਭਾਈ
ਸਿੰਘਾਂ ਦੋਹਾਂ ਦੇ ਤੱਲਕੇ ਲੁਟ ਲਏ ਅੜਿਆ ਕੋਈ ਨ ਹੌਂਸਲਾ ਧਾਰ ਭਾਈ
ਬਹਾਦਰਗੜ੍ਹੀਆ ਖਾਨ ਸ਼ਮਸ਼ੇਰ ਸੀ ਜੋ ਹੋਰ ਕਈ ਰਾਜਪੂਤ ਵਿਚਾਰ ਭਾਈ
ਕਰ, ਕਰ ਮੁਕਾਬਲੇ ਹਾਰ ਗਏ ਬਾਕੀ ਡਰੇ ਸਾਰੇ ਸਰਦਾਰ ਭਾਈ
ਮੁੜ ਕਿਸੇ ਨ ਚੁਕਿਆ ਹਥ ਅਗੋਂ ਥਾਉਂ ਥਾਈਂ ਬੈਠੇ ਸਾਰੇ ਹਾਰ ਭਾਈ
ਦੇਣ ਨਜਰਾਂ ਨਵਾਬ ਕਪੂਰ ਸਿੰਘ ਨੂੰ ਸਾਰੇ ਖਾਨ ਅਮੀਰ ਸਰਦਾਰ ਭਾਈ
ਜਾਰਜ ਗੜ੍ਹ ਭੀ ਫੇਰਯਾ ਹੱਥ ਥੋੜਾ ੧ਜਾਰਜ ਥਾਮਸ ਹੋ ਹੁਸ਼ਿਆਰ ਭਾਈ
ਫੌਜ ਸੇਂਧੀਏ ਦੀ ਲੈਕੇ ਮਗਰ ਪਿਆ ਸਿੰਘ ਗਏ ਵੇਲਾ ਓਥੋਂ ਟਾਰ ਭਾਈ
ਗੁਹਾਨਾ, ਰੁਹਤਕ, ਜਗੌਟਾ ਤੇਕਾਦਮਾਥੀਂ ਸਿੰਘਗਏਕਰਦੇ ਮਾਰੋਮਾਰ ਭਾਈ
ਬਲਮਗੜ੍ਹ ਅਲੀਪੁਰ ਕੋਟਲੇ ਥੀਂ ਫਰੋਜ ਵਾਲਾ ਗਾਜੀਪੁਰ ਸਾਰ ਭਾਈ
ਗੁੜਗਾਵਾ ਪਟਗਾਵੇਂ ਨੂੰ ਚਲੇ ਆਏ ਸਿੰਘ ਕਰਦੇ ਸੈਰ ਸ਼ਿਕਾਰ ਭਾਈ
ਤੱਲਕਾ ਮੂਣਕ ਦਾ ਸਾਰਾ ਕਰ ਫਤੇ ਲਾਲਸਿੰਘ ਨੂੰ ਦੇਇ ਵਿਚਾਰ ਭਾਈ
ਆਪ ਫੇਰ ਆ ਮਾਲਵੇ ਵਿਚ ਵੜੇ ਪੂਰਾ ਸਾਲ ਉਸ ਤਰਫ ਗੁਜਾਰ ਭਾਈ
ਸਿੰਘ ਫਿਰਦੇ ਦੂਰ ਕਰਤਾਰ ਸਿੰਘਾ ਪੰਜਾਬ ਦੇ ਤਈਂ ਵਿਸਾਰ ਭਾਈ

## ਮਸਾ ਰੰਘੜ

ਸਿੰਘਾਂਮਾਰਿਆ ੨ਅਬਦੁੱਲਰਜਾਕਨੂੰਜਾਂਬੇੜਾ ਨਾਲਤਲਵਾਰਦੇਪਾਰ ਕੀਤਾ

---

੧ਇਹ ਫਰਾਂਸੀਸੀ ਅਫਸਰ ਅਪਾਖੰਡੇਰਾਉ ਸੇਂਧੀਏਰਾਜੇਵਲੋਂ ਇਸ ਤਲਕੇ ਵਿਚ ਰਹਿੰਦਾ ਸੀ

੨ਅਬਦੁਲ ਰਜ਼ਾਕਕਾਜ਼ੀਨੇਹੀ ਭਾਈ ਮਨੀਸਿੰਘ ਜੀ ਨੂੰ ਕੈਦ ਕਰਕੇ ਲਾਹੌਰ ਭੇਜਿਆ ਸੀ, ਇਹ ਅਲੀਗੜ੍ਹ ਜ਼ਿਲੇਗੁਜਰਾਂਵਾਲੇਦੇ ਰਹਿਣਵਾਲਾ ਸੀ ਜਿਸਦਾ ਹੁਣਨਾਮ ਅਕਾਲਗੜ੍ਹ ਹੈ।

ਅੰਮ੍ਰਿਤਸਰ ਤਦੋਂ ਹਾਕਮ ਰਿਹਾ ਕੋਈ ਨ ਸੂਬੇ ਮੱਸੇ ਦੇ ਤਈਂ ਸਰਦਾਰ ਕੀਤਾ
ਇਹਖਾਸਮਢਿਆਲੀਦਾਰਹਿਣਵਾਲਾਅੰਮ੍ਰਿਤਸਰਦਾਇਹਤਲਕੇਦਾਰ ਕੀਤਾ
ਅੰਮ੍ਰਿਤਸਰ ਡੇਰਾ ਮੱਸੇਆਣਲਾਯਾ ਬੁਰਾਭਲਾਸਭਇਹਦੇ ਇਖਤਯਾਰ ਕੀਤਾ
ਦੋ ਹਜ਼ਾਰ ਸਿਪਾਹੀ ਦਾ ਹੁਕਮ ਹਾਸਲ, ਦੇਇਕੇ ਏਸ ਤਾਈਂ ਫੌਜਦਾਰ ਕੀਤਾ
ਰੰਘੜਊ ਪੁਣਾ ਕਰਤਾਰ ਸਿੰਘਾ ਵਧ ਗਿਆ ਤੇ ਅੰਨ੍ਹਾਂ ਹੰਕਾਰ ਕੀਤਾ

ਸ੍ਰੀ ਹਰਿਮੰਦਰ ਸਾਹਿਬ ਜੀ ਦੀ ਬੇਅਦਬੀ

ਸਤਾਰਾਂ ਸੈ ਛਿਆਨਵਾਂ ਸਾਲ ਹੈਸੀ ਮੱਸਾ ਹੋ ਬੈਠਾ ਸਰਦਾਰ ਪਾਪੀ
ਅੰਮ੍ਰਿਤਸਰ ਅੰਦਰ ਡੇਰਾ ਲਾਇ ਲਿਆ ਮੰਦਾ ਕਰਨ ਲੱਗਾ ਮੰਦੀਕਾਰ ਪਾਪੀ
ਬੈਠਕ ਸ੍ਰੀ ਹਰਿਮੰਦਰ ਬਣਾਇ ਲਿਆ ਦੇਂਦਾ ਰੱਬ ਦਾ ਖੌਫਵਿਸਾਰ ਪਾਪੀ
ਅੰਦਰ ਬੈਠਦਾ ਮਜਲਿਸਾਂ ਲਾ ਕਰਕੇ ਹੁੱਕਾ ਰੱਖਦਾ ਵਿਚ ਸਵਾਰ ਪਾਪੀ
ਕਰਦਾ ਪਾਪ ਤੇ ਮਾਸ ਸ਼ਰਾਬ ਖਾਂਦਾ ਪਾਸ ਰੱਖਦਾ ਵੇਸਵਾ ਨਾਰ ਪਾਪੀ
ਦਿਨੇ ਕੰਜਰੀ ਨਾਚ ਨਚਾਇ ਓਥੇ ਵੇਖੇ ਮੁਜਰੇ ਬੈਠ ਬੁਰਿਆਰ ਪਾਪੀ
ਵੇਖੋ ਕਾਫਰਾਂ ਮੱਲ ਬਹਿਸ਼ਤ ਲਿਆ ਸੱਚ ਖੰਡ ਦੇ ਹੋਇ ਮੁਖਤਾਰ ਪਾਪੀ
ਭਲਾ ਵੇਖੀਏ ਖਾਂ ਕਰਤਾਰ ਸਿੰਘਾ ਜਾਂਦਾ ਕਿੰਨਾ ਕੂ ਵਕਤ ਗੁਜਾਰ ਪਾਪੀ

ਬੀਕਾਨੇਰ ਵਿਚ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਬੇਅਦਬੀ ਦੀ ਸਿੰਘਾਂ ਨੂੰ ਖਬਰ ਹੋਣੀ

ਕੰਗਾਂ ਵਾਲਾ ਬੁਲਾਕਾ ਸਿੰਘ ਦੇਸ ਵਿਚੋਂ ਇਹਕਾਰ ਭੈੜੀ ਵੇਖ ਜਾਂਵਦਾ ਏ
ਬੋਤਾ ਸਿੰਘ ਵਾਂਗੂੰ ਉਹ ਭੀ ਛਿਪ ਕਰਕੇ ਵਿਚ ਜੰਗਲਾਂ ਝੱਟ ਲੰਘਾਂਵਦਾ ਏ
ਜਰ ਸਕਿਆ ਵੇਖ ਬੇਅਦਬੀ ਨ ਬੀਕਾਨੇਰ ਨੂੰ ਕਦਮ ਉਠਾਂਵਦਾ ਏ
ਖਬਰ ਕਰਾਂ ਜਾਕੇ ਵਿਚ ਪੰਥ ਦੇ ਇਹ ਏਸ ਲਈ ਦੇਸੋਂ ਉਠ ਧਾਂਵਦਾ ਏ
ਪੰਧ ਕੱਟਦਾ ਜਾ ਬੀਕਾਨੇਰ ਪਹੁੰਚਾ ਮਿਲ ਸਿੰਘਾਂ ਨੂੰ ਫਤੇ ਬੁਲਾਂਵਦਾ ਏ
ਹਰੀਮੰਦਰ ਦਾ ਹਾਲ ਕਰਤਾਰ ਸਿੰਘਾ ਰੋਇ ਰੋਇ ਕੇ ਸਾਰਾ ਸੁਣਾਂਵਦਾ ਏ

ਬੁਲਾਕਾ ਸਿੰਘ ਨੇ ਹਰੀਮੰਦਰ ਦਾ ਹਾਲ ਦਸਣਾ

ਸਿੰਘਾਂ ਪੁਛਿਆ ਹਾਲ ਪੰਜਾਬਦਾ ਜਾਂ ਭੁੱਬਾਂ ਮਾਰ ਕਹਿੰਦਾ ਸੁਣੋਹਾਲ ਸਿੰਘੋ
ਤੁਸੀਂ ਛੱਡ ਪੰਜਾਬ ਨੂੰ ਚਲੇ ਆਏ ਪਿਛੇ ਬੁਰੀ ਹੁੰਦੀ ਲੋਕਾਂ ਨਾਲ ਸਿੰਘੋ
ਹੋਰ ਕਿਸੇ ਦੀ ਗੱਲ ਤਾਂ ਰਹੀ ਪਿਛੇ ਹਰੀ ਮੰਦਰ ਜੀ ਹੋਈ ਕੁਚਾਲ ਸਿੰਘੋ
ਮੱਸਾ ਮੱਲ ਬੈਠਾ ਦਰਬਾਰ ਸਾਹਿਬ ਉਹ ਬੇਅਦਬੀ ਕਰੇ ਚੰਡਾਲ, ਸਿੰਘੋ
ਉਹ ਨਚਾਂਵਦਾ ਕੰਜਰੀ ਤਾਈਂ ਅੰਦਰ ਹੁੱਕਾ ਪੀ ਦਾ ਹੈ ਕਰੋ ਖਿਆਲ ਸਿੰਘੋ
ਬੁਰੇ ਕੰਮ ਕਰਦਾ ਕਰਤਾਰ ਸਿੰਘਾ ਬਦਫਹਿਲੀਆਂ ਕੰਜਰੀ ਨਾਲ ਸਿੰਘੋ

ਸਿੰਘਾਂ ਦਾ ਜੋਸ਼

ਇਹ ਸੁਣਕੇ ਸਿੰਘਾਂ ਨੂੰ ਰੋਹ ਚੜ੍ਹ ਗਏ ਖੂਨ ਅੱਖਾਂ ਦੇ ਵਿਚ ਉਛਾਲਯਾ ਜੀ
ਕਹਿੰਦੇ ਕਿਸੇ ਨੇ ਹੌਸਲਾ ਧਾਰ ਕਰਕੇ ਫੜ ਮੱਸੇ ਨੂੰ ਨਹੀਂ ਉਠਾਲਯਾ ਜੀ
ਸਿੰਘ ਦੇਸ ਵਿਚੋਂ ਸਾਰੇ ਮਰ ਗਏ ਨੇ? ਕਿਸੇ ਜੌਹਰ ਨ ਕੱਢ ਦਿਖਾਲਯਾ ਜੀ
ਓਸ ਰੰਘੜੇ ਨੰਗੜੇ ਲੰਗੜੇ ਨੂੰ ਕਿਸੇ ਸਿੰਘ ਨੇ ਮਾਰ ਨਾ ਗਾਲਯਾ ਜੀ
ਕੀਹ ਹੋ ਗਿਆਸਿੰਘਾਂ ਦੇ ਜੋਸ਼ ਤਾਈਂ ਮੱਸਾਕਿਸੇ ਨ ਕਬਰ ਸਵਾਲਯਾ ਜੀ
ਮੱਸਾ ਮਾਰਦਾ ਕੌਣ ਕਰਤਾਰਸਿੰਘਾ ਮਿਲਦਾ ਸਿੰਘਨਸੀ ਕਿਤੇ ਭਾਲਯਾ ਜੀ

ਬੁਲਾਕਾ ਸਿੰਘ

ਕਹਿਆ ਫੇਰ ਬੁਲਾਕਾ ਸਿੰਘ ਨੇ ਜੀ ਓਸ ਪਾਪੀ ਨੂੰ ਮਾਰ ਮੁਕਾਂਦਾ ਕਿਹੜਾ
ਤੁਹਾਡੇਵਾਂਗਸਾਰੇ ਨੱਠੇਪਏਫਿਰਦੇ ਮਜਾ ਪਾਪ ਦਾ ਉਹਨੂੰ ਚਖਾਂਦਾ ਕਿਹੜਾ
ਸਿੰਘ ਵਿਚ ਪੰਜਾਬ ਨ ਨਜ਼ਰਆਵੇ ਕੱਲਾ ਧਾਰਕੇ ਹੌਂਸਲਾ ਜਾਂਦਾ ਕਿਹੜਾ
ਓਥੇ ਫੌਜ ਬੈਠੀ ਘੇਰਾ ਪਾ ਸਾਰੇ ਬੇੜਾ ਮੱਸੇ ਦਾ ਜਾ ਡੁਬਾਂਦਾ ਕਿਹੜਾ
ਇਕ ਦੂਹ ਦੀ ਵੱਟੀਦੀ ਕੀ ਓਥੇ ਮਾਰ ਮੱਸੇ ਦਾ ਸਿਰ ਉਡਾਂਦਾ ਕਿਹੜਾ
ਇਹਮਤਾਬਸਿੰਘ ਬਿਨਾਂ ਕਰਤਾਰਸਿੰਘਾ ਏਡਾਜੱਸ ਉਚਾਹੋਰਪਾਂਦਾ ਕਿਹੜਾ

ਸਰਦਾਰ ਬੁਢਾ ਸਿੰਘ ਤੇ ਸ਼ਾਮ ਸਿੰਘ ਨੇ ਨੰਗੀ ਤਲਵਾਰ ਰਖਕੇ ਬਚਨ ਕਰਨਾ

ਇਹਨਾਂ ਦੋਹਾਂ ਸਰਦਾਰਾਂਦੀਵਾਨਅੰਦਰ ਕਹਿਆਸੂਰਮਾ ਤੇਗ ਉਠਾਇ ਕੋਈ
ਕੱਲਾ ਵਿਚ ਪੰਜਾਬ ਦੇ ਜਾ ਕਰਕੇ ਵੱਡਾ ਹੌਸਲਾ ਕਰ ਦਿਖਾਇ ਕੋਈ
ਜੀਉਂਦਾ ਜਾਨ ਉਤੇ ਕੋਈ ਖੇਲ ਜਾਵੇ ਸਿਰ ਤਲੀ ਤੇ ਲਾਹ ਟਿਕਾਇ ਕੋਈ
ਹਰੀ ਮੰਦਰੋਂ ਦੂਰ ਬੇਅਦਬੀ ਕਰ ਮਾਰ ਰੰਘੜੇ ਤਾਈਂ ਮੁਕਾਇ ਕੋਈ
ਗੁਰੂ ਪੰਥ ਦੀਆਂ ਲਵੇ ਖੁਸ਼ੀਆਂ ਉਹ ਗੁਰੂਘਰ ਤੋਂ ਸੀਸ ਘੁਮਾਇ ਕੋਈ
ਸਾਂਰਾ ਪੰਥ ਤਯਾਰ ਕਰਤਾਰ ਸਿੰਘਾ ਮਰਨੋਂ ਪੈਰ ਨਾ ਪਿਛਾਂਹ ਹਟਾਇ ਕੋਈ

ਵਾਕ ਕਵੀ

ਗੁਰੂ ਘਰ ਦੇ ਨਾਲ ਪਿਆਰ ਜਿਨ੍ਹਾਂ ਉਹ ਬੇਅਦਬੀ ਕਿਵੇਂ ਸਹਾਰ ਸੱਕਨ
ਜਿਨ੍ਹਾਂ ਅੰਦਰ ਮਜ਼ਬੀ ਜੋਸ਼ ਭਰਯਾ ਉਹ ਕਿਸਤਰਾਂ ਹੌਸਲਾ ਹਾਰ ਸੱਕਨ
ਜਿਨ੍ਹਾਂ ਜਿੰਦੜੀ ਗੁਰਾਂਤੋਂ ਕਰੀ ਸਦਕੇ ਮਨਤਾਈਂਉਹ ਕਿਸਤਰਾਂ ਮਾਰ ਸੱਕਨ
ਜਿਹੜੇ ਪ੍ਰੇਮ ਪਤੰਗ ਕਰਤਾਰ ਸਿੰਘਾ ਡਰ ਮੌਤ ਦਾ ਕਿਵੇਂ ਉਹਧਾਰ ਸੱਕਨ

ਭਾਈ ਸੁਖਾ ਸਿੰਘ ਜੀ ਤੇ ਮਹਿਤਾਬ ਸਿੰਘ ਜੀ ਨੇ ਤਿਆਰ ਹੋਣਾ

ਮੀਰਾਂਕੋਟੀਆ ਭਾਈ ਮਹਿਤਾਬਸਿੰਘਾ ਸੀਭੰਗੂ ਗੋਤਦਾ ਉਹ ਜ਼ਿਮੀਂਦਾਰ ਭਾਈ

ਮਾੜੀ ਕੰਬੋਕੀ ਦਾ ਖਾਸ ਰਹਿਣ ਵਾਲਾ ਸੁਖਾਸਿੰਘ ਤਰਖਾਨਵਿਚਾਰ ਭਾਈ
ਦੋਵੇਂ ਸੂਰਮੇ ਉੱਠ ਤਿਆਰ ਹੋਏ ਸ੍ਰੀ ਵਾਹਿਗੁਰੂ ਫਤਹ ਉਚਾਰ ਭਾਈ
ਦੇਵੇ ਆਗਿਆ ਪੰਥ ਕਰਤਾਰ ਸਿੰਘਾ ਅਸੀਂ ਆਵੀਏ ਮੱਸੇ ਨੂੰ ਹਾਰ ਭਾਈ

ਸਿੰਘਾਂ ਦੀ ਬੇਨਤੀ

ਗੁਰੂ ਪੰਥ ਸਾਡੇ ਉਪਰ ਮਿਹਰ ਕਰੇ ਦੋਵੇਂ ਖੜੇ ਹੋ ਵਿਚ ਦੀਵਾਨ ਗਏ
ਸਾਨੂੰ ਦੋਹਾਂ ਨੂੰ ਸੇਵਾ ਇਹ ਸੌਂਪ ਦੇਵੋ ਹੋ ਤੁਰਤ ਤਿਆਰ ਜੁਵਾਨ ਗਏ
ਯਾ ਤਾਂ ਮਾਰ ਮੱਸਾ ਕੰਮ ਰਾਸ ਕੀਤਾ ਯਾ ਧਰਮ ਤੋਂ ਹੋ ਕੁਰਬਾਨ ਗਏ
ਮੱਸਾ ਕਰੇ ਬੇਅਦਬੀ ਗੁਰੂ ਘਰ ਦੀ ਹੋ ਸਿੰਘ ਬਦਨਾਮ ਜਹਾਨ ਗਏ
ਦੇਵੇ ਸਤਿਗੁਰੂ ਹੌਸਲਾ ਸਬਰ ਸਾਨੂੰ ਜ਼ਾਲਮ ਹੋ ਜ਼ਿੱਦੀ ਹੁਕਮਰਾਨ ਗਏ
ਗੁਰੂ ਘਰ ਆਜ਼ਾਦ ਕਰਾ ਲਿਆ ਜਾ, ਯਾਂ ਓਧਰੇ ਹੋ ਬਲੀਦਾਨ ਗਏ
ਯਾਂ ਅਸਾਂ ਸ਼ਹੀਦੀਆਂ ਪਾਇ ਲਈਆਂ ਯਾ ਹੋ ਜ਼ਾਲਮ ਬੇਨਸ਼ਾਨ ਗਏ
ਪਾ ਆਗਿਆ ਪੰਥ ਕਰਤਾਰ ਸਿੰਘਾ ਹੋ ਵਲ ਪੰਜਾਬ ਰਵਾਨ ਗਏ

ਵਾਕ ਕਵੀ

ਸਿਰ ਮੱਸੇ ਚੰਡਾਲ ਦਾ ਵੱਢਣੇ ਨੂੰ ਬੀਕਾਨੇਰ ਵਿਚੋਂ ਦੋਵੇਂ ਬੀਰ ਚੱਲੇ
ਲੰਕਾ ਪਾਪ ਦੀ ਫੂਕਨੇ ਹਨੂੰ ਅੰਗਦ ਪਾਇ ਆਗਿਆ ਸ੍ਰੀ ਰਘੁਬੀਰ ਚੱਲੇ
ਦੈਂਤ ਮੱਲ ਸੁਰਗ ਨੂੰ ਬੈਠ ਗਿਆ ਮਾਰਨ ਵਾਸਤੇ ਵਿਸ਼ਨ ਦੇ ਤੀਰ ਚੱਲੇ
ਕਬਜ਼ਾ ਕੀਤਾ ਸ਼ੈਤਾਨ ਬਹਿਸ਼ਤ ਉਤੇ ਕੱਢਨ ਵਾਸਤੇ ਹੁਕਮ ੧ਕਬੀਰ ਚੱਲੇ
੨ਫਿਰੌਨ ਖੁਦਾ ਭੁਲਾਇ ਬੈਠਾ ਜਿੰਦ ਲੈਣ ਨੂੰ ਮੁਨਕਰ ਨਕੀਰ ਚੱਲੇ
ਰਾਵਣ ਮੱਲ ਸਵਰਗ ਦੇ ਦਰ ਬੈਠਾ ਰਾਮਚੰਦ ਲਛਮਣ ਦੋਵੇਂ ਵੀਰ ਚੱਲੇ
ਭਾਰੇ ਕੰਮ ਦੇ ਖਾਸ ਨਜਿੱਠਣੇ ਨੂੰ ਦੋਵੇ ਰਲਕੇ ਸੋਚ ਤਦਬੀਰ ਚੱਲੇ
ਵਡੇ ਪਾਪ ਖਲਵਾੜੇ ਦੇ ਫੂਕਨੇ ਨੂੰ ਅਗਨ ਦੇਵਤਾ ਰਲ ੩ਸਮੀਰ ਚੱਲੇ
ਬੇੜਾ ਰੋੜਨਾ ਜੁਲਮ ਦਾ ਚਲ ਛੇਤੀ ਗੰਗਾ ਜਮਨਾ ਹੋ ਕੱਠੇ ਨੀਰ ਚੱਲੇ
ਸਿੰਘ ਸੂਰਮੇ ਦੋਵੇਂ ਕਰਤਾਰਸਿੰਘਾ ਕਰਨ ਜੁਲਮ ਚਾਦਰ ਲੀਰ ਲੀਰ ਚੱਲੇ

---

੧ ਕਬੀਰ, ਵਡੇ ਰੱਬ ਦੇ ਹੁਕਮ।

੨ ਫਿਰੌਨ ਹਜ਼ਰਤ ਮੂਸਾ ਦੇ ਵੇਲੇ ਮਿਸਰ ਦਾ ਬਾਦਸ਼ਾਹ ਸੀ। ਰੱਬ ਨੇ ਇਸ ਦੇ ਨੱਕ ਵਿਚ ਮੱਛਰ ਦਾ ਦਾਣਾ ਵਾੜਕੇ ਇਸਦੇ ਦਿਮਾਗ਼ ਨੂੰ ਐਸਾ ਤੰਗ ਕੀਤਾ ਜੋ ਇਸਦੇ ਪ੍ਰਾਣ ਨਿਕਲ ਗਏ ਇਹ ਰਬ ਨੂੰ ਨਹੀਂ ਸੀ ਮੰਨਦਾ।

੩ ਸਮੀਰ ਅਥਵਾ ਹਵਾ।

ਬੀਕਾਨੇਰ ਤੋਂ ਸੋਧ ਅਰਦਾਸ ਦੋਵੇਂ ਕੱਟ ਮੰਜ਼ਲਾਂ ਦਮਦਮੇਂ ਆਇ ਭਾਈ
ਮਿਲੇ ਵੀਰਾਂ ਨੂੰ ਵੀਰ ਪਿਆਰ ਕਰਕੇ ਇਕ ਦੂਸਰੇ ਨੂੰ ਗਲ ਲਾਇ ਭਾਈ
ਓਥੇਠਹਿਰ ਥਕੇਵੇਂ ਦੇ ਲਾਹਵਣੇ ਨੂੰ ਦਮ ਘੋੜਿਆਂ ਤਾਈਂ ਦੁਵਾਇ ਭਾਈ
ਪਿਆ ਝਗੜਾ ਸੀ ਓਥੇ ਓਸ ਵੇਲੇ ਵਿਚ ਪੰਥ ਦੇ ਦਿਆਂ ਸੁਣਾਇ ਭਾਈ
ਦੀਪਸਿੰਘ ਸ਼ਹੀਦ ਨੇ ਕਰ ਹਿੰਮਤ ਕੁਝ ਸੈਂਚੀਆਂ ਚੁਣ ਚੁਣਾਇ ਭਾਈ
ਇਕ ਬੀੜ ਬੱਧੀ ਜਿਦਾ ਨਾਮ ਕਹਿੰਦੇ ਲੋਕ ਦਸਮ ਗ੍ਰੰਥ ਸਬਾਇ ਭਾਈ
ਝਗੜਾ ਪੰਥਅੰਦ੍ਰ ਪਿਆਇਸਗਲੋਂ ਧਰੀਆਂ ਬਾਣੀਆਂ ਬਹੁਤਰਲਾਇ ਭਾਈ
ਕੁਝ ਬਾਣੀ ਸ੍ਰੀ ਦਸਮੇਸ਼ ਜੀ ਦੀ ਬਹੁਤੀ ਕਵੀਆਂ ਦੀ ਦਿੱਤੀ ਪਾਇ ਭਾਈ
ਸਿਦਕੀਸਿੰਘ ਕਹਿੰਦੇਬਾਣੀ ਗੁਰੂਜੀਦੀ ਗੁਰੂਰੂਪਕਰਕੇ ਮੰਨੀ ਜਾਇ ਭਾਈ
ਓਹਨਾਂ ਨਾਲ ਬਰਾਬਰੀ ਕਵੀਆਂ ਦੀ ਕਰ ਦੇਵਣੀ ਪਾਪ ਲਖਾਇ ਭਾਈ
ਪੁਰਾਣਕਕਥਾ ਅਵਤਾਰਾਂ ਦੀਸਭ ਬਾਣੀ ਹੋਰ ਤ੍ਰਿਆਚਰਿਤ੍ਰ ਜੋ ਆਹਿ ਭਾਈ
ਇਹ ਬਾਣੀਆਂ ਸਾਰੀਆਂ ਕਾਵ ਰੂਪੀ ਢੰਗ ਕਾਵ ਦੇ ਵਿਚ ਰਖਾਇ ਭਾਈ
ਰਚਨਾ ਕਵੀ ਪ੍ਰਾਕ੍ਰਿਤ ਰਚਨ ਜਿਹੜੀ ਝੂਠੀ ਰਚਨਾ ਲਿਖਣ ਵਧਾਇ ਭਾਈ
ਉਹ ਬਾਣੀ ਅਕਾਲੀ ਦੇ ਨਾਲ ਸਮਝੋ ਠੀਕ ਸੰਮਤਾ ਕਿਵੇਂ ਰਖਾਇ ਭਾਈ
ਏਸ ਲਈ ਵਖੋ ਵੱਖ ਕਰ ਦਿਹੋ ਸ਼ਕਲ ਹੋਰ ਨਾ ਸਮਾਂ ਪਲਟਾਇ ਭਾਈ
ਕਈਆਖਦੇ ਇਉਂ ਕਰਤਾਰਸਿੰਘਾ ਰਹਿਣਦਿਹੋ ਕੱਠੀਕੀਹ ਗੁਵਾਇ ਭਾਈ

---

## ਦਸਮ ਗ੍ਰੰਥ ਦਾ ਫੈਸਲਾ

ਚਰਚਾ ਬਹੁਤ ਹੋਈ ਏਸ ਗੱਲ ਉਤੇ ਇਕ ਤਰਫ ਕਰ ਛੇੜ ਮੁਕਾਈ ਜਾਵੇ
ਹੋਯਾ ਫੈਸਲਾ ਮੂਲ ਨ ਕੋਈ ਜਦੋਂਸੋਚੀ ਕਈਆਂ ਨੇਇਉਂਠਹਿਰਾਈ ਜਾਵੇ
ਜੇਕਰ ਮੱਸਾ ਮਤਾਬਸਿੰਘ ਮਾਰਆਵੇ ਬੀੜ ਕੱਠੀ ਹੀ ਸਾਰੀ ਰਖਾਈ ਜਾਵੇ
ਜੇ ਸਿੰਘ ਸ਼ਹੀਦ ਹੋ ਜਾਣ ਓਥੇ ਵਖੋ ਵਖ ਇਹ ਫੇਰ ਕਰਾਈ ਜਾਵੇ
ਇਹਪਸੰਦ ਆਈ ਗੱਲ ਸਾਰਿਆਂ ਨੂੰ ਜਿਵੇਂ ਭਾਵੀ ਸੀਤਿਵੇਂਬਣਾਈ ਜਾਵੇ

ਲੰਘ ਗਿਆ ਹਾਥੀ ਕਰਤਾਰ ਸਿੰਘਾ ਪੁਛ ਕਾਸਦੇ ਲਈ ਅੜਾਈ ਜਾਵੇ

ਵਾਕ ਕਵੀ

ਸਿਧੇ ਪੰਥ ਦਾ ਫੈਸਲਾ ਹੋਯਾਸਿੱਧਾ ਲੰਮੀ ਸੋਚ ਮੁੜ ਕਿਸੇ ਦੁੜਾਈ ਨ ਸੀ
ਮੱਸਾ ਮਾਰ ਮਤਾਬ ਸਿੰਘ ਮੁੜ ਗਿਆ ਬੀੜ ਕਿਸੇ ਨੇ ਵਖ ਕਰਾਈ ਨ ਸੀ
ਓਸ ਬੀੜ ਨੂੰ ਪੂਜਨ ਲੋਕ ਲਗੇ ਕਿਸੇ ਚੋਰ ਵੇਇ ਗੱਲ ਉਠਾਈ ਨ ਸੀ
ਗੰਦੇਗੀਤਉਹਗੰਦੀਆਂਨਾਰੀਆਂ ਦੇਬਾਣੀਨਾਲਸੱਮਤਾਉਹਦੀਕਾਈ ਨ ਸੀ
ਭਾਵੇਂ ਰਚਨਾ ਕਾਵਯ ਦੀਬੜੀ ਚੰਗੀਭਗਤੀ ਪ੍ਰੇਮਦੀਲੇਸ ਤਾਂ ਰਾਈ ਨ ਸੀ
ਓਹ ਕਵਿਤਾ ਭਰੀ ਸ਼ਿੰਗਾਰ ਰਸ ਦੀ ਨਾਮ ਰਸੀਆਂ ਨੂੰ ਮੂਲੋਂ ਭਾਈਨ ਸੀ
ਗੁਰੂ ਗ੍ਰੰਥ ਸਾਹਿਬ ਲੋਕ ਕਹਿਣਲਗੇ ਏਸ ਗੱਲ ਦੇ ਵਿਚ ਭਲਾਈ ਨ ਸੀ
ਸੀ ਦਵੈਤ ਦਾ ਬੀਜ ਕਰਤਾਰ ਸਿੰਘਾ ਚਲੀ ਚਾਲ ਕਿਸੇ ਪਰਤਾਈ ਨ ਸੀ

ਦੋਹਾਂ ਸਿੰਘਾਂ ਨੇ ਅੰਮ੍ਰਿਤਸਰ ਪਹੁੰਚਣਾ ਤੇ ਸਲਾਹ ਕਰਨੀ

ਚਲੇ ਦਮਦਮੇ ਤੋਂ ਦੋਵੇਂ ਸਿੰਘ ਯੋਧੇ ਅੰਮ੍ਰਿਤਸਰ ਨੇੜੇ ਕਿਤੇ ਆਇ ਬੈਠੇ
ਭੇਦ ਪਾਇ ਲਿਆ ਸਾਰਾ ਕਿਸੇ ਪਾਸੋਂ ਸਿੰਘ ਆਪਣਾਆਪ ਛੁਪਾਇ ਬੈਠੇ
ਮੱਸਾ ਏਸ ਵੇਲੇ ਸ੍ਰੀ ਹਰੀਮੰਦਰ ਫੌਜੀ ਲੋਕ ਗਿਰਦੇ ਡੇਰੇ ਲਾਇ ਬੈਠੇ
ਸਿੰਘਾਂ ਸੋਚਯਾ ਜਾਵਣਾ ਇਉਂ ਔਖਾ ਸੋਚ ਜਟਕੀ ਇਕ ਦੁੜਾਇ ਬੈਠੇ
ਲਈਆਂ ਠੀਕਰਾਂ ਕਠੀਆਂ ਕਰ ਓਥੇ ਗੋਲ ਘੜਕੇ ਗੰਢਾਂ ਬੰਨ੍ਹਾਇ ਬੈਠੇ
ਵੇਲਾ ਧੁਪ ਦਾ ਸੀ ਕਰਤਾਰ ਸਿੰਘਾ ਫੌਜੀ ਲੋਕ ਸਨ ਮੂੰਹ ਛੁਪਾਇ ਬੈਠੇ

ਭਾਈਮਹਿਤਾਬ ਸਿੰਘ ਹੋਰਾਂ ਨੇ ਸ੍ਰੀ ਹਰਿਮੰਦਰ ਅੰਦਰ ਜਾਣਾ

ਵੇਲਾ ੨ਜੇਠ ਦੁਪਹਿਰ ਸੀ ਤਪੀ ਹੋਈ ਸਿੰਘ ਜੱਟਾਂ ਦਾ ਭੇਸ ਬਣਾ ਆਏ
ਬੰਨ੍ਹ ਤਹਿਮਤ ਟੰਗ ਲਏ ਉਤਾਂਹ ਕਰਕੇ ਮੂੰਹਠਾਠਿਆਂ ਵਿਚ ਲੁਕਾ ਆਏ
ਆਇ ਮਾਮਲਾ ਤਾਰਨੇ ਜੱਟ ਕਿਤੋਂ ਮੋਢੀਂ ਥੈਲੀਆਂ ਦੋਵੇਂ ਟਿਕਾ ਆਏ
ਘੋੜੇ ਦੂਰ ਦਰਵਾਜ਼ਿਓਂ ਬੰਨ ਕਰਕੇ ਬਿਨਾਂ ਸੰਗਾ ਦੇ ਪੈਰ ਉਠਾ ਆਏ
ਕਿਸੇ ਰੋਕਿਆ ਨਾਉਨ੍ਹਾਂ ਜਾਂਦਿਆਂ ਨੂੰ ਦਿਸਣ ਮਾਮਲਾਕਿਤੋਂ ਉਗ੍ਰਾਹ ਆਏ
ਜਮ ਮੱਸੇ ਦੇ ਓਹ ਕਰਤਾਰ ਸਿੰਘਾ ਤੇਗਾਂ ਬਗਲਾਂ ਹੇਠ ਦਬਾ ਆਏ

---

੧ਗੁਰੂ ਜੀ ਨੇ ਬੜਾ ਭਾਰਾ ਗ੍ਰੰਥ ਵਿਦਯਾ ਧਰ ਨਾਮੀ ਕੁਝ ਆਪ ਤੇ ਕੁਝ ਕਵੀਆਂ ਪਾਸੋਂ ਬਣਵਾਯਾ ਸੀ ਜਿਸਦਾ ਬੋਝ ਨੌਂ ਮਣ ਪਕੇ ਦੇ ਕਰੀਬ ਸੀ ਓਹ ਸਾਰਾ ਸਰਸੇ ਨਦੀ ਤੇਘਮਸਾਨ ਵੇਲੇ ਬਰਬਾਦ ਹੋ ਗਿਆ ਹਿਹ ਓਹਦੇ ਵਿਚੋਂ ਰਹੀਆਂ ਖਹੀਆਂ ਸੈਂਚੀਆਂ ਹਨ। (ਦੇਖੋ ਦੁਸ਼ਟ-ਦਮਨ, ਪ੍ਰਕਾਸ਼ ਸਫ਼ਾ ੫੧੮) ੨ਭਾਈ ਰਤਨ ਸਿੰਘ ਜੀ ਭੰਗੂ ਪੰਥ ਪ੍ਰਕਾਸ਼ ਵਿਚ ਭਾਦਰੋਂ ੧੭੯੭ ਲਿਖਦੇ ਹਨ। (ਸਫਾ ੨੮੯)

### ਮੱਸੇ ਦਾ ਹਾਲ

ਮੱਸਾ ਮਜਲਸ ਲਾ ਕੇ ਮਸਤ ਬੈਠਾ ਹੁਕਾ ਧਰ ਅਗੇ ਗੁੜਘਾਇ ਰਿਹਾ
ਨਾਚ ਕੰਜਰੀ ਕਰ ਰਹੀ ਫੇਰੀਆਂ ਦੇਇ ਪਾਪੀ ਨਸ਼ੇ ਵਿਚ ਸਿਰ ਹਿਲਾਇ ਰਿਹਾ
ਪਈਆਂ ਬੋਤਲਾਂ ਅਗੇ ਸ਼ਰਾਬ ਦੀਆਂ ਭੁਲ ਜ਼ਾਲਮਾਂ ਤਈਂ ਖ਼ੁਦਾਇ ਰਿਹਾ
ਠੱਠੇ ਮਸਖਰੀ ਦੇ ਵਿਚ ਪਏ ਸਾਰੇ ਪਤਾ ਕਿਸੇ ਨੂੰ ਨ ਕਾਲ ਆਇ ਰਿਹਾ
ਪਤਾ ਕੀਹ ਸੀ ਬਾਜ ਅਚਿੰਤ ਪੈਣੇ ਮੱਸਾ ਬਗਲਾ ਖੰਭ ਖਿੰਡਾਇ ਰਿਹਾ
ਅੰਦਰ ਚਲੇ ਗਏ ਸਿੰਘ ਕਰਤਾਰ ਸਿੰਘਾ ਵੇਖਖ਼ੂਨ ਅੱਖਾਂਵਿਚ ਛਾਇ ਰਿਹਾ

### ਮਹਿਤਾਬ ਸਿੰਘ ਜੀ ਨੇ ਮਸੇ ਦਾ ਸਿਰ ਉਡਾਣਾ

ਗੁਰੂਘਰ ਦੀ ਵੇਖ ਬੇਅਦਬੀ ਜੀ ਸਿੰਘਾਂ ਆਪਣਾ ਆਪ ਭੁਲਾਇ ਦਿੱਤਾ
ਖ਼ੂਨ ਅੱਖੀਆਂ ਦੇ ਵਿਚ ਭਰ ਗਿਆ ਚੜ੍ਹ ਜੋਸ਼ ਸਰੀਰ ਕੰਬਾਇ ਦਿੱਤਾ
ਮੱਸੇ ਅਗੇ ਜਾ ਥੈਲੀਆਂ ਰਖੀਆਂ ਜੀ ਓਸ ਫੜਨ ਨੂੰ ਸਿਰ ਝੁਕਾਇ ਦਿੱਤਾ
ਝੱਟ ਕਰਕੇ ਸ਼ੇਰ ਮਹਿਤਾਬ ਸਿੰਘ ਨੇ ਤੇਗ ਮਾਰਕੇ ਸਿਰ ਉਡਾਇ ਦਿੱਤਾ
ਪੈਂਦੇ ਹੱਥ ਪੰਜਾਂ ਸਤਾਂ ਬੈਠਿਆਂ ਨੂੰ ਓਹਦੇ ਨਾਲ ਹੀ ਪਾਰ ਬੁਲਾਇ ਦਿੱਤਾ
ਓਧਰ ਪੈ ਸੁਖਾ ਸਿੰਘ ਸ਼ੇਰ ਗਿਆ ਵਾੜਾ ਭੇਡਾਂ ਦਾ ਕਰ ਸਫਾਇ ਦਿੱਤਾ
ਜ਼ੇਵਰ ਕੰਜਰੀ ਦੇ ਸਾਰੇ ਲਾਹਿ ਫੜਕੇ ਅੰਦ੍ਰ ਖ਼ੂਨ ਦੇ ਨਾਲ ਨੁਲ੍ਹਾਇ ਦਿੱਤਾ
ਤੇਗਾਂ ਮਜਲਸ ਦੇ ਵਿਚ ਮਾਰੀਆਂ ਜੀ ਹੱਥ ਕਰਕੇ ਖ਼ੂਬ ਦਿਖਾਇ ਦਿੱਤਾ
ਸਿਰ ਮੱਸੇ ਦਾ ਲੈਕੇ ਪੱਤਰਾ ਹੋਇ ਦੂਹ ਸ਼ੇਰਾਂ ਅਧਮੂਲ ਮਚਾਇ ਦਿੱਤਾ
ਸਾਫਨਿਕਲ ਗਏ ਕਰਤਾਰਸਿੰਘਾ ਅੱਖੀਂ ਰਾਖਿਆਂ ਦੀਘਟਾ ਪਾਇ ਦਿੱਤਾ

### ਵਾਕ ਕਵੀ

ਪੂਰਾ ਆਪਣਾ ਬੋਲ ਨਿਭਾ ਕਰਕੇ ਘੋੜੀਂ ਚੜ੍ਹਕੇ ਵਾਗਾਂ ਉਠਾ ਗਏ
ਮੂੰਹ ਰੱਖਯਾ ਦਮਦਮੇ ਵੱਲ ਸਿਧਾ ਪਤਾ ਲੱਗਾ ਨ ਹੋ ਹਵਾ ਗਏ
ਕਰ ਗਏ ਇਹ ਬੇਮਿਸਾਲ ਸਾਕਾ ਘਰੀਂ ਪਾਪੀਆਂ ਪਿੱਟਣਾ ਪਾ ਗਏ
ਦਮਦਮੇ ਥੀਂ ਹੋ ਬੀਕਾਨੇਰ ਪਹੁੰਚੇ ਕੱਟ ਹਾਕਮਾਂ ਨੱਕ ਸਦਾ ਗਏ
ਐਸੀ ਕਿਸੇ ਦਲੇਰੀ ਦਿਖਾਈ ਨ ਸੀ ਜਿਹੜੀ ਕਰਕੇ ਸਿੰਘ ਦਿਖਾ ਗਏ
ਸਾਰੇ ਪੰਥ ਦੇ ਵਿਚ ਕਰਤਾਰ ਸਿੰਘਾ ਨਾਮ ਤਾਈਂ ਅਟੱਲ ਕਰਾ ਗਏ

### ਸੂਬੇ ਦੀ ਹੈਰਾਨਗੀ

ਕੁਤਬਦੀਨ ਤੇ ਮੱਸਾ ਜਾਂ ਗਏ ਮਾਰੇ ਮੁਸਲਮਾਨਾਂ ਘਰ ਹਾਲ ਪੁਕਾਰ ਹੋਈ
ਪਿਆ ਖਾਨਾਂ ਅਮੀਰ ਨੂੰ ਫੇਰ ਖਤਰਾ ਮੌਤ ਸਿਰਾਂ ਤੇ ਆਨ ਅਸਵਾਰ ਹੋਈ

ਕੌਣ ਮੱਸੇ ਦਾ ਵੱਢ ਲੈ ਸਿਰ ਗਿਆ ਘਰ ਘਰ ਦੇ ਵਿਚ ਵਿਚਾਰ ਹੋਈ
ਖਬਰਾਂ ਪਹੁੰਚੀਆਂ ਜਾਇ ਲਾਹੌਰ ਅੰਦਰ ਹੋਸ਼ ਸੂਬੇ ਦੀ ਸਾਰੀ ਉਡਾਰ ਹੋਈ
ਮੱਸਾ ਮਾਰਿਆ ਸਿੰਘਾਂ ਦੇ ਬਿਨਾਂ ਕਿਸਨੇ ਸੂਬਾ ਸੋਚਦਾ ਬੁਰੀ ਇਹ ਕਾਰ ਹੋਈ
ਸੱਦੇ ਪੈਂਚ ਸਾਰੇ ਕਰਤਾਰ ਸਿੰਘਾ ਜਿੰਦ ਖਾਨ ਦੀ ਆਣ ਲਾਚਾਰ ਹੋਈ

ਮੁਖਬਰਾਂ ਤੇ ਪੈਂਚਾਂ ਨੂੰ ਛਿੱਤਰ ਪੇਣੇ

ਸੂਬੇ ਦੇਸ ਦੇ ਪੈਂਚ ਬੁਲਾਇ ਸਾਰੇ ਦੇਂਦਾ ਝਿੜਕਾਂ ਲਾਹਨਤਾਂ ਪਾਉਣ ਲੱਗਾ
ਮੱਸਾ ਮਾਰਿਆ ਕਿਸਨੇ ਭੜਵਿਉ ਓਇ ਦੱਸੋ ਸਾਰਿਆਂ ਨੂੰ ਧਮਕਾਉਣ ਲੱਗਾ
ਤੁਸੀਂ ਆਖਦੇ ਸੀ ਸਿੰਘ ਰਿਹਾ ਕੋਈ ਨਹੀਂ ਕੰਨ ਫੜਕੇ ਝੂਣ ਹਿਲਾਉਣ ਲੱਗਾ
ਪੁੱਟ ਦਾਹੜੀਆਂ ਕਰੀ ਬੇਇਜਤੀ ਬਹੁ ਇਨਾਮ ਜਾਗੀਰਾਂ ਦੁਵਾਉਣ ਲੱਗਾ
ਆਇ ਤੁਸਾਂ ਦੇ ਸਿੰਘ ਦਾਮਾਦ ਕਿਥੋਂ ਹੋਰ ਕਈ ਕੁਬਚਨ ਸੁਨਾਉਣ ਲੱਗਾ
ਕਾਤਲ ਫੜੋ ਜਲਦੀ ਕਰਤਾਰ ਸਿੰਘਾ ਵੱਡੇ ਸਖਤ ਹੁਕਮ ਚੜ੍ਹਾਉਣ ਲੱਗਾ

ਦੇਸ ਦੇ ਫੇਰ ਸਖਤੀ

ਪਈਆਂ ਜੁੱਤੀਆਂ ਜਦੋਂ ਲਾਹੌਰ ਵਿਚੋਂ ਪੈਂਚ ਫੇਰ ਅਧਮੂਲ ਮਚਾਨ ਲੱਗੇ
ਪਿੰਡਾਂ ਵਿਚ ਫਿਰਦੇ ਫੌਜ ਤਾਈਂ ਲੈਕੇ ਕਿਰਤੀ ਲੋਕਾਂ ਦੇ ਤਾਈਂ ਸਤਾਨ ਲੱਗੇ
ਜਿੱਥੇ ਦਸ ਪਈ ਕਿਤੇ ਸਿੰਘ ਦੀ ਜੀ ਹੇਰ ਫੇਰ ਕਰ ਓਹਨੂੰ ਫੜਾਨ ਲੱਗੇ
ਬੇਗੁਨਾਹਾਂ ਤੇ ਭੋਲਿਆਂ ਪੁਰਸ਼ਾਂ ਨੂੰ ਫੜ ਫੜ ਜ਼ਾਲਮ ਮਾਰਵਾਨ ਲੱਗੇ
ਪੈਂਚ ਫਿਰਦੇ ਪਿੰਡਾਂ ਦੇ ਵਿਚ ਸਾਰੇ ਵੈਰ ਆਪਣੇ ਪੂਰੇ ਕਰਾਨ ਲੱਗੇ
ਜ਼ੁਲਮ ਕਰ, ਕਰਾ ਕਰਤਾਰ ਸਿੰਘਾ ਮੁਗਲਸ਼ਾਹੀ ਦਾ ਬੇੜਾ ਰੁੜ੍ਹਾਨ ਲੱਗੇ।

ਨੂਰਦੀਨ ਨੇ ਮੀਰਾਂ ਕੋਟ ਨੂੰ ਜਾ ਘੇਰਨਾ

ਹਰਭਗਤ ਜੰਡਿਆਲੀਆ ਚੰਦਰਾ ਸੀ ਪਾਸ ਸੂਬੇ ਦੇ ਚੁਗਲੀ ਲਾਈ ਉਸਨੇ
ਮੱਸਾ ਮਾਰਿਆ ਹੈ ਮਹਿਤਾਬ ਸਿੰਘ ਨੇ ਇਹ ਭੈੜੀ ਬੁਝਾਰਤ ਪਾਈ ਉਸਨੇ
ਮੀਰਾਂਕੋਟ ਦਾ ਹਾਕਮ ਸੀ ੧ ਕਮਰ ਅਲੀ ਵੱਲ ਉਸਦੇ ਚਿੱਠੀ ਪਵਾਈ ਉਸਨੇ
ਤੇਰੇ ਪਿੰਡ ਮਹਿਤਾਬ ਸਿੰਘ ਹੈ ਡਾਕੂ ਮੱਸਾ ਮਾਰਿਆ ਧੂੜ ਧੁਮਾਈ ਉਸਨੇ
ਓਹਨੂੰ ਫੜਕੇ ਕਰ ਲਾਹੌਰ ਹਾਜ਼ਰ ਅਰਜ਼ੀ ਮੋੜਕੇ ਚਾ ਲਿਖਾਈ ਉਸਨੇ
ਚਿਰ ਹੋਯਾ ਮਹਿਤਾਬ ਸਿੰਘ ਗਿਆ ਕਿਧਰੇ ਮੁੜ ਆ ਨ ਸ਼ਕਲ ਦਿਖਾਈ ਉਸਨੇ
ਹਰ ਭਗਤ ਨੇ ਪੇਸ਼ ਨਾ ਜਾਣ ਦਿਤੀ ਮੀਰਾਂ ਕੋਟ ਤੇ ਫੌਜ ਚੜ੍ਹਵਾਈ ਉਸਨੇ
ਨੂਰਦੀਨ ਦੇ ਨਾਲ ਕਰਤਾਰ ਸਿੰਘਾ ਰਲ ਚੰਦਰੀ ਕੀਤੀ ਕਮਾਈ ਉਸਨੇ

---

੧ ਮੀਰਾਂਕੋਟ ਸਯਦ ਕੰਵਰ ਅਲੀ ਦੀ ਜਾਗੀਰ ਸੀ।

### ਚੌਧਰੀ ਨੱਥਾ

ਨੂਰ ਦੀਨ ਨੇ ਘੇਰਿਆ ਪਿੰਡ ਸਾਰਾ ਭੂਏ ਹੋ ਕੇ ਸ਼ੋਰ ਜਤਾਵੰਦਾ ਜੀ
*ਨੱਥਾ ਚੌਧਰੀ ਸੀ ਮੀਰਾਂ ਕੋਟ ਦਾ ਜੋ ਪਾਸ ਓਸਦੇ ਤਈਂ ਬੁਲਾਵੰਦਾ ਜੀ
ਕਹਿੰਦਾ ਲਿਆ ਮਹਿਤਾਬ ਸਿੰਘ ਕਰ ਹਾਜਰ ਫੌਜਦਾਰ ਓਹਨੂੰ ਧਮਕਾਵੰਦਾ ਜੀ
ਮੱਸਾ ਮਾਰਿਆ ਓਸਨੇ ਦਿਨਦੀਵੀਂ ਬਾਦਸ਼ਾਹੀ ਦਾ ਖੌਫ ਨ ਖਾਵੰਦਾ ਜੀ
ਨਥੇ ਆਖਿਆ ਪਤਾ ਨ ਗਿਆ ਕਿੱਧਰ ਏਥੇ ਹੁੰਦਾ ਤੇ ਮੈਂ ਫੜਾਵੰਦਾ ਜੀ
ਫੌਜਦਾਰ ਇਤਬਾਰ ਕਰਤਾਰ ਸਿੰਘਾ ਉਤੇ ਓਸਦੇ ਮੂਲ ਨ ਲਿਆਵੰਦਾ ਜੀ

### ਹਰ ਭਗਤ

ਹੁੰਦੀ ਭੈੜਿਆਂ ਦੀ ਸਦਾ ਕਾਰ ਭੈੜੀ ਹਰ ਭਗਤ ਨੇ ਕਹਿਆ ਸੁਣਾ ਜਲਦੀ
ਏਥੇ ਨਹੀਂ ਮਹਿਤਾਬ ਸਿੰਘ ਏਸ ਵੇਲੇ ਸਾਡੀ ਖੇਚਲ ਤੂੰ ਮੁੜਾ ਜਲਦੀ
ਖਾਲੀ ਜਾਵੀਏ ਨ ਅਸੀਂ ਮੁੜ ਏਥੋਂ ਪੁਤਰ ਓਸਦਾ ਦਿਹ ਫੜਾ ਜਲਦੀ
ਦੇਰ ਲਾ ਨ ਓਸ ਨੂੰ ਢੂੰਡ ਕਰਕੇ ਏਸੇ ਵਕਤ ਹੀ ਫੜ ਲਿਆ ਜਲਦੀ
ਤੂੰ ਪੈਂਚ ਸਰਕਾਰ ਦਾ ਆਦਮੀ ਹੈਂ ਹੋਰ ਕਿਸੇ ਦਾ ਨਾਮ ਲਿਖਾ ਜਲਦੀ
ਬੇੜਾ ਜ਼ਾਲਮਾਂ ਦਾ ਕਰਤਾਰ ਸਿੰਘਾ ਜ਼ੁਲਮ ਕਰਕੇ ਦੇਵੇ ਡੁਬਾ ਜਲਦੀ

### ਚੌਧਰੀ ਨੱਥੇ ਦੀ ਨੇਕੀ

ਕਦੇ ਹੋਣ ਨਾ ਚੰਦਰੇ ਲੋਕ ਸਾਰੇ ਨੱਥਾ ਹੱਛਾ ਕਹਿ ਕਦਮ ਉਠਾਇ ਨੱਠਾ
ਰਾਇ ਸਿੰਘ ਸੀ ਪੁਤ ਮਹਿਤਾਬ ਸਿੰਘ ਦਾ ਓਹਨੂੰ ਨਾਲ ਲੈ ਗਲ ਸਮਝਾਇ ਨੱਠਾ
ਨੱਥਾ ਕੋਟ ਟਪਾ ਲੈ ਗਿਆ ਓਹਨੂੰ ਮੂੰਹ ਵਲ ਕੰਬੋਆਂ ਰਖਾਇ ਨੱਠਾ
ਰਾਇ ਸਿੰਘ ਨੂੰ ਮੋਢੇ ਤੇ ਚੁਕ ਲਿਆ ਹੈਸੀ ਆਪਣਾ ਆਪ ਛੁਪਾਇ ਨੱਠਾ
ਬੱਚੇ ਵਾਲੇ ਨੂੰ ਬੱਚੇ ਦਾ ਤਰਸ ਆਯਾ ਧਰਤੀ ਧਰਮ ਦੇ ਤਈਂ ਕਮਾਇ ਨੱਠਾ
ਕਿਸੇ ਦਸਿਆ ਜਾ ਕਰਤਾਰ ਸਿੰਘਾ ਜਾਂਦਾ ਚੌਧਰੀ ਹੋ ਹਵਾਇ ਨੱਠਾ

### ਚੌਧਰੀ ਨਥੇ ਦਾ ਮਾਰਿਆ ਜਾਣਾ

ਨੂਰ ਦੀਨ ਤਾਈਂ ਹੋਈ ਖਬਰ ਜਦੋਂ ਓਹ ਤੁਰਤ ਅਸਵਾਰ ਦੁੜਾਵੰਦਾ ਜੀ
ਦੂਰੋਂ ਆਉਂਦੇ ‡ਨੱਥੇ ਨੇ ਵੇਖ ਲਏ ਰਾਇ ਸਿੰਘ ਦੇ ਤਈਂ ਛੁਪਾਵੰਦਾ ਸੀ
ਆਪ ਤੀਰ ਕਮਾਨ ਲੈ ਖੜਾ ਹੋਇਆ ਚੰਗਾ ਹੌਂਸਲਾ ਕਰ ਦਿਖਾਵੰਦਾ ਜੀ

---

*ਨੱਥਾ ਖਹਿਰਾ ਜੱਟ ਸੀ।

‡ਨੱਥੇ ਦੇ ਨਾਲ ਚਾਰ ਆਦਮੀ ਹੋਰ ਸਨ ਇਕ ਪੁਤ੍ਰ ਇਕ ਭਣੇਵਾਂ, ਇਕ ਘਰ ਦਾ ਸੇਪੀ ਚੂੜਾ ਇਕ ਚੌਕੀਦਾਰ ਪਿੰਡ ਦਾ।

ਹੈਸੀ [1]ਤੀਰ ਅੰਦਾਜ਼ ਮਸ਼ਹੂਰ ਭਾਰਾ ਪੰਜਾਂ ਦਸਾਂ ਨੂੰ ਮਾਰ ਉਲਟਾਵੰਦਾ ਜੀ
ਦਸ ਪੰਦਰਾਂ ਮਾਰ ਸ਼ਹੀਦ ਹੋਇਆ ਨੱਥਾ ਜਮਾਂ ਦੀ ਨਥ ਤੁੜਾਵੰਦਾ ਜੀ
ਭੜਥੂ ਪਿਆ ਇਹ ਵੇਖ ਕਰਤਾਰਸਿੰਘਾ ਰਾਇਸਿੰਘ ਡਾਢਾ ਘਬਰਾਵੰਦਾ ਜੀ

ਰਾਇ ਸਿੰਘ

ਨੱਥਾ ਸਾਥੀਆਂ ਸਣੇ ਸ਼ਹੀਦ ਹੋਯਾ ਰਾਇ ਸਿੰਘ ਗਿਆ ਘਬਰਾਇ ਭਾਈ
ਓਹਮਾਰਚੀਕਾਂ [2]ਓਥੋਂਉਠ ਨੱਠਾ ਗਿਆ ਪਾਪੀਆਂ ਦੀ ਨਜ਼ਰ ਆਇ ਭਾਈ
ਮਗਰ ਦੌੜਕੇ ਓਹਨੂੰ ਮਾਰ ਦਿਤਾ ਗਏ ਜ਼ਾਲਮ ਜ਼ੁਲਮ ਕਮਾਇ ਭਾਈ
ਜਿਹਨੂੰ ਰੱਬ ਰਖੇ ਓਹਨੂੰ ਕੌਣ ਮਾਰੇ ਰਿਹਾ ਸਹਿਕਦਾ ਬਾਲ ਜਤਾਇ ਭਾਈ
ਥੋੜਾ ਦਿਨ [3]ਕੰਬੋਆਂ ਦੀ ਇਕ ਬੁਢੀ ਆ ਓਸ ਪਾਸੇ ਕਿਤੋਂ ਜਾਇ ਭਾਈ
ਓਸ ਵੇਖਿਆ ਫਟਿਆ ਬਾਲ ਪਿਆ ਘਰ ਲੈ ਗਈ ਤੁਰਤ ਉਠਾਇ ਭਾਈ
[4]ਕਾਰੀ ਕੀਤੀ ਤੇ ਛੱਬਦੇ ਹੋਯਾ ਰਾਜ਼ੀ ਦਿਤਾ ਵਾਹਿਗੁਰੂ ਓਹਨੂੰ ਬਚਾਇ ਭਾਈ
ਪਿਛੋਂ ਹੋਯਾ ਓਹ ਬੜੇ ਇਕਬਾਲਵਾਲਾ ਭਿੜੀ ਓਹਦੀ ਔਲਾਦ ਰਹਾਇ ਭਾਈ
ਰਤਨ ਸਿੰਘ ਹੋਯਾ ਬੇਟਾ ਓਸੇ ਦਾ ਜੀ ਵਿਦਵਾਨ ਤੇ ਬੜਾ ਦਾਨਾਇ ਭਾਈ
ਰਚਿਆਪੰਥ [5]ਪ੍ਰਕਾਸ਼ ਕਰਤਾਰਸਿੰਘਾ ਪਹਿਲਾਜਿਸਨੇ ਅਕਲ ਦੁੜਾਇ ਭਾਈ

ਸਿੰਘਾਂ ਤੇ ਹਿੰਦੂਆਂ ਤੇ ਬਿਪਤਾ

ਦੋ ਤਿੰਨ ਮੋਟੇ ਮੋਟੇ ਮਾਰ ਦਿਤੇ ਸਿੰਘਾਂ ਹਿੰਮਤ ਕਰ ਦਿਖਾ ਦਿਤੀ
ਕੁਤਬਦੀਨ ਤੇ ਅਬਦੁਲਰਜ਼ਾਕ ਸਮਝੋ ਮੱਸੇ ਵਾਲੀ ਭੀ ਅਲਖ ਮੁਕਾ ਦਿਤੀ
ਕੰਬ ਸਾਰੇ ਹੀ ਖਾਨ ਅਮੀਰ ਗਏ ਆਪੋ ਆਪਣੀ ਸਭ ਨੂੰ ਪਾ ਦਿਤੀ
ਥਾਉਂ ਥਾਈਂ ਪਈਆਂ ਸੋਚਾਂ ਸਾਰਿਆਂ ਨੂੰ ਸਿੰਘਾਂ ਸਾਰੀ ਖੁਮਾਰੀ ਗਵਾ ਦਿਤੀ

---

੧ਚੋਧਰੀ ਨਥਾ ਬੜਾ ਤੀਰ ਚਲਾਉਣ ਵਾਲਾ ਸੀ, ਜਦ ਏਸ ਨੇ ਬਹੁਤ ਵੈਰੀ ਮਾਰੇ ਤਾਂ ਏਸ ਦੀ ਤਲਵਾਰ ਦਾ ਚਿੱਲਾ ਲਹਿ ਗਿਆ ਫੇਰ ਤਲਵਾਰ ਫੜਕੇ ਲੜਦਾ ਰਿਹਾ। ਨਥੇ ਨੇ ਪੁਤਰ ਦੇ ਭਾਣਜੇ ਨੂੰ ਆਖਿਆ ਤੁਸੀਂ ਰਾਇ ਸਿੰਘ ਨੂੰ ਲੈਕੇ ਨੱਠ ਜਾਵੋ ਓਹਨਾਂ ਭੀ ਆਖਯਾ ਪਾਜ਼ੀ ਹੋ ਕੇ ਮਰਨਾ ਠੀਕ ਨਹੀਂ ਓਹ ਭੀ ਸਾਹਮਣੇ ਲੜ ਕੇ ਸ਼ਹੀਦੀ ਪਾ ਗਏ।

੨ਰਾਇ ਸਿੰਘ ਨੂੰ ਨਥੇ ਦੇ ਪੁਤਰ ਨੇ ਇਕ ਝਾੜੀ ਦੇ ਓਹਲੇ ਬੈਠਾ ਦਿਤਾ ਸੀ।

੩ਕੰਬੋ ਅਜਨਾਲੇ ਵਾਲੀ ਸੜਕ ਤੇ ਇਕ ਪਿੰਡ ਹੈ।

੪ਭਾਈ ਮਹਿਤਾਬ ਸਿੰਘ ਦਾ ਭਰਾ ਰਾਇ ਸਿੰਘ ਨੂੰ ਕੰਬੋਆਂ ਤੋਂ ਰੁੜਿਆਲੇ ਲੈ ਗਿਆ ਸੀ ਓਥੇ ਜਾ ਕੇ ਓਹ ਰਾਜ਼ੀ ਹੋ ਗਿਆ ਸੀ।

੫ਭਾਈ ਰਤਨ ਸਿੰਘ ਜੀ ਗਿਆਨੀ ਤੋਂ ਪਹਿਲਾਂ ਭਾਈ ਰਤਨ ਸਿੰਘ ਜੀ ਨੇ ਹੀ ਪੰਥ ਪ੍ਰਕਾਸ਼ ਰਚਿਆ ਸੀ, ਜਿਸ ਦਾ ਨਾਮ ਹੁਣ ਪ੍ਰਾਚੀਨ ਪੰਥ ਪ੍ਰਕਾਸ਼ ਹੈ।

ਸੂਬਾ ਸੋਚਦਾ ਆਉਂਦੇ ਸਿੰਘ ਕਿਥੋਂ ਮੈਂ ਤਾਂ ਮਾਰਕੇ ਸਫਾ ਉਠਾਇ ਦਿਤੀ
ਲੱਖੂਵਰਗਿਆਂਨੇਕਹਿਆ ਛਿਪੇਪਿੰਡੀ ਗਸ਼ਤੀਫੌਜ ਮੁਕ਼ਤਿਆਰ ਕਰਵਾ ਦਿਤੀ
ਫ਼ੌਜਾਂ ਚੜ੍ਹੀਆਂ ਦੇਸ ਦੇ ਵਿਚ ਮੁੜਕੇ ਜ਼ੁਲਮ ਕਰਕੇ ਧੂੜ ਧੁਮਾ ਦਿਤੀ
ਸਿੰਘਾਂ ਬਿਨਾਂ ਕਿਸ ਡਕਣਾ ਫੌਜ ਨੂੰ ਸੀ ਬੇ ਖਤਰ ਹੋ ਮਾਰ ਮਚਾ ਦਿਤੀ
ਪਿੰਡ ਹਿੰਦੂਆਂ ਦੇ ਬਰਬਾਦ ਕੀਤੇ ਤੇ ਕਿਆਮਤ ਕਰ ਬਰਪਾ ਦਿਤੀ
ਥਾਂ ਰਾਖੀ ਦੇ ਦੇਸ ਉਜਾੜ ਦਿਤਾ ਮਾਰ ਖਲਕਤ ਸਾਰੀ ਰੁਵਾ ਦਿਤੀ
ਕੀਤੇ ਜ਼ੁਲਮ ਪਰਜਾ ਉਤੇ ਜ਼ਾਲਮਾਂ ਨੇ ਹੋਲੀ ਖੇਡ ਕੇ ਬੁਰੀ ਦਿਖਾ ਦਿਤੀ
ਕਿਰਤੀ ਸਿੰਘਾਂ ਉਤੇ ਕਰਤਾਰ ਸਿੰਘਾ ਸੂਬੇ ਗਜ਼ਬ ਹਨੇਰੀ ਚੜ੍ਹਾ ਦਿਤੀ

ਤਥਾ

ਮਾਝੇ ਵਿਚ ਭਾਰਾ ਤਰਥੱਲ ਆਯਾ ਬਚੇ ਲੈ ਕੇ ਨਠੀਆਂ ਨਾਰੀਆਂ ਸਨ
ਪਿਛੇ ਸਿੰਘਾਂ ਦੇ ਰਹੇ ਜੋ ਬਾਲ ਬਚੇ ਪਾਈਆਂ ਉਨ੍ਹਾਂ ਮੁਸੀਬਤਾਂ ਭਾਰੀਆਂ ਸਨ
ਬਚੇਖੋਹਖੋਹ ਜ਼ਾਲਮਾਂਕਤਲਕੀਤੇ ਬਣੀਆਂ ਸਿੰਘਣੀਆਂ ਤਈਂ ਖ਼੍ਵਾਰੀਆਂ ਸਨ
ਉਤੇ ਧਰਮ ਦੇ ਸੈ ਸ਼ਹੀਦ ਹੋਈਆਂ ਕਈ ਕੈਦਣਾਂਹੋਈਆਂ ਵਿਚਾਰੀਆਂ ਸਨ
ਬਚੇ ਫਿਰਨ ਛੁਪਾਂਦੀਆਂ ਵੈਰੀਆਂਤੋਂ ਫਿਰਨ ਜੰਗਲੀਂ ਹੋ ਦੁਖਯਾਰੀਆ ਸਨ
ਵਿਲ੍ਹੰਵਿਲ੍ਹੰ ਕਰਦੇ ਬਚੇ ਨਾਲ ਭੁਖਾਂ ਮਾਵਾਂ ਦੁਖੀ ਹੋ ਕਰਦੀਆਂ ਜ਼ਾਰੀਆਂ ਸਨ
ਲਿੰਬ ਵਿਚ ਭੜੋਲਿਆਂ ਬਾਲ ਰਖੇ ਦਿਨੇ ਰਹਿਣ ਛਿਪੀਆਂ ਵਿਚ ਝਾੜੀਆਂ ਸਨ
ਰਾਤੀਂ ਆਕੇ ਦੁਧ ਪਿਲਾ ਜਾਵਣ ਇਉਂ ਮੁਸ਼ਕਲਾਂ ਬਹੁਤ ਸਹਾਰੀਆਂ ਸਨ
ਬਚੇ ਸਿਖਾਂ ਦੇ ਰਹੇ ਨ ਦੇਸ ਅੰਦਰ ਸਾਰੇ ਮਾਰ ਲਏ ਚਣ ਸ਼ਿਕਾਰੀਆਂ ਸਨ
ਕਿਤੇ ਕੋਈ ਭਾਗਾਂ ਵਾਲਾ ਰਹਿ ਗਿਆ ਸੀ ਢੂੰਡ ੨ ਕੇ ਮਾਰੇ ਹੰਕਾਰੀਆਂ ਸਨ
ਕੀਹਲਿਖਾਂਨਹੀਂ ਚਲਦੀ ਕਲਮਮੇਰੀ ਛਾਤੀ ਪਾਟ ਹੋ ਗਈ ਦੋਫਾੜੀਆਂ ਸਨ
ਬੀਤੀ ਸਖਤੀ ਬਹੁਤ ਕਰਤਾਰਸਿੰਘਾ ਗਲਾਂਹਾਕਮਾਂ ਕੀਤੀਆਂ ਮਾੜੀਆਂ ਸਨ

ਮਤਾਬ ਦੇ ਕੋਟ ਸਿੰਘਾਂ ਘੇਰੇ ਜਾਣਾ

ਮਾਰੂ ਸਿੰਘਾਂ ਦੇ ਜ਼ਿਮੀਅਸਮਾਨ ਹੋਏ ਸਭੇਹਿੰਦੂ ਮੋਮਨ ਰਹਿ ਵਿਗਾੜ ਦੇ ਵਿਚ
ਸਿੰਘ ਮਿਲਣ ਫੜਾ ਇਨਾਮ ਲਈਏ ਹਰਵਕਤ ਰਹਿੰਦੇ ਏਸੇ ਤਾੜ ਦੇ ਵਿਚ
ਰਹਿਣਾਮਿਲੇ ਨ ਸਿੰਘਾਂ ਨੂੰ ਵਿਚਪਿੰਡਾਂ ਰਹਿੰਦੇ ਜੰਗਲੀਂ ਬੇਲੇ ਉਜਾੜ ਦੇ ਵਿਚ
ਬਿਆਸਾ ਪਾਸ ਇਕ ਕੋਟ ਮਤਾਬ ਦਾ ਏ ਸਿੰਘ ਆ ਛਪੇ ਓਥੇ ਜਾੜ ਦੇ ਵਿਚ
ਭੁਖੇ ਨੰਗੇ ਸੀ ਪਾਸ ਖਰਚ ਵਲੋਂ ਝਟ ਕਢਦੇ ਫਿਰ ਉਜਾੜ ਦੇ ਵਿਚ
ਸਾਗ ਪੱਠਾ ਤੇ ਮਾਰ ਸ਼ਿਕਾਰ ਖਾਂਦੇ ਦਿਨ ਕੱਟਦੇ ਬਹਿ ਕਿਸੇ ਝਾੜ ਦੇ ਵਿਚ

ਰਾਤ ਨਿਕਲ ਕਿਤੋਂ ਕੁਝ ਲੈ ਆਉਂਦੇ ਗੁਜਰਾਨ ਕਰਦੇ ਮਾਰ ਧਾੜ ਦੇ ਵਿਚ
ਕਿਸੇ ਕੱਢ ਲਈ ਸੂਹ ਕਰਤਾਰ ਸਿੰਘਾ ਵੈਰ ਰਚਿਆ ਜਿਨ੍ਹਾਂਦੀ ਨਾੜ ਦੇ ਵਿਚ

ਤਥਾ

ਪਿੰਡ ਪਿੰਡ ਫਿਰਦੇ ਫੌਜੀ ਆਦਮੀ ਸਨ ਚੁਗਲਖੋਰ ਨੇ ਦਸਿਆ ਜਾਇ ਜਲਦੀ
ਰਾਵੀਕੰਢੇ ਵਿਚ ਝੱਲਦੇ ਸਿੰਘ ਦੇਖੇ ਲਿਆਯਾਨਾਲਅਸਵਾਰ ਚੜ੍ਹਾਇ ਜਲਦੀ
ਬੋਹੜੇ ਬੈਠੇ ਤੇ ਕੁਝ ਸਨ ਵਿਚ ਬੇਲੇ ਫੌਜਦਾਰ ਲਿਆ ਘੇਰਾ ਪਾਇ ਜਲਦੀ
ਸਿੰਘਾਂਪਾਸਕੁਝਗੋਲੀਬਾਰੂਦ ਨਹੀਂਸੀ ਤੇਗਾਂਬੱਲਮਾਲਈਆਂ ਉਠਾਇ ਜਲਦੀ
ਓਨ੍ਹਾਂ ਗੋਲੀਆਂ ਮਾਰਕੇ ਭੁੰਨ ਕੱਢੇ ਗਈ ਸਿੰਘਾਂ ਦੀ ਪੇਸ਼ ਨ ਕਾਇ ਜਲਦੀ
ਜਿਹੜੇ ਬਾਹਰ ਸਨ ਓਨ੍ਹਾਂ ਖੜਾਕਸੁਣੇ ਓਹਭੀ ਨੱਸ ਡੇਰੇਆਇ ਧਾਇ ਜਲਦੀ
ਜਿੜ੍ਹਾ ਕਿਤੋਂ ਆਉਂਦਾ ਅੜਖੜ ਜਾਂਦਾ ਪੈਂਦਾ ਬਾਜ਼ਵਾਂਗੂ ਉਡਜਾਇ ਜਲਦੀ
ਇਕ ਦੂਜੇ ਦੀ ਮਦਦ ਉਡੀਕਦਾ ਨ ਪੈਂਦਾ ਵੈਰੀ ਤੇ ਤੇਗ ਚਮਕਾਇ ਜਲਦੀ
ਨਾ ਦੂਜੇ ਭਰਾ ਵਲ ਜਾਣ ਦੇਂਦਾ ਬੁਕ ਸ਼ੇਰ ਵਾਂਗੂ ਖੌਰੂ ਪਾਇ ਜਲਦੀ
ਦੌੜੇ ਔਂਦੇ ਬੰਦੂਕਾਂ ਦੀ ਵਾਜ਼ ਸੁਣਕੇ ਡਰ ਜਿੰਦ ਨ ਕੋਈ ਛਪਾਇ ਜਲਦੀ
ਕੋਈ ਨੇੜੇ ਕੋਈ ਦੂਰ ਜੈਕਾਰੇ ਛਡੇ ਵੈਰੀ ਪੈਣ ਜਾ ਘੋੜੇ ਦੁੜਾਇ ਜਲਦੀ
ਥਾਂ ਥਾਂ ਤੇ ਸਿੰਘਾਂ ਖਿੰਡਾ ਦਿਤੇ ਵੈਰੀ ਫਿਰਨ ਦੌੜੇ ਘਬਰਾਇ ਜਲਦੀ
ਸਿੰਘ ਬੂਝਿਆਂ ਦੇ ਵਿਚੋਂ ਉਠ ਪੈਂਦੇ ਦੇਣ ਘੋੜੇ ਅਸਵਾਰ ਉਲਟਾਇ ਜਲਦੀ
ਏਸੇ ਤਰ੍ਹਾਂ ਕਰਦੇ ਰਾਤ ਪੈ ਗਈ ਲਈਆਂ ਵੈਰੀ ਨੇ ਵਾਗਾਂ ਭਵਾਇ ਜਲਦੀ
ਅਗੇ ਪਿਛੇ ਹੋ ਮੁੜੇ ਕਰਤਾਰ ਸਿੰਘਾ ਆਪੋ ਆਪਣੇ ਥਾਂ ਖੌਫ ਪਾਇ ਜਲਦੀ

ਫੌਜਦਾਰ ਦਾ ਮਰਨਾ

ਫੌਜਦਾਰ ਇਕੱਲਾ ਸੀ ਮੁੜੀ ਜਾਂਦਾ ਇਕ ਸਿੰਘ ਦੀ ਨਜ਼ਰੇ ਪੈ ਗਿਆ ਜੀ
ਤੇਗ ਮਾਰ ਉਸ ਘੋੜੇ ਦੀ ਖੁਰ ਵੱਢੀ ਓਹ ਵਾਂਗ ਮੁਨਾਰੇ ਦੇ ਢੈਹ ਗਿਆ ਜੀ
ਅੱਖ ਫਰਕਣੋ ਪਹਿਲਾਂ ਆ ਸਿੰਘ ਪਿਆ ਸਿਰ ਓਸਦਾ ਵੱਢ ਕੇ ਲੈ ਗਿਆ ਜੀ
ਫੌਜਦਾਰ ਮੋਇਆ ਬਾਕੀ ਦੌੜ ਗਏ ਸਿੰਘਾਂ ਹਥ ਮੈਦਾਨ ਰਹਿ ਗਿਆ ਜੀ
ਵੈਰੀ ਮਰੇ ਬੰਦੂਕਾਂ ਤੇ ਛਡ ਘੋੜੇ ਸਿੰਘਾਂ ਸਾਂਭ ਲਏ ਕੰਮ ਹੋ ਤੈ ਗਿਆ ਜੀ
ਸਿੰਘਖਿਸਕਗਏ ਅਗਾਂ ਕਰਤਾਰਸਿੰਘਾ ਦੇਸਈਰਖਾਦੀ ਨਦੀ ਵੈਹਗਿਆ ਜੀ

ਖੂਡ ਵਿਚਲੇ ਸਿੰਘ - ਬਿਪਤਾ ਦੀਆਂ ਹੱਦਾਂ

ਰਹਿਣਾ ਸਿੰਘਾਂਦਾ ਪਿੰਡਾਂਵਿਚ ਹੋਯਾਔਖਾ ਲੋਕਮੁਖਬਰੀਆਂ ਬੇਈਮਾਨ ਕਰਦੇ
ਬਾਲ ਬੱਚੇ ਫਸੇ ਮੂੰਹ ਮੌਤ ਦੇ ਆ ਵੈਰ ਹਿੰਦੂ ਅਤੇ ਮੁਸਲਮਾਨ ਕਰਦੇ

ਮਾਵਾਂ ਫਿਰਨ ਲੁਕਾਂਦੀਆਂ ਬੱਚਿਆਂ ਨੂੰ ਲੁਕ ਛਿਪ ਕੇ ਸਿੰਘ ਗੁਜ਼ਰਾਨ ਕਰਦੇ
ਦੇਸ ਛੋਡਸਿੰਘ ਜਾੜੀਂ ਪਹਾੜੀਂ ਵੜੇ ਹਾਕਮ ਕਹਿਰਵੱਡੇ ਧਰ ਗੁਮਾਨ ਕਰਦੇ
ਓਹਨੀ ਦਿਨੀਂ ਨੇੜੇ ਮੀਰਾਂ ਕੋਟ ਦੇ ਜੀ ਕੁਝ ਸਿੰਘ ਰਲੇ ਡੇਰਾ ਆਨ ਕਰਦੇ
ਵਿਚ ਜਾੜ ਦੇ ਖੋਹ ਬਘਿਆੜਾਂ ਦੀ ਸੀ ਓਹਦੇ ਵਿਚ ਵੜ ਸਮਾਂ ਟਪਾਨ ਕਰਦੇ
ਓਸ ਖੁਡ ਨੂੰ ਪੁਟ ਲੈ ਗਏ ਡੂੰਘੀ ਪਾਣੀ ਹਾਂਡੇ ਤਕ ਖੁਲ੍ਹੀ ਜਵਾਨ ਕਰਦੇ
ਲੱਧਾ ਸਿੰਘ ਭੰਗੂ ਮੀਰਾਂ ਕੋਟ ਦਾ ਸੀ ਰਾਮ ਸਿੰਘ ਹੇਹਰਾਂ ਦਾ ਬਯਾਨ ਕਰਦੇ
ਹੈ ਸੀ ਗਿੱਲ ਸੁਲੱਖਣ ਸਿੰਘ ਨਾਲ ਤੀਜਾ ਗੁਰੂਆਸਰਾ ਭਜਨਭਗਵਾਨ ਕਰਦੇ
ਦਿਨੇ ਛੁਪੇ ਰਹਿੰਦੇ ਕਰਤਾਰ ਸਿੰਘਾ ਰਾਤੀਂ ਘਰੀਂ ਜਾ ਖਾਨ ਤੇ ਪਾਨ ਕਰਦੇ

ਤਥਾ

ਏਸੇ ਤਰ੍ਹਾਂ ਕੁਝ ਚਿਰ ਲੰਘਾਇਓ ਨੇ ਰਾਤ ਨਿਕਲਕੇ ਮਿਲ ਮਿਲਾ ਜਾਂਦੇ
ਸਾਂਝ ਵਾਲਿਆਂ ਦੇ ਚੋਰੀ ਆ ਵੜਦੇ ਜੋ ਮਿਲਦਾ ਸੋ ਪੀ ਖਾ ਜਾਂਦੇ
ਅੰਤ ਖੁਰਾ ਕਿਸੇ ਪਾਪੀ ਕੱਢ ਲਿਆ ਖਬਰ ਸੁਣਕੇ ਹਾਕਮ ਆ ਜਾਂਦੇ
ਡਰਦਾ ਖੁੱਡ ਦੇ ਵਿਚ ਕੋਈ ਵੜੇ ਨਾਹੀਂ ਸਿੰਘ ਨੀਵੇਂ ਜਾ ਛਿਪ ਛਪਾ ਜਾਂਦੇ
ਖੜੇ ਬਾਹਰ ਹੀ ਗੋਲੀਆਂ ਪਏ ਮਾਰਨ ਸਿੰਘ ਲਾਂਭ ਹੋ ਜਾਨ ਬਚਾ ਜਾਂਦੇ
ਹਾਰ ਪੁਟਣੀ ਖੁਡ ਫਿਰ ਸ਼ੁਰੂ ਕੀਤੀ ਪੁਟ ਪੁਟ ਕੇ ਥੱਕ ਥਕਾ ਜਾਂਦੇ
ਫੇਰ ਲੱਕੜਾਂ ਸੁਟ ਕੇ ਮੂੰਹ ਅੱਗੇ ਅੱਗ ਲਾ ਇਉਂ ਪੱਕ ਪਕਾ ਜਾਂਦੇ
ਹੁਣ ਰਾਤ ਪੈ ਗਈ ਕਰਤਾਰ ਸਿੰਘਾ ਆ ਫੜਾਂਗੇ ਦਿਨੇ ਠਹਿਰਾ ਜਾਂਦੇ

ਤਥਾ

ਗਿੱਲੀ ਮਿੱਟੀ ਅਗੇ ਸਿੰਘਾਂ ਜਮ੍ਹਾਂ ਕੀਤੀ ਧੂੰਏਂ ਸੇਕ ਤੋਂ ਬਚ ਬਚਾ ਗਏ
ਬੰਦੇ ਹਾਕਮਾਂ ਦੇ ਜਦੋਂ ਚਲੇ ਗਏ ਸਾਂਝ ਵਾਲੇ ਕੁਝ ਉਨ੍ਹਾਂ ਦੇ ਆ ਗਏ
ਓਹਨਾਂ ਕੱਢਕੇ ਓਥੋਂ ਭਜਾ ਦਿਤੇ ਨਿਕਲ ਪਤਾ ਨ ਓਹ ਕਿਹੜੇ ਦਾ ਗਏ
ਝੱਲ ਮੁਸ਼ਕਲਾਂ ਖੇਡ ਕਰਤਾਰ ਸਿੰਘਾ ਸਿੱਖੀ ਸਿਦਕ ਨੂੰ ਸਿੰਘ ਨਭਾ ਗਏ

ਵਾਕ ਕਵੀ

ਇਹ ਲਿਖਯਾ ਪ੍ਰਸੰਗ ਹੈਰਤਨ ਸਿੰਘਜੀਲੱਧਾ ਸਿੰਘਲਿਖਦੇਸਾਡਾਤਾਇਆ ਸੀ
ਅਸਾਂ ਓਹਦੀ ਜ਼ਬਾਨੀ ਸੁਣ ਲਿਖਯਾ ਏ ਰਾਮ ਓ ਭੀ ਹਾਲ ਸੁਨਾਯਾ ਸੀ
ਦਿਲ ਕੰਬਦਾ ਇਹ ਗੱਲਾਂ ਸੁਣ ਸੁਣ ਕੇ ਕਿੱਡਾ ਸਖਤਾ ਸਮਾਂ ਵਿਹਾਯਾ ਸੀ
ਹੈਸੀ ਹਾਕਮਾਂ ਨੇ ਹੱਦ ਕਰ ਛੱਡੀ ਉਤੇ ਸਿੰਘਾਂ ਦੇ ਕਤਲ ਮਚਾਯਾ ਸੀ
ਪਰ ਸਦਕੇ ਸਿੰਘਾਂ ਦੀ ਸਾਬਤੀ ਤੇ ਸਿੱਖੀ ਸਿਦਕ ਨੂੰ ਜਿਨ੍ਹਾਂ ਨਬਾਹਯਾ ਸੀ

ਸਮੇਂ ਲੰਘ ਗਏ ਓਹ ਭੀ ਕਰਤਾਰ ਸਿੰਘਾ ਗੁਰੂ ਹੱਥ ਦੇ ਪੰਥ ਬਚਾਯਾ ਸੀ

ਦੁਖੀਆਂ ਦੀ ਪੁਕਾਰ

ਹੱਦੋ ਜਾਲਮਾਂ ਜ਼ੁਲਮ ਟਪਾ ਦਿੱਤੇ ਪਰਜਾ ਫੜ ਸਾਰੀ ਦੁਖਯਾਰ ਕੀਤੀ
ਵਾੜ ਹੋਕੇ ਖੇਤੀਆਂ ਖਾਇ ਲਈਆਂ ਮਗਰੂਰ ਹੋ ਕੇ ਮੰਦੀ ਕਾਰ ਕੀਤੀ
ਬਾਦਸ਼ਾਹ ਤੇ ਓਸਦੇ ਸੂਬਿਆਂ ਨੇ ਹਿੰਦ ਨਾਲ ਭਾਰੀ ਮਜ਼ਬੀ ਖਾਰ ਕੀਤੀ
ਸੂਬੇ ਖਾਨ ਬਹਾਦਰ ਵੱਧ ਸਭ ਤੋਂ ਭਾਰੀ ਵਿੱਚ ਪੰਜਾਬ ਦੇ ਮਾਰ ਕੀਤੀ
ਬੱਚੇ ਬੱਚੀਆਂ ਬੇ ਗੁਨਾਹ ਮਾਰੇ ਤੇਜ਼ ਜਾਲਮਾਂ ਜ਼ੁਲਮ ਕਟਾਰ ਕੀਤੀ
ਪਤ ਆਬਰੂ ਛੱਡੀ ਨ ਕਿਸੇ ਦੀ ਭੀ ਪਰਜਾ ਬੱਕਰੀ ਭੇਡ ਸ਼ੁਮਾਰ ਕੀਤੀ
ਭੂਦੇ ਹੋ ਕੇ ਕਾਜ਼ੀ ਮੁਲਾਣਿਆਂ ਨੇ ਹਿੰਦੂ ਪਰਜਾ ਆ ਅਵਾਜ਼ਾਰ ਕੀਤੀ
ਧਰਮ ਸ਼ਰਮ ਤੇਕਰਮ ਨ ਰਹਿਣ ਦਿਤੇ ਤੇਜ਼ ਸ਼ਰ੍ਹਾ ਦੀ ਭਾਰੀ ਤਲਵਾਰ ਕੀਤੀ
ਆਇ ਦਿਨ ਹਜ਼ਾਰਾਂ ਹੀ ਖੂਨ ਹੁੰਦੇ ਧਰਤੀ ਲਾਲ ਪੰਜਾਬ ਕਈ ਵਾਰ ਕੀਤੀ
ਉੱਤੇ ਸਿੰਘਣੀਆਂ ਹੋਇ ਜ਼ੁਲਮਭਾਰੇ ਓਹਨਾਂ ਵਿੱਚ ਦਰਗਾਹ ਪੁਕਾਰ ਕੀਤੀ
ਦੁੱਖੀ ਲੋਕਾਂ ਦੇ ਦਿਲਾਂ ਦੀ ਆਹ ਨਿਕਲੀ ਸੁਣ ਕਰਕੇ ਦਯਾ ਕਰਤਾਰ ਕੀਤੀ
ਮੁਗਲਸ਼ਾਹੀਹੋਇਨਸ਼ਟਕਰਤਾਰਸਿੰਘਉਹ ਵਿਉਂਤ ਆ ਆਪਦਾਤਾਰ ਕੀਤੀ

ਵਾਕ ਕਵੀ

ਬਾਦਸ਼ਾਹੀ ਜਦ ਆਵੰਦੀ ਗਰਕਣੇ ਤੇ ਹਾਕਮ ਅਕਲ ਇਨਸਾਫ ਭੁਲਾ ਦੇਂਦੇ
ਪੱਟੀ ਬੰਨ੍ਹ ਹੰਕਾਰ ਦੀ ਅੱਖੀਆਂ ਤੇ ਕੰਨੀਂ ਰੂ ਮਗਰੂਰੀ ਦਾ ਪਾ ਦੇਂਦੇ
ਜ਼ੋਰ ਜ਼ੁਲਮ ਕਰਦੇ ਉੱਤੇ ਮਾੜਿਆਂ ਦੇ ਫਰਜ਼ ਆਪਣੇ ਸਾਰੇ ਚੁਕਾ ਦੇਂਦੇ
ਖੂਨ ਪਰਜਾ ਦਾ ਪੀਣ ਬਘਿਆੜ ਬਣਕੇ ਜੋਕ ਵਾਲਾ ਸੁਭਾਵ ਪਲਟਾ ਦੇਂਦੇ
ਦੀਵਾ ਬਣ ਨ ਬੱਤੀ ਰਾਹ ਤੇਲ ਖਿੱਰਣ ਠੇਡਾ ਮਾਰਕੇ ਤੁਰਤ ਬੁਝਾ ਦੇਂਦੇ
ਪਰਜਾ ਪਾਲਦੇ ਵਾਂਗ ਅੱਯਾਲੀਆਂ ਨ ਬਘਯਾੜ ਹੋ ਮਾਰ ਮੁਕਾ ਦੇਂਦੇ
ਸੁਣਦੇ ਕਿਸੇ ਦੀ ਜਦੋਂ ਫਰਯਾਦ ਨਾਹੀਂ ਚੁਗਲਾਂ ਕੁੱਤਯਾਂ ਕਦਰ ਵਧਾ ਦੇਂਦੇ
ਲੁਚੇ ਚੋਰ ਬਦਮਾਸ਼ਾਂ ਨੂੰ ਕਰ ਅਗੇ ਭਲੇ ਮਾਨਸਾਂ ਪਿਛ੍ਹਾਂ ਹਟਾ ਦੇਂਦੇ
ਖੂਨ ਪੀਣ ਕਸਾਈ ਦਾ ਰੂਪ ਧਰ੍ਕੇ ਪਰਜਾ ਪਾਲਣਾ ਫਰਜ਼ ਉਠਾ ਦੇਂਦੇ
ਬੁਰੇ ਭਲੇ ਤੇ ਭਲਿਆਂ ਦੀ ਥਾਂ ਕੋਈ ਨ ਅੰਧਾ ਧੁੰਧ ਜਦ ਆਣ ਮਚਾ ਦੇਂਦੇ
ਪੱਲੇ ਪਵੇ ਇਨਸਾਫ ਨ ਕਿਸੇ ਦੇ ਜੋ ਲੈਕੇ ਰਿਸ਼ਵਤਾਂ ਹੱਕ ਗਵਾ ਦੇਂਦੇ
ਸੱਚੇ ਧਰਮੀਆਂ ਨੂੰ ਦੁਖ ਦੇਣ ਲੱਗਦੇ ਭਾਂਡੇ ਤਮ੍ਹੇ ਦਾ ਮੂੰਹ ਖੁਲ੍ਹਾ ਦੇਂਦੇ
ਇਕ ਕੱਮ ਜਦੋਂ ਹੋਣ ਲੱਗ ਪੈਂਦੇ ਬੁਰੇ ਦਿਨ ਆ ਮੂੰਹ ਦਿਖਾ ਦੇਂਦੇ
ਜ਼ੁਲਮ ਜ਼ੋਰ ਧੱਕੇ ਕਰਤਾਰ ਸਿੰਘਾ ਬਾਦਸ਼ਾਹੀ ਦੀ ਜੜ੍ਹ ਹਿਲਾ ਦੇਂਦੇ

ਤਥਾ

ਜ਼ੋਰ ਜ਼ੁਲਮ ਨ ਭਾਉਂਦਾ ਰੱਬ ਤਾਈਂ ਉਹ ਹੰਕਾਰੀਆਂ ਮਾਰ ਮੁਕਾ ਦੇਂਦਾ
ਸਿਰ ਜਿਨ੍ਹਾਂ ਦਾ ਨਾਲ ਗੁਮਾਨ ਉੱਚਾ ਭੰਨ ਆਕੜਾਂ ਹਿਠ੍ਹਾਂ ਝੁਕਾ ਦੇਂਦਾ
ਪੱਥਰ ਦਿਲ ਬੇਤਰਸਾਂ ਜ਼ਾਲਮਾਂ ਨੂੰ ਸੱਟਾਂ ਮਾਰ ਕੇ ਖ਼ੂਬ ਰੁਵਾ ਦੇਂਦਾ
ਖੋਹ ਬਾਦਸ਼ਾਹੀਆਂ ਬਾਦਸ਼ਾਹਾਂ ਪਾਸੋਂ ਕੰਗਾਲ ਕਰ ਖੇਹ ਪਵਾ ਦੇਂਦਾ
ਤਾਕਤ ਓਸਦੀ ਵਰਤਦੀ ਸਿਰ ਸਭ ਦੇ ਤਾਕਤ ਵਰਾਂ ਨੂੰ ਖਾਕ ਮਿਲਾ ਦੇਂਦਾ
ਤਾਜ ਲਾਹ ਕੇ ਤਖਤੋਂ ਸੁਟ ਹੇਠਾਂ ਭੁਖੇ ਜੰਗਲਾਂ ਵਿਚ ਰੁਲਾ ਦੇਂਦਾ
ਸਿਰ ਕੀੜਯਾਂ ਥਾਪਦਾ ਬਾਦਸ਼ਾਹੀ ਨਾਸ ਲਸ਼ਕਰਾਂ ਮਾਰ ਕਰਵਾ ਦੇਂਦਾ
ਘਾਸਾ ਹਾਰੀਆਂ ਨੂੰ ਮਾਸ ਖਾਣ ਲਾਂਦਾ ਮਾਸਾ ਹਾਰੀਆਂ ਘਾਸ ਖੁਲਾ ਦੇਂਦਾ
ਵਗਦੇ ਸ਼ੋਹ ਕਰ ਦੇਂਵਦਾ ਥਲ ਓਵੇਂ ਵਿੱਚ ਥਲਾਂ ਦੇ ਸੋਹ ਵਗਾ ਦੇਂਦਾ
ਝੱਟ ਰੋਂਦਯਾਂ ਤਈਂ ਹਸਾ ਦੇਂਦਾ ਅਤੇ ਹਸਦਯਾਂ ਤਈਂ ਰੁਵਾ ਦੇਂਦਾ
ਵਸਦੇ ਰਸਦੇ ਕਰ ਉਜਾੜ ਦੇਂਦਾ ਅਤੇ ਉੱਜੜੇ ਥੇਹ ਵਸਾ ਦੇ ਦਾ
ਕਰ ਗੋਲੀਆਂ ਨੂੰ ਦੇਂਦਾ ਰਾਣੀਆਂ ਜੀ ਅਤੇ ਰਾਣੀਆਂ ਚੱਕੀ ਪਿਸਾ ਦੇਂਦਾ
ਕਰ ਨੌਕਰਾਂ ਤਾਈਂ ਸਰਦਾਰ ਦੇਂਦਾ ਸਰਦਾਰਾਂ ਤਾਈਂ ਵਖਤ ਪਾ ਦੇਂਦਾ
ਚਾਹੇ ਇੱਕ ਤੋਂ ਕਰਕੇ ਲੱਖ ਦੱਸੇ ਲੱਖਾਂ ਖੂਹਣੀਆਂ ਤਈਂ ਖਪਾ ਦੇਂਦਾ
ਓਸ ਮਾਲਕ ਸੁਣੀਂ ਪੁਕਾਰ ਜਦੋਂ ਉੱਤੇ ਨਾਦਰ ਹੁਕਮ ਚੜ੍ਹਾ ਦੇਂਦਾ
ਹਿੰਦੁਸਤਾਨ ਨੂੰ ਜਾਹ ਕਰਤਾਰ ਸਿੰਘਾ ਕਰ ਮੁਗਲਾਂ ਨਾਸ, ਸੁਣਾ ਦੇਂਦਾ

## ਨਾਦਰਸ਼ਾਹ ਦੁਰਾਨੀ

*ਨਾਦਰ ਸ਼ਾਹ ਅੱਯਾਲੀ ਦਾ ਸੀ ਲੜਕਾ ਦੂਰ ਦੇਸ ਦਾ ਵੱਸਨੇ ਹਾਰ ਭਾਈ

---

*ਨਾਦਰ ਕੁਲੀ ਇਮਾਮ ਕੁਲੀ ਦੇ ਘਰ ਦਸੰਬਰ ੧੬੮੮ ਈਸਵੀ ਨੂੰ ਦਸ਼ਤ ਗੜ੍ਹ ਦੇ ਕਿਲ੍ਹੇ ਵਿਚ ਪੈਦਾ ਹੋਯਾ। ਇਹ ਕਿਲ੍ਹਾ ਖੁਰਾਸਾਨ ਦੇ ਦਾਰੁਲ ਖਿਲਾਫੇ (ਰਾਜਧਾਨੀ) ਮਸ਼ੁਦ ਤੋਂ ਪੰਜਾਹ ਮੀਲ ਪਹਾੜ ਵੱਲ ਹੈ ਨਾਦਰ ਦਾ ਬਾਪ ਇਮਾਮ ਕੁਲੀ ਏਸੇ ਕਿਲ੍ਹੇ ਦਾ ਗਵਰਨਰ ਸੀ। ਛੋਟੇ ਹੁੰਦੇ ਦਾ ਬਾਪ ਮਰ ਗਿਆ ਪਰ ਕਰਮਾਂ ਨੇ ਅਖੀਨ ਓਥੇ ਚਾੜ੍ਹਯਾ ਜਿਸ ਥਾਂ ਤੇ ਬੈਠੇ ਪਾਸੋਂ ਸਭ ਮੁਗਲ ਪਠਾਨ ਕੰਬਦੇ ਸਨ। ਹੁਣ ਹਿੰਦੁਸਤਾਰ ਵੱਲ ਮੂੰਹ ਕਰਕੇ ਲੁਟ ਕਰਨ ਲਈ ਆਯਾ ਹੈ। ਲਤੀਫ ੧੧੫੧ ਹਿਜਰੀ ਮੁਤ ਬਕਿ ੧੭੪੩ ਈ: ਦੇ ਰੋਜ਼ਯਾਂ ਵਾਲੇ ਮਹੀਨੇ ਤੋਂ ੧ ਮਹੀਨਾ ਪਹਿਲਾਂ ਆਉਣਾ ਲਿਖਦਾ ਹੈ। ਜੋਜ਼ਫ ਡੇਵੀ ਕਨਿੰਘਮ ਸਫੇ ੯੩ ਦੇ ਨੋਟ ਵਿਚ ਟ੍ਰੈਂਡਸ ਕਰਾਨਾਲੋਜੀਕਲ ਬ੍ਰਿਟਸ਼ ਹਿਸਟ੍ਰੀ ਦੇ ਸਫ ੪੧੭ ਦਾ ਹਵਾਲਾ ਦਿੰਦਾ ਹੋਯਾ ਲਿਖਦਾ ਹੈ ਕਿ ੧੩ ਫਰਵਰੀ ੧੭੩੯ ਈਸਵੀਂ ਨੂੰ ਨਾਦਰ ਨੇ ਦਿੱਲੀ ਮਾਰ ਲਈ ਸੀ।

ਹੈ ਰੂਸ ਏਸ਼ਿਆਈ ਦੇ ਵਿਚ ਸਾਗਰ ਜਿਨੂੰ ਕਹਿਨ ਕਸਪੀਨ ਉਚਾਰ ਭਾਈ
ਓਥੇ ਬਾਪ ਇਹਦਾ ਭੇਡਾਂ ਚਾਰਦਾ ਸੀ ਕਰਦਾਇਉਂ ਗੁਜ਼ਰਾਨ ਵਿਚਾਰ ਭਾਈ
ਨਾਦਰ ਹੋਯਾ ਜੁਵਾਨ ਜਾਂ ਆਣ ਕਰਕੇ ਡਾਕੇ ਮਾਰਨੇ ਨੂੰ ਹੋਯਾ ਤਯਾਰ ਭਾਈ
ਇਹਦਾ ਦਿਲ ਸਖਤਾ ਜ਼ਬਰਦਸਤ ਹੈਸੀ ਡਾਢੀ ਆਦਤ ਸੀ ਖੂਨ ਖਾਰ ਭਾਈ
ਇਹਦੇ ਨਾਲ ਟੋਲਾ ਰਹੇ ਡਾਕੂਆਂ ਦਾ ਕੰਮ ਕਰਦਾ ਸੀ ਬੁਰਯਾਰ ਭਾਈ
ਸਤਾਰਾਂ ਸੌ ਸਤਵੰਜਾ ਦੇ ਬਿਕ੍ਰਮੀ ਨੂੰ ਆ ਪਠਾਣ ਚੜ੍ਹੇ ਧੌਂਸਾ ਮਾਰ ਭਾਈ
ਵੜੇ ਮੁਲਕ ਈਰਾਨ ਦੇ ਵਿਚ ਜਾਕੇ ਲੜਯਾ ਬਾਦਸ਼ਾਹ ਹੌਂਸਲਾ ਧਾਰ ਭਾਈ
ਕੀਤੀ ਨਾਦਰ ਨੇ ਨਾਲ ਹੋ ਮੱਦਦ ਨੱਠ ਗਏ ਪਠਾਣ ਖਾ ਹਾਰ ਭਾਈ
ਬਾਦਸ਼ਾਹ ਨੇ ਕਰ ਜਰਨੈਲ ਲਿਆ ਲੱਗਾ ਵੱਧਣ ਇਕਬਾਲ ਬਿਸਯਾਰ ਭਾਈ
ਬਾਦਸ਼ਾਹ ਈਰਾਨਦਾ ਮਰ ਗਿਆ ਬਹੁਤਾ ਮੁਲਕ ਇਸ ਲਿਆ ਸੰਭਾਰ ਭਾਈ
ਜ਼ੋਰ ਫੜਕੇ ਤੇਗ ਦੇ ਜ਼ੋਰ ਇਸਨੇ ਮੱਲ ਲਈ ਹਰਾਤ ਕੰਧਾਰ ਭਾਈ
ਫੇਰ ਕਾਬਲ ਨੂੰ ਭੀ ਜੱਫਾ ਮਾਰਯਾ ਆ ਕੀਤੇ ਮਾਰ ਪਠਾਨ ਖਵਾਰ ਭਾਈ
ਰੰਗ ਰੱਬਦੇ ਹੈਨ ਕਰਤਾਰ ਸਿੰਘਾ ਕੌਣ ਜੰਮਯਾ ਜੋ ਪਾਵੇ ਪਾਰ ਭਾਈ

### ਨਾਦਰਸ਼ਾਹ ਦੀ ਹਿੰਦੁਸਤਾਨ ਵੱਲ ਮੁਹਾਰ

ਨਾਦਰ ਜ਼ੋਰ ਲਿਆ ਫੜ ਜਦੋਂ ਭਾਰਾ ਖਬਰਾਂ ਹਿੰਦ ਦੀਆਂ ਸੁਣ ਪਾਈਆਂ ਨੇ
ਹੈ ਮੁਹੰਮਦ ਸ਼ਾਹ ਅੱਯਾਸ਼ ਭਾਰਾ ਓਸ ਸੁਰਤਾਂ ਸਭ ਭੁਲਾਈਆਂ ਨੇ
ਰਾਗ ਰੰਗ ਅੰਦਰ ਰਹਿੰਦਾ ਮਸਤ ਸਦਾ ਦਿਨੇ ਰਾਤ ਖੁਮਾਰੀਆਂ ਛਾਈਆਂ ਨੇ
ਐਬੀ ਆਦਮੀ ਦਾ ਮਰਨਾ ਸੌਖ ਮੁੱਢੋਂ ਸੋਚਾਂ ਨਾਦਰ ਖੂਬ ਦੁੜਾਈਆਂ ਨੇ
ਚਿੜੀ ਸੋਨੇ ਦੀ ਸਹਿਜੇ ਹੀ ਹੱਥ ਆਵੇ ਖੰਭ ਖੋਹ ਲਿਆਵਾਂ ਠਹਿਰਾਈਆਂ ਨੇ
ਸਤਾਰਾਂ ਸੌ ਛਿਆਨਵੇਂ ਮਾਘ ਅੰਦਰ ਵਾਗਾਂ *ਨਾਦਰ ਸ਼ਾਹ ਉਠਾਈਆਂ ਨੇ
ਚੜ੍ਹ ਕਾਬਲੋਂ ਆਣ ਪਸ਼ੌਰ ਮਾਰੀ †ਨਾਸਰ ਅਲੀ ਖਾਂ ਕਰ ਲੜਾਈਆਂ ਨੇ
ਗਿਆ ਹਾਰ ਤੇ ਨਜ਼ਰ ਦੇਇ ਟੋਰ ਦਿੱਤਾ ਵਾਗਾਂ ਫੇਰ ਨ ਕਿਸੇ ਅਟਕਾਈਆਂ ਨੇ
‡ਮੁੱਠ ਭੇੜ ਕਲੰਦਰ ਖਾਂ ਨਾਲ ਹੋਈ ਰੋਹਤਾਸ ਤੇ ਲੁੱਟਾਂ ਮਚਾਈਆਂ ਨੇ
ਦੇਸ ਕੰਬ ਗਿਆ ਕਰਤਾਰ ਸਿੰਘਾ ਸ਼ਾਹਦਰੇ ਆ ਛਾਉਣੀਆਂ ਪਾਈਆਂ ਨੇ

---

*ਕਈ ਥਾਈਂ ਇਸਦਾ ਨਾਮ ਨਾਸਰ ਖਾਂ ਲਿਖਯਾ ਹੈ।

†ਮੁਤਾਬਿਕ ੧੭੩੮-੩੯ ਈਸਵੀ

‡ਕਲੰਦਰ ਖਾਂ ਇਮਨਾਬਾਦ ਦਾ ਹਾਕਿਮ ਸੀ, ਇਸ ਨੇ ਦਸ ਹਜ਼ਾਰ ਘੋੜ ਸਵਾਰਾਂ ਨੂੰ ਲੈ ਕੇ ਨਾਦਰ ਦਾ ਮੁਕਾਬਲਾ ਕੀਤਾ। ਪ੍ਰੰਤੂ ਆਖਰ ਨੂੰ ਮਾਰਿਆ ਗਿਆ।

ਦੇਸ਼ ਵਿਚ ਨਾਦਰ ਸ਼ਾਹ ਦਾ ਡਰ

ਨਾਦਰ ਸ਼ਾਹ ਪੰਜਾਬ ਦੇ ਵਿਚ ਆਯਾ ਡਰੇ ਹਾਕਮ ਹੁਕਮ ਰਖਾਨ ਵਾਲੇ
ਸਾਰੇ ਖਾਨਾਂ ਅਮੀਰਾਂ ਦੇ ਦਿਲ ਕੰਬੇ ਦੌੜ ਗਏ ਸਭ ਜ਼ੁਲਮ ਕਮਾਨ ਵਾਲੇ
ਭੁਲਗਈਆਂ ਹੁਣਸ਼ੇਖੀਆਂ ਸਾਰੀਆਂ ਜੀ ਨੱਠੇਕਾਜ਼ੀ ਭੀ ਮਸਲੇ ਸੁਨਾਨ ਵਾਲੇ
ਜਾਨਾਂ ਕੰਬਦੀਆਂ ਖਤਰੇ ਪਏ ਭਾਰੇ ਦੜ ਵੱਟ ਬੈਠੇ ਵੱਡੇ ਸ਼ਾਨ ਵਾਲੇ
ਨਾਦਰ ਸ਼ਾਹ ਦੀ ਫੌਜ ਦੀ ਧਾਂਕ ਪੈ ਗਈ ਸਾਥੀ ਓਸਦ ਬੜੇ ਤਰਾਨ ਵਾਲੇ
‡ਕਜ਼ਲਬਾਸ਼ ਦੁਰਾਨੀ ਪਠਾਨ ਕੌਮਾਂ ਇਕ ਇਕ ਦੁੰਬਾ ਕੱਲੇ ਖਾਨ ਵਾਲੇ
ਤਰਸ ਰਹਿਮ ਨ ਜਾਣਦੇ ਓਹ ਜ਼ਾਲਮ ਕੱਚੇ ਖਾ ਕੇ ਮਾਸ ਪਚਾਨ ਵਾਲੇ
ਉਹ ਜਾਂਗਲੀ ਪਸ਼ੂਆਂ ਵਾਂਗ ਮੋਟੇ ਬੇ ਖਤਰ ਹੋ ਜੰਗ ਮਚਾਨ ਵਾਲੇ
ਖੌਫ ਜਿਨ੍ਹਾਂ ਦੀ ਖੱਲੜੀ ਵਿਚ ਨਹੀਂ ਸੀ ਤੇ ਗਾਂ ਫੜਕੇ ਧੂੜ ਧੁਮਾਨ ਵਾਲੇ
ਧਾਂਗ ਉਨ੍ਹਾਂ ਦੀ ਵਿਚ ਪੰਜਾਬ ਪੈ ਗਈ ਡਰ ਗਏ ਆ ਖਾਨ ਗੁਮਾਨ ਵਾਲੇ
ਕਰ ਭਾਜੜਾਂ ਛੱਡ ਪੰਜਾਬ ਗਏ ਉਹ ਸ਼ੇਖੀਆਂ ਕਰ ਜਤਾਨ ਵਾਲੇ
ਪਈ ਕਾਬਲੋਂ ਬਿੱਜ ਕਰਤਾਰ ਸਿੰਘਾ ਆਇ ਕਰਮਾਂ ਦਾ ਫਲ ਭੁਗਤਾਨ ਵਾਲੇ

ਸੂਬੇ ਖਾਨ ਬਹਾਦਰ ਨੇ ਹਾਰ ਮੰਨਕੇ ਨਾਦਰ ਸ਼ਾਹ ਨਾਲ ਸੁਲ੍ਹਾ ਕਰ ਲੈਣੀ

ਓਹੋ ਖਾਨ ਬਹਾਦਰ ਬਣ ਪਾਜ਼ੀ ਨਾਦਰ ਸ਼ਾਹ ਤੋਂ ਥਰ ਥਰ ਇ ਰਿਹਾ
ਸ਼ੇਖੀ ਸਿੰਘਾਂ ਨੂੰ ਨਿੱਤ ਜੋ ਦੱਸਦਾ ਸੀ ਘੁਸੜ ਗਈ ਸਾਰੀ ਡਰ ਖਾਇ ਰਿਹਾ
ਐਵੇਂ †ਜੰਗ ਮੈਦਾਨ ਦੇ ਪਏ ਬਾਝੋਂ ਧੁੰਮਾਂ ਸੁਣ ਕੇ ਕੰਬ ਕੰਬਾਇ ਰਿਹਾ
ਕਦੇ ਚਾਹੇ ਲੜਨਾ ਕਦੇ ਪਏ ਡਰਨਾ ਕੀਹ ਕਰਾਂ, ਇਹ ਸੋਚਾਂ ਦੁੜਾਇ ਰਿਹਾ
ਲੱਖੂ ਹੋਗੀ ਭੀ ਦੁੰਬ ਦੁਬਾਇ ਬੈਠੇ ਭਾਰਾ ਨਾਦਰ ਦਾ ਧਮੂੰ ਛਾਇ ਰਿਹਾ
ਸੂਬਾ ਹੌਂਸਲਾ ਛੱਡ ਕਰਤਾਰ ਸਿੰਘਾ ਪੈਰੀਂ ਪੈਣ ਦੇ ਹੀੱਲੇ ਬਣਾਇ ਰਿਹਾ

ਤਥਾ

ਨਿੱਤਭੁੜਕਦਾਸੀਵੱਡਾਮਾਨ ਕਰਕੇ ਸਾਰਾ ਮਾਨ ਗੁਮਾਨ ਅੱਜ ਲਹਿਗਿਆ ਜ਼ੇ

---

‡ਕਜ਼ਲ ਬਾਸ਼ ਤੁਰਕੀ ਜ਼ਬਾਨ ਹੈ, ਕਜ਼ਲ ਦੇ ਅਰਥ ਲਾਲ ਤੇ ਬਾਸ਼ ਦੇ ਅਰਥ ਸਿਰੀ ਹੈ। ਸ਼ਾਹ ਇਸਮਾਈਲ ਸਫਵੀ ਨੇ ਆਪਣੀ ਤਮਾਮ ਫੌਜ ਨੂੰ ਲਾਲ ਟੋਪੀ ਪਹਿਨਾਈ ਸਰ, ਚੂੰਕਿ ਇਹ ਬਾਦਸ਼ਾਹ ਬਾਰ੍ਹਾਂ ਇਮਾਮਾਂ ਨੂੰ ਮੰਨਣ ਵਾਲਾ ਸੀ। ਇਸ ਵਾਸਤੇ ਏਸਨੇ ਹਕ ਇਕ ਟੋਪੀ ਦੀਆਂ ਬਾਰਾਂ ਨੁਕਰਾਂ ਰਖੀਆਂ ਸਨ ਓਸ ਦਿਨ ਤੋਂ ਈਰਾਨ ਵਿਚ ਹਰ ਇਕ ਸਿਪਾਹੀ ਨੂੰ ਕਜ਼ਲ ਬਾਸ਼ ਕਹਿਣ ਲੱਗ ਪਏ। (ਲੁਃ ਕਿਃ)

†ਅਨੰਦ ਰਾਮ ਮੁਖਲਿਸ਼ ਦੀ ਜੋ ਚਸ਼ਮਦੀਦ ਸ਼ਹਾਦਤ ਸੀ, ਲਿਖਦਾ ਹੈ ਕਿ ਲੜਾਈ ਬੜੀ ਖੂਨ ਖਾਰ ਹੋਈ ਤੇ ਅਖੀਰ ਪੰਜ ਲੱਖ ਰੁਪਯਾ ਸ਼ਾਹ ਲਾਹੌਰ ਨੇ ਦੇਇਕੇ ਜਾਨ ਛੁਡਾਈ (ਸਃ ਮੁਃ ਲ)

ਫੌਜਾਂਗਸ਼ਤੀਆਂਗੁਸ਼ਤੀਆਂਘੁਸੜਗਈਆਂਛੱਗ ਵਾਂਗਆਕੇਸੂਬਾਬਹਿਗਿਆ ਜੇ
ਕੰਨੀ ਸੁਣਕੇ ਨਾਮ ਦੁਰਾਨੀਆਂ ਦਾ ਬੁਰਜ ਕਿਬਰ ਹੰਕਾਰ ਦਾ ਢਹਿ ਗਿਆ ਜੇ
*ਤੇਰਾਂ ਲੱਖ ਨਕਦੀ ਤੋਹਫੇ ਹੋਰ ਚੰਗੇ ਸ਼ਾਹਦਰੇ ਹੀ ਨਜ਼ਰਾਂ ਲੈ ਗਿਆ ਜੇ
ਹਾਰ ਮੰਨ ਕੇ ਛੱਡ ਕੇ ਹੇਂਗੜਾਂ ਨੂੰ ਪੈਰੀਂ ਨਾਦਰ ਸ਼ਾਹ ਦੀ ਪੈ ਗਿਆ ਜੇ
ਵੇਲਾ ਟਾਲ ਗਿਆ ਕਰਤਾਰ ਸਿੰਘਾ ਏਸ ਹੱਲਿਓਂ ਸਾਬਤ ਰਹਿ ਗਿਆ ਜੇ

ਨਾਦਰ ਸ਼ਾਹ ਨੇ ਦਿੱਲੀ ਨੂੰ ਕੂਚ ਕਰਨਾ

ਸਤਾਰਾਂ ਸੌ ਛਿਆਨਵੇਂ ਮਾਹ ਫੱਗਨ ਨਾਦਰ ਦਿੱਲੀ ਦਾ ਧਰ ਨਸ਼ਾਨ ਚੜ੍ਹਯਾ
ਲੈਕੇ ਫੌਜ ਦੁਰਾਨੀਆਂ ਗਿਲਜਿਆਂ ਦੀ ਮਾਰੋ ਮਾਕਰਦਾ ਬਲਵਾਨ ਚੜ੍ਹਯਾ
ਬੇੜਾ ਪਾਪ ਦਾ ਭਰਿਆ ਮੁਗਲਾਂ ਦਾ ਨਾਦਰ ਪਾ ਕੇ ਜ਼ੋਰ ਰੁੜ੍ਹਾਨ ਚੜ੍ਹਯਾ
ਅੱਤ ਹੋਗਈ ਜ਼ੁਲਮਦੀ ਹਿੰਦ ਅੰਦਰ ਨਾਦਰ ਖਾਤਮਾ ਜ਼ੁਲਮ ਕਰਾਨ ਚੜ੍ਹਯਾ
ਭਰੇ ਜ਼ੁਲਮ ਜਹਾਜ਼ ਦੇ ਡੋਬਣੇ ਨੂੰ ਹੁਕਮ ਰੱਬ ਥੀਂ ਭਾਰਾ ਤੂਫਾਨ ਚੜ੍ਹਯਾ
ਦਿੱਲੀ ਵੱਸਦੀ ਸੀ ਗਹਿਮਾ ਗਹਿਮ ਭਾਰੀ ਕਰਨ ਓਸਦੇਤਈਂ ਵੈਰਾਨ ਚੜ੍ਹਯਾ
ਜੜ੍ਹ ਮੁਗਲਾਂ ਦੀ ਡੂੰਘੀ ਗਈ ਹੋਈ ਨੂੰ ਹਾਥੀ ਨਾਦਰ ਜੜ੍ਹੋਂ ਪੁਟਾਨ ਚੜ੍ਹਯਾ
ਦੁਖੀ ਦੇਸ ਦੀ ਰੱਬ ਪੁਕਾਰ ਸੁਣੀ ਜ਼ਾਲਮ ਸ਼ਾਹੀ ਤੇ ਹੁਕਮ ਭਗਵਾਨ ਚੜ੍ਹਯਾ
'ਤੁਸੀਂ ਸਫਾ ਲਪੇਟ ਕੇ ਟੁਰੋ ਏਥੋਂ ਸਖਤ ਧੁਰ ਦਰਗਾਹੋਂ ਫੁਰਮਾਨ ਚੜ੍ਹਯਾ
ਬੁਰੇਅਮਲ ਜਿਹੜੇ ਕਰਤਾਰ ਸਿੰਘਾ ਨਾਦਰ ਉਨ੍ਹਾਂ ਫਲ ਭੁਗਤਾਨ ਚੜ੍ਹਯਾ

ਨਾਦਰ ਗਰਦੀ

ਨਾਦਰ ਕੂਚ ਲਾਹੌਰ ਤੋਂ ਜਦੋਂ ਕੀਤਾ ਦੇਸ ਵਿਚ ਅਧਮੂਲ ਮਚਾਯਾ ਸੀ
ਫੌਜ ਖਿੰਡ ਕੇ ਚੱਲਦੀ ਦੇਸ ਅੰਦਰ ਉਤੇ ਲੁਟ ਦੇ ਹੱਥ ਉਠਾਯਾ ਸੀ

---

*ਖਾਨ ਬਹਾਦਰ ਸੂਬਾ ਲਾਹੌਰ ਨੇ ਜਦੋਂ ਹਾਰ ਮੰਨ ਲਈ, ਤਦ ਨਾਦਰ ਵਲੋਂ ਸੁਲ੍ਹਾ ਦੀਆਂਸ਼ਰਤਾਂ ਤੈ ਕਰਨ ਵਾਸਤੇ ਕਿਫਾਇਤ ਖਾਂ ਨੂੰ ਭੇਜਿਆਗਿਆ। ਸੂਬਾ ਲਾਹੌਰ ਸਣੇ ਵਜ਼ੀਰ ਅੱਬਦੁਲ ਬਕੀਸ਼ਾਹ ਦੇ ਨਾਦਰ ਪਾਸ ਜਾ ਪੇਸ਼ ਹੋਯਾ, ਸ਼ਾਹ ਨੇ ਬੜੇ ਪ੍ਰੇਮ ਨਾਲ ਸੂਬੇ ਲਾਹੌਰ ਨੂੰ ਆਪਣੇ ਪਾਸ ਬੈਠਾਇਆ ਤੇ ਬਾਰਤੇ ਦਾ ਸਿਰੋਪਾਉ, ਹੀਰਿਆਂ ਵਾਲੀ ਤਲਵਾਰ ਤੇ ਇਕ ਘੋੜਾ ਖਿਲਅਤ ਵਜੋਂ ਦਿਤਾ। ਨਾਦਰ ਸ਼ਾਲ੍ਹਾਮਾਰ ਬਾਗਵਿਚ ਉਤਰਯਾ ਹੋਇਆ ਸੀ, ਸ਼ਰਤਾਂ ਦੇ ਮੁਤਾਬਿਕ ਅਗਲੇ ਦਿਨ ਖਾਨ ਬਹਾਦਰ ਨੇ ਵੀਹ ਲੱਖ ਰੁਪੱਯਾ ਅਤੇ ਕੁਝ ਹਾਥੀ ਦੇਕੇ ਆਪਣੀ ਜਾਨ ਛੁਡਾਈ। ਨਾਦਰ ਨੇ ਖਾਨ ਬਹਾਦਰ ਨੂੰ ਲਾਹੌਰ ਦਾ ਗਵਰਨਰ ਰਹਿਣ ਦਿੱਤਾ ਤੇ ਸਗੋਂ ਓਹਦੇ ਭਰਾ ਹਾਯਤਉੱਲਾ ਖਾਂ ਨੂੰ ਆਪਣੀ ਸਿਪਾਹ ਦਾ ਸਰਦਾਰ ਮੁਕੱਰਿਰ ਕਰਕੇ ਪੰਜ ਸੌ ਘੋੜਾ ਓਹਦੀ ਤਾਬੇ ਕਰ ਦਿੱਤਾ। ਲਾਹੌਰ ਵਿਚ ਨਾਦਰ ਸ਼ਾਹ ਨੇ ਆਪਣੇ ਨਾਮ ਦਾ ਇਕ ਸੋਨੇ ਦਾ ਸਿੱਕਾ ਚਲਾਇਆ ਸੀ ਜਿਸਦੇ ਉਤੇ 'ਨਾਦਰੁਲ ਸੁਲਤਾਨ' ਲਿਖਿਆ ਹੋਇਆ ਸੀ।

ਦੂਰ ਦੂਰ ਤੱਕ ਦੇਸ ਉਜਾੜ ਲੰਘੇ ਕਰਬਲਾਟ ਪਿੰਡਾਂ ਵਿਚ ਪਾਯਾ ਸੀ
ਰੰਨਾਂ, ਲੜਕੀਆਂ ਜੇਵਰ ਨਕਦ ਪੈਸਾ ਖੋਹ ਖਿੰਜ ਕੇ ਦੇਸ ਰੁਵਾਯਾ ਸੀ
ਭੇਡ ਬੱਕਰੀ ਛੱਡੀ ਨ ਵਿਚ ਪਿੰਡਾਂ ਸਾਰਾ ਦੇਸ ਹੀ ਝੂਣ ਹਿਲਾਯਾ ਸੀ
ਜਿਹੜੇ ਰਾਹ ਤੂਫਾਨ ਇਹ ਲੰਘ ਗਿਆ ਦੇਸ ਮਾਰ ਬਰਬਾਦ ਕਰਾਯਾ ਸੀ
ਸ਼ਾਹੂਕਾਰ ਤੇ ਖਾਨ ਅਮੀਰ ਲੁੱਟੇ ਸਭ ਤਾਈਂ ਕੰਗਾਲ ਬਨਾਯਾ ਸੀ
ਲੋਕ ਨੱਠ ਗਏ ਕਰਤਾਰ ਸਿੰਘਾ ਦੇਸ ਵਿਚ ਤੂਫਾਨ ਇਹ ਆਯਾ ਸੀ

ਬਾਦਸ਼ਾਹ ਮੁਹੰਮਦ ਸ਼ਾਹ ਰੰਗੀਲਾ

ਮੁਹੰਮਦਸ਼ਾਹ ਨੇ ਸੁਣੀਆਂ ਖਬਰਾਂ ਇਹ ਚਲਯਾ ਨਾਦਰਦਿੱਲੀ ਨੂੰ ਆਇ ਰਿਹਾ
ਓਹਦੇ ਨਾਲ ਹੈ ਫੌਜ ਦੁਰਾਨੀਆਂ ਦੀ ਦੇਸ ਵਿਚ ਅਧਮੂਲ ਮਚਾਇ ਰਿਹਾ
ਕਿਸੇ ਨੇ ਸੂਬੇ ਨੇ ਓਸਨੂੰ ਰੋਕਿਆ ਨਹੀਂ ਬੇਖਤਰ ਹੋ ਕਦਮ ਵਧਾਇ ਰਿਹਾ
ਨਾਚ ਰੰਗ ਭੁੱਲੇ ਆਨ ਬਾਦਸ਼ਾਹ ਨੂੰ ਮਾਰੇ ਡਰ ਦੇ ਥਰ ਥਰਾਇ ਰਿਹਾ
ਕੀਤਾ ਟਾਕਰਾ ਕਿਸਤਰ੍ਹਾਂ ਜਾਇ ਓਹਦਾ ਸ਼ਾਹ ਗਸ਼ਾ ਉਤੇ ਗਸ਼ਾਂ ਖਾਇ ਰਿਹਾ
ਓਹਦੀ ਜਾਣੇ ਬਲਾ ਕਰਤਾਰ ਸਿੰਘਾ ਉਹ ਤਾਂ ਮੌਜਾਂ ਸੀ ਨਿੱਤ ਉਡਾਇ ਰਿਹਾ

ਮੁਹੰਮਦ ਸ਼ਾਹ ਦੀ ਫੌਜ

ਜਿਹਾ ਬਾਦਸ਼ਾਹ ਸੀ ਤਹੀ ਫੌਜ ਓਹਦੀ ਹੈਸਨ ਸਾਰੇ ਹੀ ਮੌਜਾਂ ਉਡਾਨ ਵਾਲੇ
ਨਾਚ ਮੁਜਰੇ ਵੇਖਦਾ ਦਿਨ ਸਾਰਾ ਉਹ ਕੀਹ ਜਾਣਦਾ ਰੰਗ ਮੈਦਾਨ ਵਾਲੇ
ਰਾਤ ਦਿਨ ਵਿਚ ਮਜਲਸਾਂ ਰਹੇ ਬੈਠਾ ਫਿਕਰ ਭੁੱਲੇ ਸਨ ਸਾਰੇ ਜਹਾਨ ਵਾਲੇ
ਓਹੋ ਜਿਹੇ ਵਜ਼ੀਰ ਦੀਵਾਨ ਹੈਸਨ ਨਿਰੀ ਹਾਂ ਨਾਲ ਹਾਂ ਮਿਲਾਨ ਵਾਲੇ
ਫੌਜਦਾਰ ਅਫਸਰ ਬਾਂਕੇ ਦਿੱਲੀ ਦੇ ਸਨ ਨਿਰੇ ਨਖਰੇ ਕਰ ਦਿਖਾਨ ਵਾਲੇ
ਬਹਿੰਦੇ ਵਿਚ ਹਮਾਮਾਂ ਦੇ ਸਰਦੀਆਂ ਨੂੰ ਸਰਦ ਖਾਨਿਆਂ ਗਰਮੀ ਲੰਘਾਨ ਵਾਲੇ
ਕਦੇ ਕਵਾਇਦ ਪਰੇਡ ਨ ਜਾਣਦੇ ਸਨ ਘਰੀਂ ਬੈਠ ਤਲਬਾਂ ਸਾਰੇ ਪਾਨ ਵਾਲੇ
ਓਹੋ ਜਿਹੇ ਸਿਪਾਹੀ ਸਨ ਖਾਂ ਸਾਹਿਬ ਨਿਰੇ ਮੁੱਛਾਂ ਨੂੰ ਤਾ ਚੜ੍ਹਾਨ ਵਾਲੇ
ਨਾ ਨੌਕਰੀ ਪਹਿਰਾ ਨ ਕੰਮ ਕੋਈ ਬਾਦਸ਼ਾਹੀ ਨੌਕਰ ਅਖਵਾਨ ਵਾਲੇ
ਵਿਚ ਗਲੀ ਮਹੱਲਿਆਂ ਫਿਰਨ ਵਾਲੇ ਸੈਰ ਕਰਕੇ ਦਿਨ ਲੰਘਾਨ ਵਾਲੇ
ਬਣੇ ਕਟੂਏ ਚੂਹੇ ਸਨ ਮੰਦਰਾਂ ਦੇ ਡਰ ਡਰ ਐਵੇਂ ਮਰ ਜਾਨ ਵਾਲੇ
ਕਜ਼ਲਬਾਸ਼ ਦੂਜੇ ਪਾਸੇ ਬਲੀ ਯੋਧੇ ਬੇ ਖਤਰ ਹੋ ਜੰਗ ਮਚਾਨ ਵਾਲੇ
ਚਾਲੀ ਚਾਲੀ ਕੋਹ ਦਾ ਧਾਵਾ ਕਰ ਜਾਂਦੇ ਭੁੱਖ ਲਗੇ ਤੇ ਆਦਮੀ ਖਾਨ ਵਾਲੇ
ਥੱਕ ਜਾਣਦੇ ਨ ਕੱਦਾਵਰ ਭਾਰੇ ਭੁੱਖ ਜਰ ਕਈ ਦਿਨ ਲੰਘਾਨ ਵਾਲੇ

ਏਧਰ ਦਿੱਲੀ ਦੇ ਬਾਂਕੇ ਨਜ਼ਾਕਤੀ ਸਨ ਜ਼ਰਾ ਧੁੱਪ ਲੱਗੇ ਘਬਰਾਨ ਵਾਲੇ
ਲੜਨਾ ਕੀ ਸੀ ਇਹਨਾਂ ਕਰਤਾਰ ਸਿੰਘਾ ਨਿਰੇ ਸਨ ਮਜਾਖਾਂ ਬਨਾ ਨ ਵਾਲੇ

ਵਾਕ ਕਵੀ

ਨਾਦਰ ਸ਼ਾਹ ਮਹੀਨੇ ਦਾ ਚਲਿਆ ਹੋਯਾ ਸ਼ਾਹ ਮੁਹੰਮਦ ਫਿਕਰ ਦੁੜਾਯਾ ਨ
ਰਾਗ ਰੰਗ ਦੇ ਵਿਚ ਗਲਤਾਨ ਰਿਹਾ ਜਮ੍ਹਾਂ ਫੌਜ ਦੇ ਤਈਂ ਕਰਾਯਾ ਨ
ਐਸ਼ ਇਸ਼ਰਤਾਂ ਵਿਚ ਨ ਫਰਕ ਪਿਆ ਦੇ ਮੂੰਹੋਂ ਪਿਆਲੇ ਨੂੰ ਲਾਹਯਾ ਨ
ਮੁਫਤ ਖੋਰਿਆਂ ਪਾਜ਼ੀਆਂ ਸਾਥੀਆਂ ਨੇ ਬਾਦਸ਼ਾਹ ਦੇ ਤਈਂ ਸਮਝਾਯਾ ਨ
ਕੀਤਾ ਸਾਜ਼ ਸਾਮਾਨ ਨ ਕੁਝ ਕੱਠਾ ਲੁਚ ਪੁਣੇ ਦੇ ਤਈਂ ਖੁੰਝਾਯਾ ਨ
ਲੱਗੀ ਅੱਗ ਦੇ ਤਈਂ ਕਰਤਾਰ ਸਿੰਘਾ ਖੂਹ ਕੱਢ ਕੇ ਕਿਸੇ ਬੁਝਾਇਆ ਨ

ਮੁਹੰਮਦ ਸ਼ਾਹ ਦੀ ਦਿਲੀਓਂ ਚੜ੍ਹਾਈ

ਰਾਜ ਪੂਤ ਮਰਹੱਟੇ ਤੇ ਜਾਟ ਸੱਦੇ ਬਾਦਸ਼ਾਹ ਭੀ *ਫੌਜ ਬਣਾ ਚੜ੍ਹਯਾ
ਟੁਟੀ ਭੱਜੀ ਸਾਰੀ ਫੌਜ ਕਰ ਕੱਠੀ ਮਾਰੂ ਜੰਗ ਦਾ ਅਗੇ ਵਜਾ ਚੜ੍ਹਯਾ
ਡੇਢ ਲਖ ਕਰੀਬ ਸਿਪਾਹੀ ਹੋਈ ਹਾਥੀ ਪੰਜ ਸੌ ਨਾਲ ਸਜਾ ਚੜ੍ਹਯਾ
†ਡੇਢ ਸੌ ਕੂ ਤੋਪ ਭੀ ਨਾਲ ਲਈ ਟੁਟੇ ਭੱਜੇ ਹਥਿਆਰ ਲਿਸ਼ਕਾ ਚੜ੍ਹਯਾ
ਚੜ੍ਹਯਾ ਦਿੱਲੀ ਦਾ ਬਾਦਸ਼ਾਹ ਬਣ ਬਾਂਕਾ ਫੌਜੀ ਸੱਜ ਤੇ ਧੱਜ ਦਿਖਾ ਚੜ੍ਹਯਾ
ਔਖਾ ਲੜਨਾ ਹੋਊ ਕਰਤਾਰ ਸਿੰਘਾ ਦਿਲੋਂ ਪਹਿਲਾਂ ਹੀ ਹੌਂਸਲਾ ਢਾਹ ਚੜ੍ਹਯਾ

ਦੋਹਾਂ ਦਲਾਂ ਦਾ ਮੁਕਾਬਲਾ

ਦੋਹਾਂ ਦਲਾਂ ਦਾ ਪਿਆ ਮੁਕਾਬਲਾ ਆ ਪਾਣੀ ਪੱਤ ਕਰਨਾਲ ਮੈਦਾਨ ਭਾਈ
ਜੁੱਟੇ ਸੂਰਮੇ ਆਣ ਦੋ ਪਾਸਿਆਂ ਦੇ ਡਿੱਗੇ ਹੋ ਕੇ ਲਹੂ ਲੁਹਾਨ ਭਾਈ
ਇਕ ਤਰਫ ਬਾਂਕੇ ਦਿਲ ਵਾਲੀਏ ਸਨ ਦੂਜੀ ਤਰਫ ਲੜਾਕ ਦੁਰਾਨ ਭਾਈ
ਜੰਗ ਮੱਚਿਆ ਰਚਿਆ ਰਚਿਆ ਮੇਲ ਗਾੜ੍ਹਾ ਚੱਲੀ ਤੋਪ ਬੰਦੂਕ ਪਠਾਨ ਭਾਈ
ਲੋਥਾਂ ਵਿਚ ਮੈਦਾਨ ਦੇ ਰੁਲ ਗਈਆਂ ਲਥੇ ਜੋਧਿਆਂ ਦੇ ਆਣ ਘਾਨ ਭਾਈ
ਧਰਤੀ ਸੂਹੀ ਪੁਸ਼ਾਕ ਆ ਪਹਿਨ ਲਈ ਡਿੱਗੇ ਹੋ ਸ਼ਹੀਦ ਜਵਾਨ ਭਾਈ
ਭੇੜ ਮੱਚਿਆ ਤੇ ਰੌਲਾ ਪਿਆ ਭਾਰਾ ਧੂੜਾਂ ਛਾਈਆਂ ਵਿਚ ਅਸਮਾਨ ਭਾਈ
ਸੈ ਮਾਵਾਂ ਦੇ ਪੁੱਤ ਮਧਾੜ ਘੱਤੇ ਬੇ ਨਸ਼ਾਨ ਹੋਏ ਖਾਨਦਾਨ ਭਾਈ

---

*ਬੁਰਹਾਨੁਲ ਮੁਲਕ ਸਆਦਤ ਖਾਂ ਸੂਬਾ ਅਵੱਧ ਖਾਨ ਦੌਰਾਨ ਖਾਂ ਕਮਾਂਡਰਿਨਚੀਫ ਆਸਫਜਾਹ ਨਜ਼ਾਮੁਲ ਮੁਲਕ, ਸੂਬਾ ਦੱਖਣ ਹੈਦ੍ਰਾਬਾਦ ਅਤੇ ਵਡਾ ਵਜ਼ੀਰ ਕਮਰੂਦੀਨ ਖਾਂ ਰੰਗੀਲੇ ਦੇ ਨਾਲ ਸਨ ।

†ਕਈਆਂ ਨੇ ਪੰਜ ਸੌ ਤੋਪ ਭੀ ਲਿਖੀ ਹੈ।

ਦੋਵੇਂ ਬਾਦਸ਼ਾਹ ਆਪਣੀ ਜਿੱਤ ਬਦਲੇ ਦੇਇ ਦਲੇਰੀਆਂ ਫੌਜ ਲੜਾਨ ਭਾਈ
ਸਿਰਾਂ ਧੜਾਂ ਦੀ ਬਾਜੀ ਕਰਤਾਰ ਸਿੰਘਾ ਗਾਜੀ ਅੰਤ ਨੂੰ ਜਿਤ ਲੈ ਜਾਨ ਭਾਈ

ਤਥਾ

ਜ਼ੋਰ ਰਿਹਾ ਲੜਾਈ ਦਾ ਚਿਰ ਥੋਹੜਾ ਦਿਲ ਵਾਲੀਏ ਹੌਂਸਲਾ ਢਾ ਬੈਠੇ
ਥੋਹੜਾ ਚਿਰ ਸ਼ੇਖੀ ਹੈਸੀ ਲਹਿ ਗਈ ਸੋ ਵਿਚ ਪਲਾਂ ਦੇ ਟਾਹੂ ਫੁਲਾ ਬੈਠੇ
ਬੁਰੇ ਕੱਟਿਆਂ ਦੇ ਵਾਂਗ ਘਰਕ ਉਠੇ ਮੁੜ੍ਹਕੋ ਮੁੜ੍ਹਕਾ ਹੋ ਦਮ ਸੁਕਾ ਬੈਠੇ
ਲਗੇ ਬੁਲ੍ਹਾਂ ਉਤੇ ਜੀਭਾਂ ਫੇਰਨੇ ਜੀ ਉਹ ਚਲਾਕੀਆਂ ਸਭ ਦਿਖਾ ਬੈਠੇ
ਵਾਂਗ ਬਾਣੀਆਂ ਧੋਤੀਆਂ ਢਿੱਲੀਆਂ ਕਰ ਢੂੰਗੇ ਖਲੇ ਖਲੋਤੇ ਵਢਾ ਬੈਠੇ
ਲਗੇ ਪਿਛਾਂਹ ਨੂੰ ਹਟਣ ਕਰਤਾਰ ਸਿੰਘਾ ਵਿਚ ਜੰਗ ਦੇ ਪੂਰੀਆਂ ਪਾ ਬੈਠੇ

ਤਥਾ

ਜੰਗ ਮਚਿਆ ਤੇ ਕਜ਼ਲਬਾਸ਼ ਨੱਚੇ ਆ ਦੁਰਾਣੀਆਂ ਧੂੜ ਧੁਮਾ ਦਿਤੀ
ਜਿਉਂ ੨ ਗਰਮ ਹੋਏ ਦੂਣੇ ਵਧਣ ਲਗੇ ਭਾਰੀ ਵਾਢ ਤਲਵਾਰ ਦੀਪਾ ਦਿਤੀ
ਖੌਫ ਖਤਰਾ ਮਰਨ ਦਾ ਜਾਣਦੇ ਨ ਹੋਲੀ ਵਿਚ ਮੈਦਾਨ ਮਚਾ ਦਿਤੀ
ਫੌਜ ਸੁਖਿਆਰੀ ਬਾਦਸ਼ਾਹੀ ਹੈਸੀ ਦੋਂਹ ਪਹਿਰਾਂ ਦੇ ਵਿਚ ਹਫਾ ਦਿਤੀ
ਹੱਲੇ ਉਤੇ ਹੱਲਾ ਆਣ ਕਰਨ ਲਗੇ ਫੌਜ ਸ਼ਾਹ ਦੀ ਪੈਰੋਂ ਹਿਲਾ ਦਿਤੀ
ਪਈ ਲਸ਼ਕਰੀ ਭਾਂਜ ਕਰਤਾਰ ਸਿੰਘਾ ਵੇਖ ਬਾਦਸ਼ਾਹ ਨੇ ਢਿੱਗੀ ਢਾ ਦਿਤੀ

ਮੁਹੰਮਦ ਸ਼ਾਹ ਨੇ ਨਾਦਰ ਸ਼ਾਹ ਨਾਲ ਸੁਲਹਾ ਕਰਨੀ

ਹੱਲੇ ਝੱਲਣੇ ਨਾਦਰ ਦੇ ਹੋਇ ਔਖੇ ਆਸਫ ਜਾਹ ਨੇ ਸੋਚ ਦਾਨਾਈ ਕੀਤੀ
ਬਾਦਸ਼ਾਹ ਨੂੰ ਕਹਿਆ ਚੱਲ ਪੌ ਪੈਰੀ ਹੀਲਾ ਹੋਰ ਨਹੀਂ ਸੋਚ ਸੁਚਾਈ ਕੀਤੀ
ਲਿਖ ਭੇਜਿਆ ਨਾਦਰ ਸ਼ਾਹ ਵਲੇ ਸੁਲ੍ਹਾ ਚਾਹੁੰਦੇ ਅਸੀਂ ਸੁਣਾਈ ਕੀਤੀ
*ਦੋ ਕ੍ਰੋੜ ਰੁਪਯਾ ਲੈ ਮੁੜ ਜਾਵੇ ਨਾਦਰ ਕਰ ਮਨਜ਼ੂਰੀ ਠਹਿਰਾਈ ਕੀਤੀ
ਜੰਗ ਬੰਦ ਦੋ ਤਰਫ ਤੋਂ ਝਟ ਹੋਇਆ ਦੋਵੇਂ ਬਾਦਸ਼ਾਹ ਮਿਲੇ ਸਫਾਈ ਕੀਤੀ
ਸੁਲ੍ਹਾ ਹੋ ਗਈ ਅੰਤ ਕਰਤਾਰ ਸਿੰਘਾ ਪਹਿਲਾਂ ਮੌਤ ਨੇ ਭਾਰੀ ਤਬਾਹੀ ਕੀਤੀ

ਵਾਕ ਕਵੀ

ਆਸਫਜਾਹ ਜਿਹਾਂ ਦਾ ਉਲਾਲਿਆ ਸੀ ਨਾਦਰ ਏਥੋਂ ਹੀ ਪਿਛ੍ਹਾਂ ਮੁੜਾਯਾ ਜਾਵੇ
ਦੋ ਕ੍ਰੋੜ ਰੁਪਿਆ ਤੇ ਦੇਇ ਤੋਹਫੇ ਇਹ ਤੂਫਾਨ ਪਿਛਾਂਹ ਉਲਟਾਯਾ ਜਾਵੇ
ਬੱਬਰ ਸ਼ੇਰ ਪਾਸੋਂ ਜਿਵੇਂ ਹੋ ਸਕੇ ਤਾਜ ਤਖਤ ਦੇ ਤਈਂ ਬਚਾਯਾ ਜਾਵੇ
ਜੋ ਲਿਖੀ ਤਕਦੀਰ ਕਰਤਾਰ ਸਿੰਘਾ ਕਿਵੇਂ ਓਸਦੇ ਤਈਂ ਮਿਟਾਯਾ ਜਾਵੇ

---

*ਕਈਆਂ ੨੫ ਕ੍ਰੋੜ ਲਿਖਿਆ ਹੈ ।

ਫੁਟ ਦੀ ਬਰਬਾਦੀ

ਕੰਮ ਲਿਆ ਸਵਾਰ ਦਾਨਾਵਾਂ ਨੇ ਸੀ ਪਰ ਘਰ ਦੀ ਫੁਟ ਵਿਗਾੜ ਦਿਤਾ
ਮਨ *ਸੱਯਦਾਂ ਦੇ ਦੁਖ ਰੜਕਦਾ ਸੀ ਚੰਦ ਓਨ੍ਹਾਂ ਨੇ ਹੋਰ ਹੀ ਚਾੜ ਦਿਤਾ
ਨਾਦਰਸ਼ਾਹ ਤਾਈਂ ਕਹਿਆ ਚਲ ਦਿਲੀ ਆਵੀਂ ਰੱਜਕੇ ਸਮਾਂ ਗੁਫਾਰ ਦਿਤਾ
ਦਿੱਲੀ ਵੇਖਣੀ ਚਲ ਕਰਤਾਰ ਸਿੰਘਾ ਨਾਦਰ ਸ਼ਾਹ ਨੂੰ ਕਰ ਤਿਆਰ ਦਿਤਾ

ਨਾਦਰ ਸ਼ਾਹ ਨੇ ਦਿਲੀ ਆਉਣਾ

ਨਾਦੂ ਜਿਤਿਆ ਬਾਦਸ਼ਾਹ ਹਾਰ ਗਿਆ ਧੌਂਸਾ ਮਾਰ ਕੇ ਦਿਲੀ ਨੂੰ ਚੱਲਯਾ ਏ
ਚੁਪ ਕਰਕੇ ਬਾਦਸ਼ਾਹ ਨਾਲ ਟੁਰਿਆ ਚੱਲੇ ਵਸ ਨ ਕਾਲਜਾ ਹੱਲਯਾ ਏ
ਵਾਜੇ ਖੁਸ਼ੀ ਵਜੌਂਦਾ ਸ਼ਾਹ ਨਾਦਰ ਆਣ ਦਿਲੀ ਦੇ ਤਖਤ ਨੂੰ ਮੱਲਯਾ ਏ
ਨਜ਼ਰਾਂ ਦਿਤੀਆਂ ਸਾਰਿਆਂ ਆਣ ਕਰਕੇ ਤੇਜ਼ ਨਾਦਰੀ ਕਿਸੇ ਨ ਝੱਲਯਾ ਏ
ਦੋਵੇਂ ਬਾਦਸ਼ਾਹ ਰਲ ਮਿਲ ਬੈਠ ਗਏ ਪੱਲਾ ਵਿਚੋਂ ਨ ਕਿਸੇ ਉਥੱਲਯਾ ਏ
ਦਿਲੀ ਕਤਲ ਹੋਏ ਕੱਲ ਕਰਤਾਰ ਸਿੰਘਾ ਹੁਕਮ ਪੁਰਖ ਅਕਾਲ ਨੇ ਘੱਲਯਾ ਏ

ਈਦ ਦਾ ਦਿਨ ਭੰਗੜਾਂ ਦੀ ਅਵਾਜ਼

ਈਦ ਆ ਗਈ ਕਰਮਾਂ ਮਾੜਿਆਂ ਨੂੰ ਪਾਸਾ ਹੋਰ ਤਕਦੀਰ ਉਲਟਾ ਦਿਤਾ
†ਜਾਮਿਆਂ ਮਸਜਿਦ ਵਿਚ ਹੋਏ ਸ਼ਾਹ ਕੱਠੇ ਫਰਜ਼ ਕਰ ਨਮਾਜ਼ ਅਦਾ ਦਿਤਾ
ਖੁਤਬਾ ਨਾਮ ਨਾਦੂ ਪੜ੍ਹਿਆ ਗਿਆ ਓਥੇ ਹੱਸ ਖੇਡ ਉਹ ਸਮਾਂ ਲੰਘਾ ਦਿਤਾ
ਥੋਹੜਾ ਚਿਰ ਪਿਛੋਂ ਕਿਸੇ ਚੰਡੂ ਖਾਨੇ ਵਿਚ ਬੈਠੇ ਨੇ ਨਾਹਰਾ ਸੁਣਾ ਦਿਤਾ
ਵਾਹ ਮੁਹੰਮਦ ਸ਼ਾਹ ਰੰਗੀਲੇ ਤੂੰ ਭੀ ਚੰਗਾ ਆਪਣਾ ਦਾਉ ਚਲਾ ਦਿਤਾ
ਨਾਦਰ ਸ਼ਾਹ ਨੂੰ ()ਹਰਮਸਰਾਂ ਅੰਦਰ ਕੱਲਾ ਖੜ ਕੇ ਹੈ ਮਰਵਾ ਦਿਤਾ
ਬਸ ਏਸ ਅਵਾਜ਼ ਨੇ ਸ਼ਹਿਰ ਅੰਦਰ ਸਾਰੇ ਝਟ ਅਧਮੂਲ ਮਚਾ ਦਿਤਾ
ਨਾਦੂ ਬਾਦਸ਼ਾਹ ਮਾਰਿਆ ਗਿਆ ਹੈ ਜੀ ਇਕ ਦੂਜੇ ਨੂੰ ਦੂਜੇ ਸੁਣਾ ਦਿਤਾ
ਲੋਕ ਸ਼ਹਿਰੀਏ ਝਟ ਹੀ ਭੁੜਕ ਪਏ ਰੌਲਾ ਗਲੀ ਬਾਜ਼ਾਰ ਉਠਾ ਦਿਤਾ

---

*ਹੁਸੈਨ ਅਲੀ ਖਾਂ ਤੇ ਅਬਦੁਲ ਖਾਂ ਦੋਵੇਂ ਭਰਾ ਸਯਦ ਸਨ, ਜਿਨ੍ਹਾਂ ਨੇ ਹੀ ਫਰੁਖਸੀਅਰ ਨੂੰ ਮਾਰ ਕੇ ਮੁਹੰਮਦ ਸ਼ਾਹ ਨੂੰ ਗੱਦੀ ਉਤੇ ਬਿਠਾਇਆ ਸੀ, ਫੇਰ ਮੁਹੰਮਦ ਸ਼ਾਹ ਨੇ ਬਦਮਾਸ਼ਾਂ ਅ ਖੇ ਲਗਕੇ ਓਹਨਾਂ ਦੋਹਾਂ ਭਰਾਵਾਂ ਨੂੰ ਮਰਵਾ ਦਿਤਾ, ਪਰੰਤੂ ਸਃ ਮੁਃ ਲਃ ਹੁਸ਼ਨ ਅਲੀ ਦੀ ਮੌਤ ੨-੩ ਸਾਲ ਪਿਛੋਂ ਅਬਦੁਲੇ ਦਾ ਕੈਦ ਵਿਚ ਮਰਨਾ ਲਿਖਦਾ ਹੈ। ਇਸ ਗਲ ਦਾ ਬਦਲਾ ਸਯਦਾਂ ਦੇ ਰਿਸ਼ਤੇਦਾਰਾਂ ਤੇ ਨਾਦਰ ਦੀ ਰਾਹੀਂ ਲਿਆ, ਘਰ ਦੀ ਫੁਟ ਦਾ ਇਹੋ ਨਤੀਜਾ ਹੁੰਦਾ ਹੈ।

†ਲਤੀਫ ਰੋਸ਼ਨ ਦੋਲੇ ਵਾਲੀ ਮਸਜਦ ਵਿਚ ਲਿਖਦਾ ਹੈ। ()ਜ਼ਨਾਨ ਖ਼ਾਨਾ।

ਨਾਦਰਸ਼ਾਹ ਦੇ ਲੋਕਾਂ ਦੀ ਕਤਲ ਮੱਚੀ ਓਹਦਾ ਮਾਲਅਸਬਾਬ ਲੁਟਾ ਦਿਤਾ
ਲੁੰਡੇ ਚਾਲ ਬਾਜ਼ਾਂ ਰੌਲਾ ਪਾ ਦਿਤਾ ਨਾਦਰ ਸ਼ਾਹ ਦਾ ਖੌਫ ਭੁਲਾ ਦਿਤਾ
ਦਿੱਲੀ ਫੂਕਣੇ ਲਈ ਕਰਤਾਰ ਸਿੰਘਾ ਲੰਬੂ ਸ਼ੁਹਦਿਆਂ ਉਠਕੇ ਲਾ ਦਿਤਾ

ਦਿਲੀ ਵਿਚ ਕਤਲਿ ਆਮ

ਨਾਦਰ ਸ਼ਾਹ ਨੂੰ ਕਿਸੇ ਨੇ ਖਬਰ ਦਿੱਤੀ ਉਹ ਚੜ੍ਹ ਘੋੜੇ ਅਸਵਾਰ ਹੋਯਾ
ਨਿਕਲਜਾਏ ਭੁਲੇਖਾ ਮੈਂ ਨਹੀਂ ਮਰਿਆ, ਏਸ ਲਈ ਉਹ ਬਾਹਰ ਵਿਚਾਰ ਹੋਯਾ
ਕੀਤੀ ਓਹਦੀ ਵੀ ਕਿਸੇ ਪ੍ਰਵਾਹ ਨ ਸੀ ਭੂਹੇ ਸ਼ਹਿਰ ਸਗੋਂ ਤੌੜੀ ਮਾਰ ਹੋਯਾ
ਇਟ ਵਟੇ ਪਏ ਬਹੁਤੇ ਓਸ ਤੇ ਭੀ ਫਿਰਯਾ ਸ਼ਹਿਰ ਦੇ ਵਿਚ ਲਾਚਾਰ ਹੋਯਾ
ਰੌਲਾ ਮਿਟਿਆ ਨ ਸਗੋਂ ਹੋਇਆ ਦੂਣਾ ਸੱਤ ਸੌ ਦੁਰਾਨੀ ਸਥਾਰ ਹੋਯਾ
ਨਾਦਰਸ਼ਾਹ ਨੂੰ ਚੜ੍ਹਿਆ ਗਜ਼ਬ ਆਕੇ ਡਾਢਾ ਭਖਕੇ ਵਾਂਗ ਅੰਗਯਾਰ ਹੋਯਾ
ਬੈਠਾ ਜਾ ਸੁਨਹਿਰੀ ਮਸੀਤ ਅੰਦਰ ਨੰਗੀ ਤੇਗ ਕਰਕੇ ਖੂਨ ਖਾਰ ਹੋਯਾ
ਬੱਸ ਦਿਲੀ ਤੇ ਫੇਰ ਕਰਤਾਰ ਸਿੰਘਾ ਨਾਜ਼ਲ ਆਣ ਕੇ ਕਹਿਰ ਕਹਾਰ ਹੋਯਾ

ਤਥਾ

ਓਹਦਾ ਹੁਕਮ ਖੁਦਾ ਦਾ ਹੁਕਮ ਹੈਸੀ ਓਹਦੀ ਫੌਜ ਨੇ ਕਤਲ ਮਚਾ ਦਿਤੀ
ਕਤਲਬਾਜ਼ ਤੇਗਾਂ ਧੂਹਕੇ ਪਏ ਜਦੋਂ ਵਿਚ ਸ਼ਹਿਰ ਦੇ ਹਿਲ ਜੁਲੀ ਪਾ ਦਿਤੀ
ਵਿਚ ਗਲੀ ਬਾਜ਼ਾਰਾਂ ਦੇ ਮਾਰ ਮੱਚੀ ਉਤੇ ਲੋਥ ਤੇ ਲੋਥ ਚੜ੍ਹਾ ਦਿਤੀ
ਖੂਨੀ ਨਾਲੀਆਂ ਦੇ ਵਿਚ ਵੱਗ ਟੁਰਿਆ ਤੇ ਕਿਆਮਤ ਕਰ ਬਰਪਾ ਦਿਤੀ
ਭਾਂਜ ਪੈ ਗਈ ਸ਼ਹਿਰ ਦੇ ਵਿਚ ਸਾਰੇ ਅੱਗ ਸੈਂਕੜੇ ਥਾਵਾਂ ਨੂੰ ਲਾ ਦਿੱਤੀ
ਦਿੱਲੀ ਵਾਂਗ ਬਹਿਸ਼ਤ ਦੇ ਵੱਸਦੀ ਸੀ ਉਹ ਕਰ ਵੈਰਾਨ ਦਿਖਾ ਦਿੱਤੀ
ਥਾਂ ਥਾਂ ਉਤੇ ਲੋਥਾਂ ਰੁਲ ਰਹੀਆਂ ਹੋਲੀ ਖੂਨ ਦੀ ਖੇਡ ਵਿਖਾ ਦਿੱਤੀ
ਵਿਚ ਗਲੀ ਬਾਜ਼ਾਰਾਂ ਦੇ ਪੈਣ ਚੀਕਾਂ ਸਾਰੀ ਖਲਕਤ ਮਾਰ ਰੁਵਾ ਦਿੱਤੀ
ਤੌਬਾ ਤੌਬ ਪਈ ਹੋਵੇ ਚਹੁੰ ਪਾਸੀਂ ਮਾਰ ਦੁਨੀਆਂ ਮੌਤ ਖਪਾ ਦਿੱਤੀ
ਹੱਦ ਹੋ ਗਈ ਵੇਖ ਕਰਤਾਰ ਸਿੰਘਾ ਕਲਾ ਹੋਣੀ ਨੇ ਕੀਹ ਵਰਤਾ ਦਿੱਤੀ

ਵਾਕ ਕਵੀ

ਦੋ ਪਹਿਰ ਮੱਚੀ ਮਾਰ ਵਿਚ ਦਿੱਲੀ ਹੋ ਲਹੂ ਹੋ ਮਿੱਝ ਦੇ ਘਾਨ ਗਏ
ਬੇ ਸ਼ੁਮਾਰ ਲੋਥਾਂ ਪਈਆਂ ਨਜ਼ਰ ਆਵਣ ਬੇ ਸ਼ੁਮਾਰ ਹੋ ਬੇ ਨਸ਼ਾਨ ਗਏ
ਧੂਆਂ ਧਾਰ ਦਿੱਲੀ ਸਾਰੀ ਹੋਇ ਰਹੀ ਹੋ ਗਲੀ ਬਾਜ਼ਾਰ ਵੈਰਾਨ ਗਏ
ਨਾਦਰ ਸ਼ਾਹ ਦੀ ਦੇਣ ਦੁਹਾਈ ਲਗੇ ਸਾਰੇ ਮੁਰਦੇ ਹੋ ਬੇ ਪਰਾਨ ਗਏ

ਡਰਦਾ ਕੋਈ ਨ ਆਖਦਾ ਬਾਦਸ਼ਾਹ ਨੂੰ ਗਾਜ਼ੀ ਪਾਜ਼ੀ ਹੋ ਜਿੰਦਾ ਛੁਪਾਨ ਪਏ
ਕੌਣ ਕਿਸੇ ਦੀ ਸੁਣੇ ਕਰਤਾਰ ਸਿੰਘਾ ਕਹਿਰ ਵਰਤਿਆ ਹੋ ਨੁਕਸਾਨ ਗਏ

ਆਸਫ ਜਾਹ

ਆਸਫ ਜਾਹ ਲੈਕੇ ਬਾਦਸ਼ਾਹ ਤਾਈਂ ਨਾਦਰਸ਼ਾਹ ਨੂੰ ਸੀਸ ਝੁਕਾਇਆ ਸੀ
ਮੂੰਹੋਂ ਬੋਲ ਨ ਸਕਦਾ ਕੋਈ ਡਰਦਾ ਰੋਇ ਰੋਇ ਕੇ ਹਾਲ ਸੁਣਾਇਆ ਸੀ
ਨਾਦਰ ਵੇਖਕੇ ਆਸਫ ਜਾਹ ਵਲੇ 'ਚਿਹ ਮੇ ਖਾਹੀ' ਇਸਤਰਾਂ ਫੁਰਮਾਇਆ ਸੀ
ਦਸ ਬੁਢੇ ਵਜ਼ੀਰ ਤੂੰ ਚਾਹੁੰਦਾ ਕੀਹ ? ਨਾਦ੍ਰ ਫਾਰਸੀ ਵਿਚ ਅਲਾਇਆ ਸੀ
ਆਸਫ ਜਾਹ ਅਗੋਂ ਵਿਚ ਫਾਰਸੀ ਦੇ ਹਥ ਜੋੜ ਕੇ ਹਾਲ ਜਤਾਇਆ ਸੀ

ਕਸ ਨਮਾਂਦ ਕਿ ਦਿਗਰ ਬਤੇਗੇ ਨਾਜ ਕੁਸ਼ੀ
ਮਗਰ ਕਿ ਜ਼ਿੰਦਾ ਕੁਨੀ ਖਲਕ ਰਾਓ ਬਾਜ਼ ਕੁਸ਼ੀ

ਹੋਰ ਆਦਮੀ ਰਿਹਾ ਨਹੀਂ ਕੋਈ ਬਾਕੀ ਮਾਰੇ ਤੇਗ ਦੇ ਨਾਲ ਬਤਾਯਾ ਸੀ
ਹਾਂ ਮੋਇਆ ਦੇ ਤਈਂ ਜਵਾਲ ਕਰ ਕੇ ਫੇਰ ਮੁੜਕੇ ਮਾਰ ਲਖਾਯਾ ਸੀ
ਇਹ ਗੱਲ ਸੁਣਕੇ ਕਰਤਾਰ ਸਿੰਘਾ ਨਾਦਰ ਸ਼ਾਹ ਨਰਮੀ ਵਿਚ ਆਯਾ ਸੀ

ਨਾਦਰ ਸ਼ਾਹ ਨੇ ਕਤਲ ਆਮ ਬੰਦ ਕਰਨ ਦਾ ਇਸ਼ਾਰਾ ਕਰਨਾ

ਨਾਦ੍ਰਸ਼ਾਹ ਦਾ ਦਿਲ ਕੁਝ ਨਰਮ ਹੋਯਾ ਅੱਖਾਂ ਨੀਵੀਆਂ ਹੋ ਸ਼ਰਮਸਾਰ ਕਰਦਾ
'ਬਰੀਸੇ ਸੁਫੈਦਤ ਬਖਸ਼ੀਦਮ' ਨਾਦਰ ਮੁਖ ਥੀਂ ਲਫਜ਼ ਉਚਾਰ ਕਰਦਾ
ਚਿੱਟੀ ਦਾਹੜੀ ਤੇਰੀ ਵੇਖ ਬਖਸ਼ ਦੇਂਦਾ ਇਹ ਆਖ ਮਜਾਨ ਤਲਵਾਰ ਕਰਦਾ
ਬੜਾ ਗੁਜ਼ਰਿਆ *ਕਹਿਰ ਕਰਤਾਰ ਸਿੰਘਾ ਫੇਰ ਖਲਕ ਤੇ ਰਹਿਮ ਕ੍ਰਤਾਰ ਕਰਦਾ

ਕਤਲਿ ਆਮ ਬੰਦ ਹੋਣਾ

ਵਾਹ ਸ਼ਾਹ ਨਾਦਰ ਤੇਰਾ ਧਮੂੰਆਂ ਭਾਰੀ ਕੀਤੀ ਜਦੋਂ ਤਲਵਾਰ ਮਿਆਨ ਭਾਈ
ਜਿਥੇ ਹੈਸਨ ਹਥ ਦੁਰਾਨੀਆਂ ਦੇ ਓਥੇ ਠਹਿਰ ਗਏ ਕਰੋ ਧਿਆਨ ਭਾਈ
ਝੱਟ ਹੁਕਮ ਫਿਰਿਆ ਸਾਰੇ ਸ਼ਹਿਰ ਅੰਦ੍ਰ ਬਾਦਸਾਹ ਦਾ ਹੋਯਾ ਫੁਰਮਾਨ ਭਾਈ
ਕਤਲਿ ਆਮ ਗਈ ਬੰਦ ਹੋ ਸਾਰੀ ਤੇਗਾਂ ਪਈਆਂ ਮਿਆਨ ਪਛਾਨ ਭਾਈ

---

†ਲਤੀਫ ਨੇ ਇਸ ਕਹਿਰ ਦਾ ਕਾਰਨ ਇਉਂ ਲਿਖਿਆ ਹੈ—ਲੜਾਈ ਤੋਂ ਉਪਰੰਭ ਬਾਦਸ਼ਾਹ ਤੇ ਨਾਰਦ ਦੋਵੇਂ ਖੁਸ਼ੀ ੨ ਕਿਲੇ ਵਿਚ ਹਸਦੇ ਖੇਡਦੇ ਰਹੇ ਪਰੰਤੂ ਅਗਲੇ ਦਿਨ ਸਵੇਰੇ ਜਦੋਂ ਨਾਦਰ ਬਾਹਰ ਸੈਰ ਨੂੰ ਨਿਕਲਿਆ ਤਦ ਅਚਾਨਕ ਕਿਸੇ ਨੇ ਗੋਲੀ ਚਲਾ ਦਿਤੀ ਜੋ ਨਾਦਰ ਦੇ ਨਾਲ ਦੇ ਇਕ ਆਦਮੀ ਨੂੰ ਮਾਰ ਗਈ। ਇਹ ਵੇਖ ਨਾਦਰ ਸ਼ਾਹ ਨੇ ਕਤਲਿ ਆਮ ਦਾ ਹੁਕਮ ਦੇ ਦਿਤਾ ਜੋ ਵਾਹੇ ਚੜ੍ਹਿਆ ਸਭ ਨੂੰ ਤਲਵਾਰ ਦੇ ਘਾਟ ਉਤਾਰਿਆ ਗਿਆ। ੧ ਲਖ ੫੦ ਹਜ਼ਾਰ ਮੌਤ ਹੋਈ।

ਵਿਚ ਸ਼ਹਿਰ ਸਾਰੇ ਅਮਨ ਫੇਰ ਹੋਯਾ ਟਲੀ ਕਹਿਰ ਦੀ ਘੜੀ ਸਿਆਨ ਭਾਈ
ਦੋ ਪਹਿਰ ਪੂਰੇ ਤਲਵਾਰ ਚਲੀ ਦਿੱਲੀ ਹੋ ਗਈ ਸਾਰੀ ਵੈਰਾਨ ਭਾਈ
ਮੁਰਦੇ ਗਲੀ ਬਾਜ਼ਾਰਾਂ ਦੇ ਵਿਚ ਰੁਲੇ ਸੜ ਖੇਹ ਹੋ ਗਏ ਮਕਾਨ ਭਾਈ
ਪਿਆ ਵਾਉ ਵੰਜਰ ਵਿਚ ਗਲੀਆਂ ਦੇ ਆਪੋ ਆਪਣੇ ਮੋਇ ਪਛਾਨ ਭਾਈ
ਜੀਊਂਦੇ ਮੋਯਾਂ ਨਾਲੋਂ ਬਹੁਤੇ ਦੁਖੀ ਹੋਏ ਮਿਟ ਗਏ ਬਹੁਤੇ ਖਾਨਦਾਨ ਭਾਈ
ਇਕ ਲੱਖ ਪੰਜਾਹ ਹਜ਼ਾਰ ਸਾਰਾ ਗਿਆ ਮਾਰਿਆ ਸੀ ਇਨਸਾਨ ਭਾਈ
ਦਿੱਲੀ ਹੋਈ ਢਿਲੀ ਖੋਲੇ ਨਜਰ ਆਵਣ ਲੋਕ ਦੁਖਾਂ ਦੇ ਹੰਝੂ ਵਗਾਨ ਭਾਈ
ਨਾਦਰਸ਼ਾਹੀ ਵਰਤੀ ਕਰਤਾਰਸਿੰਘਾ ਸੁਣਿਆਗਿਆ ਸੀ ਵਿਚ ਜਹਾਨ ਭਾਈ

### ਦਿਲੀ ਵਿਚ ਲੁਟ

ਕਤਲ ਆਮ ਹੋ ਗਈ ਬੰਦ ਹੋ ਭਾਵੇਂ ਨਾਦਰ ਲੁਟ ਨ ਬੰਦ ਕਰਾਈ ਸੀ ਜੀ
ਉਹ ਤਾਂ ਆਯਾਹੈਸੀ ਦੌਲਤਲੈਣਕਾਰਨ ਓਹਦੀਰਬਮੁਰਾਦਪੁਚਾਈ ਸੀ ਜੀ
ਕਜ਼ਲਬਾਸ਼ ਦੁਰਾਨੀਆਂ ਸ਼ਹਿਰ ਅੰਦ੍ਰ ਜਾਰੀ ਲੁਟ ਰੱਖੀ ਨ ਹਟਾਈ ਸੀ ਜੀ
ਫੋਲਫਾਲ ਕੱਢੀ ਦੌਲਤ ਘਰਾਂ ਵਿਚੋਂ ਛਡੀ ਕਿਸੇ ਦੇ ਪਾਸ ਨ ਪਾਈ ਸੀ ਜੀ
ਵਡੇਖਾਨਾਂ ਗਮੀਰਾਂ ਨੂੰ ਚੌਂਭੜਾ ਦੇਇ ਦਬੀ ਹੋਈ ਦੌਲਤ ਕਢਵਾਈ ਸੀ ਜੀ
ਜ਼ਰ ਜੇਵਰ ਕਪੜਾ ਸੋਨਾ ਚਾਂਦੀ ਕਿਸੇ ਪਾਸ ਨਾ ਛੱਡਣੀ ਚਾਹੀ ਸੀ ਜੀ
ਸ਼ਾਨ ਦਿਲੀ ਦਾ ਸਾਰਾ ਗਵਾਇ ਦਿਤਾ ਡਾਢੀ ਕਰ ਕੰਗਾਲ ਬੈਠਾਈ ਸੀ ਜੀ
ਸ਼ਾਹੀਮਹਿਲਾਂ ਤੇ ਸ਼ਾਹੀਖਜਾਨੇਅੰਦ੍ਰ ਨਾਦਰ ਆਪ ਤਲਾਸ਼ੀ ਕਰਾਈ ਸੀ ਜੀ
ਜ਼ੇਵਰ ਬੇਗਮਾਂ ਦੇ ਹੋਰ ਹੀਰਾ ਮੋਤੀ ਖੋਹ ਖਿੰਜ ਕੇ ਅੰਤ ਦਿਖਾਈ ਸੀ ਜੀ
ਚੰਗੀ ਚੀਜ਼ ਜੋ ਸੀ ਸਾਰੀ ਸਾਂਭ ਲਈ ਭਾਰੀ ਹੰਝੂ ਬਹਾਰੀ ਫਿਰਾਈ ਸੀ ਜੀ
ਬਾਦਸ਼ਾਹ ਨੂੰ ਕਰ ਕੰਗਾਲ ਦਿਤਾ ਰੱਤ ਓਸਦੀ ਸਾਰੀ ਚੁਵਾਈ ਸੀ ਜੀ
ਮਥਰਾਤੱਕ ਸਭਦੇਸ ਕਰਤਾਰਸਿੰਘਾ ਨਾਦਰ ਲੁਟਿਆ ਫੇਰੀ ਦੁਹਾਈ ਸੀ ਜੀ

### ਸਿੰਘਾਂ ਦੀਆਂ ਖੁਸ਼ੀਆਂ

ਛਿੱਕਾ ਟੁਟਿਆ ਤੇ ਬਿਲੀ ਦੇ ਭਾਗਾਂ ਨੂੰ ਆ ਸਿੰਘ ਚਾਰ ਚੁਫੇਰਿਓ ਧਾ ਆਏ
ਗਰਦੀ ਪਈ ਸ਼ਾਹੀ ਅੰਦਰ ਆਨ ਭਾਰੀ ਸਿੰਘ ਦੂਰਾਂ ਤੋਂ ਫਤਹ ਗਜਾ ਆਏ
ਸਾਰੇ ਵਿਚ ਪੰਜਾਬ ਦੇ ਫੈਲ ਗਏ ਛੋਟੇ ਛੋਟੇ ਜੱਥੇ ਕਈ ਬਣਾ ਆਏ
ਹਾਕਮ ਜਿੰਦਾਂ ਛੁਪਾ ਕੇ ਬੈਠ ਗਏ ਸਿੰਘ ਬਦਲੇ ਲੈਣ ਉਮਾਹ ਆਏ
ਗਰਦੀ ਖਾਨਾਂ ਅਮੀਰਾਂ ਦੇ ਘਰੀਂ ਪਾਈ ਤੇਗਾਂ ਤਿੱਖੀਆਂ ਖੂਬ ਕਰਾ ਆਏ

ਹੋ ਬੇ ਖਤਰ ਫਿਰ ਗਏ ਕਰਤਾਰ ਸਿੰਘਾ ਵਾਂਗ ਘਟਾਂ ਦੇ ਦੇਸ ਤੇ ਛਾ ਆਏ

ਸਿੰਘਾਂ ਦੇ ਕਾਰੇ

ਮਿਲ ਵੇਲਾ ਗਿਆ ਚੰਗਾ ਖਾਲਸੇ ਨੂੰ ਮਾਰ ਵੈਰੀਆਂ ਤਈ ਤਬਾਹ ਕੀਤਾ
ਲਏ ਬਦਲੇ ਖਾਨਾਂ ਅਮੀਰਾਂ ਪਾਸੋਂ ਹੱਥੋ ਹੱਥੀ ਹੁਧਾਰ ਸਫਾ ਕੀਤਾ
ਮਾਰੇ ਮੁਖਬਰ ਚੁਣ ਕੇ ਦੇਸ ਵਿਚੋਂ ਬੇਈਮਾਨਾਂ ਤਈਂ ਇਕ ਦਾ ਕੀਤਾ
ਬੁਰੇ ਹਾਲ ਮਾਰੇ ਭਾਰੇ ਚੰਦਰੇ ਜੋ ਕੂਚ ਉਹਨਾਂ ਦਾ ਡੇਰਾ ਉਠਾ ਕੀਤਾ
ਬੱਚੇ ਬੱਚੀਆਂ ਸਿੰਘਾਂ ਦੇ ਜਿਨ੍ਹਾਂ ਮਾਰੇ ਸੌਦਾ ਉਹਨਾਂ ਦਾ ਸਸਤੇ ਭਾ ਕੀਤਾ
ਦਿਤੀ ਲੁਟ ਮਚਾ ਕਰਤਾਰ ਸਿੰਘਾ ਦੌਰਾ ਦੇਸ ਦਾ ਵੱਜ ਵਜਾ ਕੀਤਾ

ਸਿੰਘਾਂ ਨੇ ਨਾਦਰ ਸ਼ਾਹ ਦਾ ਅਸਬਾਬ ਲੁਟਣਾ

ਨਾਦ੍ਰ ਲੁਟਦਾ ਦਿੱਲੀਓਂ ਮਾਲ ਜੇਹੜਾ ਨਾਲੋ ਨਾਲ ਹੀ ਲੱਦ ਚਲਾਈ ਜਾਂਦਾ
ਗੱਡੇ ਊਠ ਤੇ ਖੱਚਰਾਂ ਲੱਦ ਘੋੜੇ ਹੌਲੀ ਹੌਲੀ ਸਭ ਰਵਾਂ ਕਰਾਈ ਜਾਂਦਾ
ਸਿੰਘ ਸੜਕ ਤੇ ਫੈਲ ਗਏ ਦੋਹੀਂ ਪਾਸੀਂ ਆਣ ਰੱਬ ਸਬੱਬ ਬਣਾਈ ਜਾਂਦਾ
ਥੋਹੜੀ ਫੌਜ ਦੁਰਾਨੀਆਂ ਨਾਲ ਹੁੰਦੀ ਖੁਰਾ ਪੰਥ ਭੀ ਪਿਛੇ ਦਬਾਈ ਜਾਂਦਾ
ਛਾਪੇ ਮਾਰਦੇ ਰਾਤ ਬਰਾਤ ਆ ਕੇ ਲੈ ਜਾਂਦੇ ਜੋ ਰੱਬ ਦੁਵਾਈ ਜਾਂਦਾ
ਪੈਂਦੇ ਚੋਰਾਂ ਨੂੰ ਮੋਰ ਕਰਤਾਰ ਸਿੰਘਾ ਪੰਥ ਏਸੇ ਤਰ੍ਹਾਂ ਕਰਜ਼ ਲਾਹੀ ਜਾਂਦਾ

ਤਥਾ

ਦੇਸ ਜਿੰਨਾਂ ਸਰਹੰਦ ਲਾਹੌਰ ਵਿਚਲਾ ਫੈਲੇ ਸਿੰਘ ਖਰੂਦ ਮਚਾਵੰਦੇ ਨੇ
ਆਉਂਦਾ ਦਿੱਲੀਓਂ ਜੋ ਅਸਬਾਬ ਟੁਰਿਆ ਬਦੋਬਦੀ ਉਹ ਖੋਹ ਲੈ ਜਾਵੰਦੇ ਨੇ
ਕੋਈ ਭਾਰ ਬਰਦਾਰੀ ਸਬੂਤ ਸਾਰੀ ਲੰਘਣ ਦੇਂਵਦੇ ਨ ਲੁਟਾਂ ਪਾਵੰਦੇ ਨੇ
ਕਜ਼ਲਬਾਸ਼ ਦੁਰਾਨੀਆਂ ਗਿਰਜਿਆਂ ਨੂੰ ਜਿਥੇ ਅੜਨ ਚੰਗੇ ਹਥ ਲਾਵੰਦੇ ਨੇ
ਨਾਦਰ ਦੇਸ ਨੂੰ ਲੁਟਦਾ ਜ਼ੋਰ ਕਰਕੇ ਸਿੰਘ ਓਸਦਾ ਮਾਲ ਲੁਟਾਵੰਦੇ ਨੇ
ਸ਼ੇਰ ਬੱਬਰ ਦੀ ਦਾੜ੍ਹੋਂ ਕਰਤਾਰ ਸਿੰਘਾ ਮਾਸ ਕੱਢ ਕੇ ਸਿੰਘ ਦਿਖਾਵੰਦੇ ਨੇ

ਨਾਦਰ ਸ਼ਾਹ ਦੀ ਦਿੱਲੀਓਂ ਰਵਾਨਗੀ

ਨਾਦਰ ਰਿਹਾ ਅਠਵੰਜਾ ਦਿਨ ਦਿਲੀ ਵਡੇ ਜਸ਼ਨ ਤੇ ਰੰਗ ਉਡਾਇ ਉਸਨੇ
ਦੂਰ ਦੂਰ ਤੋੜੀ ਧਨੀ ਵੱਸਦੇ ਜੋ ਫੌਜ ਆਪਣੀ ਤੋਂ ਲੁਟਵਾਇ ਉਸਨੇ
ਓਹ ਭੁਖੇ ਪਹਾੜਾਂ ਦੇ ਰਹਿਣ ਵਾਲੇ ਨਾਲ ਦੌਲਤਾਂ ਦੇ ਰਜਵਾਇ ਉਸਨੇ
ਬਾਦਸ਼ਾਹ ਦੇ ਸਣੇ ਅਮੀਰ ਜਿੰਨੇ ਸਾਰੇ ਖਾਕ ਦੇ ਨਾਲ ਰਲਾਇ ਉਸਨੇ
ਮਾਹ ਵਸਾਖ ਸਤਾਰਾਂ ਸੌ ਸਤਾਨਵੇਂ ਨੂੰ ਸਭ ਮਾਲ ਅਸਬਾਬ ਬਨ੍ਹਾਇ ਉਸਨੇ

ਲਿਆ [1]ਤੀਹ ਕ੍ਰੋੜ ਦਾ ਮਾਲ ਸਾਰਾ ਹੂੰਝੇ ਸ਼ਾਹੀ ਦੇ ਵਿਚ ਫਿਰਾਇ ਉਸਨੇ
ਸ਼ਾਹਜਹਾਨ ਦਾ [2]ਤਖਤਾ ਤਾਊਸ ਲਿਆ [3]ਲਾਲ ਦੋਬੇਕੀਮਤੀ ਚਾਇ ਉਸਨੇ
[4]ਸ਼ਾਹਿ ਨਕੁਰਮੱਛੀ ਬੜੀ ਕੀਮਤੀ ਸੀ ਬੇਮਿਸਾਲ [5]ਮਾਲਾਲਈ ਪਾਇ ਉਸਨੇ
ਹੀਰਾ ਹੈਸੀ [6]ਗੁਲਾਬ ਦੇ ਰੰਗ ਦਾ ਜੋ [7]ਮੋਤੀ ਆਂਡੇ ਜਿੱਡੇ ਦੋ ਉਠਾਇ ਉਸਨੇ
[8]ਕੋਹੇਨੂਰ ਹੀਰਾ ਕੈਰੋਂ ਪਾਂਡਵਾਂ ਦਾ ਘੋੜੇ ਦੋ ਦਰਜਾਈ ਚਲਾਇ ਉਸਨੇ

---

੧ਲਤੀਫ ਲਿਖਦਾ ਹੈ ਕਿ ਹੀਰਿਆਂ, ਪੰਨਯਾਂ, ਜਵਾਹਰਾਤਾਂ ਤੋਂ ਇਲਾਵਾ ਅੱਠ ਕ੍ਰੋੜ ਤੋਂ ਲੈਕੇ ਤੀਹ ਕ੍ਰੋੜ ਤਕ ਨਕਦੀ ਦਿਲੀ ਵਿਚੋਂ ਨਾਦਰ ਦੇ ਹਥ ਆਈ। ਹਾਥੀ ਘੋੜੇ ਊਠ ਆਦਿਕ ਬੇਅੰਤ ਨਾਲ ਲੈ ਗਿਆ ਪਰੰਤੂ ਫਰਾਸਰ ਏਦੂੰ ਭੀ ਜ਼ਿਆਦਾ ਤਫਸੀਲ ਦੇਂਦਾ ਹੈ। ਲਿਖਦਾ ਹੈ ਕਿ ਹੀਰੇ ਮੋਤੀ, ਪੰਨੇ ਜਵਾਹਿਰਾਤ ਸਣੇ ਸਾਰਾ ਮਾਲ ੭੦ ਕ੍ਰੋੜ ਦਾ ਸੀ ੧੦ ਕ੍ਰੋੜ ਦਾ ਮਾਲ ਸਿਪਾਹੀਆਂ ਅਤੇ ਅਫਸਰਾਂ ਨੇ ਲੁਟਿਆ, ਇਸ ਤੋਂ ਇਲਾਵਾ ੧ ਹਜ਼ਾਰ ਹਾਥੀ ੭ ਹਜ਼ਾਰ ਘੋੜੇ, ੧੦ ਹਜ਼ਾਰ ਊਠ ਸੋ ਖੁਸਰਾ, ੧੩੦ ਲਿਖਾਰੀ, ੨੦੦ ਲੁਹਾਰ, ੩੦੦ ਰਾਜ, ੧੦੦ ਪਥਰ ਘਾੜਾ ਅਤੇ ੨੦੦ ਤਰਖਾਣ ਜਾਂਦਾ ਹੋਇਆ ਨਾਦਰ ਨਾਲ ਲੈ ਗਿਆ।

੨ਤਖਤਿ ਤਾਊਸ ਦੀ ਕੀਮਤ ੭ ਕ੍ਰੋੜ ਤੇ ਦਸ ਲਖ ਸੀ।

੩ਦਿਹ ਉਹ ਜੋੜੀ ਲਾਲਾਂ ਦੀ ਸੀ ਜਿਸ ਦੀ ਰੋਸ਼ਨੀ ਨਾਲ ਬਾਦਸ਼ਾਹ ਰਾਤ ਵਿਖੇ ਕੁਰਾਨ ਪੜ੍ਹਿਆ ਕਰਦਾ ਸੀ। ਹੀਰੇ ਦੀ ਚਮਕ ਹੋ ਸਕਦੀ ਹੈ ਲਾਲ ਦੀ ਨਹੀਂ। ਕਰਤਾ—

੪ਸ਼ਾਹਿ ਨਕੂਰ ਇਕ ਬੜੀ ਹੀ ਬੇ ਕੀਮਤੀ ਮੱਛੀ ਸੀ।

੫ਇਸ ਐਨ ਚੈਨ ਦੀ ਮਾਲਾ ਦਾ ਬੜਾ ਹੀ ਅਸਚਰਜ ਗੁਣ ਦਸਿਆ ਹੈ ਕਿ ਇਸਦੇ ਮਣਕਿਆਂ ਨੂੰ ਅੱਖਾਂ ਨਾਲ ਛੁਹਾਉਣ ਕਰਕੇ ਸਭ ਤਰਾਂ ਦੇ ਰੋਗ ਜਾਂਦੇ ਰਹਿੰਦੇ ਸਨ।

੬ਇਹ ਗੁਲਾਬੀ ਹੀਰਾ ਵਜ਼ਨ ਵਿਚ ੩੨ ਮਾਸੇ ੩ ਰੱਤੀ ਸੀ, ਜਿਸ ਮਕਾਨ ਵਿਖੇ ਇਹ ਰਖਿਆ ਹੋਇਆ ਹੁੰਦਾ ਸੀ ਓਹ ਮਕਾਨ ਗੁਲਾਬੀ ਹੀ ਗੁਲਾਬੀ ਦਿਖਾਈ ਦਿੰਦਾ ਸੀ।

੭ਇਹ ਮੋਤੀ ਆਂਡੇ ਦੇ ਅਕਾਰ ਜਿੱਨੇ ਸਨ ਜਿਹਨਾਂ ਦੇ ਨਾਲਦੇ ਕਿਹਾ ਜਾਂਦਾ ਹੈ ਕਿ ਹੋਰ ਕਿਤੇ ਭੀ ਨਹੀਂ ਸਨ।

੮ਕੋਹਨੂਰ—ਇਸ ਹੀਰੇ ਦਾ ਇਤਿਹਾਸ ਮਹਾਂਭਾਰਤ ਦੇ ਜ਼ਮਾਨੇ ਤੋਂ ਤੁਰਦਾ ਹੈ। ਯਸੂ ਦੇ ਜਨਮ ਤੋਂ ਤਿੰਨ ਹਜ਼ਾਰ ਬਰਸ ਪਹਿਲਾਂ ਇਹ ਹੀਰਾ ਅੰਗਾ ਦੇ ਰਾਜੇ ਕਾਮਾ ਦੇ ਪਾਸ ਸੀ ਬੜੇ ਚਿਰ ਪਿਛੋਂ ਬਿਕ੍ਰਮਾਜੀਤ ਰਾਜਾ ਗਵਾਲੀਅਰ, ਦੇ ਪਾਸ ਆਯਾ। ਬਾਬਰ ਲਿਖਦਾ ਹੈ ਕਿ ਗਵਾਲੀਅਰ ਦਾ ਰਾਜਾ ਪਾਣੀਪਤ ਦੀ ਲੜਾਈ ਵਿਚ ੫੨੬ ਈ: ਨੂੰ ਮਾਰਿਆ ਗਿਆ ਸੀ ਤਦ ਇਹ ਹੀਰਾ ਹਮਾਯੂੰ ਦੇ ਪਾਸ ਆ ਗਿਆ, ਇਸਦਾ ਮੁਲ ਸਾਰੀ ਦੁਨੀਆਂ ਦੇ ੧ ਦਿਨ ਦੇ ਅਧੇ ਖਰਚ ਦੇ ਬਰਾਬਰ ਹੈ ਅਤੇ ਵਜ਼ਨ ੩੧੦ ਰੱਤੀਆਂ ਹੈ। ਬਾਬਰ ਦੇ ਆਉਣ ਤੇ ਹਮਾਯੂੰ ਨੇ ਇਹ ਹੀਰਾ ਤੋਹਫੇ ਦੇ ਥਾਂ ਓਸਨੂੰ ਦਿਤਾ, ਆਖਰ ਜਦੋਂ ੧੭੩੯ਈਸਵੀ ਨੂੰ ਨਾਦਰ ਨੇ ਦਿਲੀ ਲੁਟੀ ਤਦ ਮੁਹੰਮਦ ਸ਼ਾਹ ਰੰਗੀਲੇ ਪਾਸੋਂ ਇਹ ਹੀਰਾ ਭੀ ਲਿਆ ਗਿਆ। ਨਾਦਰ ਤੋਂ ਪਿਛੋਂ ਇਹ ਹੀਰਾ ਉਸਦੇ ਭਤੀਜੇ ਅਲੀ ਕੁਲੀ ਦੇ ਹਥ ਆਇਆ, ਫੇਰ ਨਾਦਰ ਦੇ ਪੋਤਰੇ ਮਿਰਜ਼ਾ ਸ਼ਾਹਿ ਰੁਖ ਦੀ ਵਿਰਾਸਤ ਬਣਯਾ, ਸ਼ਾਹਰੁਖ(ਖਲੀ ਕੁਲੀ ਦਾ ਪੁਤ੍ਰ) ਇਸ ਹੀਰੇ ਨੂੰ ਲੈ ਕੇ ਮੁਰਗਾਬ ਵਿਚ ਚਲਾ ਗਿਆ ਓਥੋਂ ਇਹ ਹੀਰਾ ਧਕੇ ਧੋੜੇ ਖਾਂਦਾ ਅਹਿਮਦ ਸ਼ਾਹ ਨੂੰ ਮਿਲ ਗਿਆ। ਇਸਦੀ ਮੌਤ ਪਿਛੋਂ ਤੈਮੂਰ ਦੇ ਸਪੁਰਦ ਹੋਯਾ ਅਤੇ ਆਖਰਕਾਰ (ਬਾਕੀ ਅਗੇ)

ਹਾਥੀ ਲਏ ਸੁਵਰਨ ਦੇ ਸਾਜ਼ ਖਾਕੇ ਗਹਿਣੇ ਬੇਗਮਾਂ ਦੇ ਸਾਰੇ ਲਾਹਿ ਉਸਨੇ
ਚੰਗੀ ਚੀਜ਼ ਨ ਦਿਲੀ ਦੇ ਵਿਚ ਛਡੀ ਚੰਗੇ ਮੁਗਲਾਂ ਨੂੰ ਹਥ ਲਾਇ ਉਸਨੇ
ਮੁੰਡੇ ਕੁੜੀਆਂ ਔਰਤਾਂ ਕੈਦ ਕਰਕੇ ਪੰਜਾਹ ਹਜ਼ਾਰ ਕਰੀਬ ਗਿਣਾਇ ਉਸਨੇ
ਦਿਲੀ ਕਰ ਬਰਬਾਦ ਕਰਤਾਰਸਿੰਘਾ ਮੋੜੇ ਫੇਰ ਪਿਛਾਂਹ ਨੂੰ ਪਾਇ ਉਸਨੇ

ਵਾਕ ਕਵੀ

ਦਿਲੀ ਕਰ ਬਰਬ ਦ ਤੇ ਸ਼ਾਹੀ ਦਿੱਲੀ ਮੋੜਾ ਨਾਦਰਸ਼ਾਹ ਨੇ ਪਾਯਾ ਏ
ਮੁੜਿਆ ਫੇਰ ਤੁਫਾਨ ਪਿਛਾਂਹ ਨੂੰ ਓਸ ਦੇਸ ਵਿਚ ਅਧਮੂਲ ਮਚਾਯਾ ਏ
ਫੌਜਾਂ ਕਰਦੀਆਂ ਦੇਸ਼ ਤਬਾਹ ਆਵਣ ਜੋ ਜੀਅ ਕੀਤਾ ਸੋ ਉਠਾਯਾ ਏ
ਮੁੰਡਾ ਕੁੜੀ ਨਾ ਛਡਿਆ ਵਿਚ ਰਾਹਾਂ ਵਿਚ ਦੇਸ ਦੇ ਕਹਿਰ ਵਰਤਾਯਾ ਏ
ਚੁਲੀ ਲਾਮ ਡੋਰੀ ਨਾਦਰ ਸ਼ਾਹੀ ਵਾਲੀ ਘਟਾ ਉਤੇ ਅਸਮਾਨ ਦੇ ਛਾਯਾ ਏ
ਬੰਦਾਂ ਰੋਂਦੀਆਂ ਜਾਣ ਕਰਤਾਰਸਿੰਘਾ ਕਿਸੇ ਓਹਨਾਂ ਨੂੰ ਨਾਹਿੰ ਛੁਡਾਯਾ ਏ

ਸਿੰਘਾਂ ਦੀਆਂ ਦਲੇਰੀਆਂ

ਸਿੰਘ ਰਾਹ ਮੱਲੀ ਬੈਠੇ ਤਾਕ ਅੰਦਰ ਬਾਦਸ਼ਾਹ ਦੀ ਗੈਲ ਦਬਾ ਜਾਂਦੇ
ਫੈਲ ਰਹੇ ਸਨ ਸੜਕ ਦੀ ਦੋਹੀਂ ਪਾਸੀ ਦੂਰ ਦੂਰ ਹਟ ਤਾਕ ਲਗਾ ਜਾਂਦੇ
ਕਹਿੰਦੇ ਜਾਣ ਨ ਦੇਵਣਾ ਮਾਲ ਏਨਾਂ ਵਾਗਾਂ ਲਸ਼ਕਰਾਂ ਪਿਛੇ ਉਠਾ ਜਾਂਦੇ
ਬੰਦਾਂ ਰੋਂਦੀਆਂ ਸੁਣਕੇ ਚੜ੍ਹਨ ਗੁਸੇ ਇਹ ਗੁਡਾਣੀਆਂ ਪੱਕ ਪਕਾ ਜਾਂਦੇ
ਦਸ ਕੋਹ ਅਗੇ ਦਸ ਕੋਹ ਪਿਛੇ ਜਦੋਂ ਦਾਅ ਲਗੇ ਹੱਥ ਲਾ ਜਾਂਦੇ
ਧਾੜੇ ਮਾਰਦੇ ਜਾਂਦੇ ਸਾਮਾਨ ਉਤੇ ਜੋ ਲੱਭਦੇ ਲੈ ਕੇ ਧਾ ਜਾਂਦੇ
ਜੋ ਹੱਥ ਲੱਗੇ ਵਿਚ ਜੰਗਲਾਂ ਦੇ ਹੇਠ ਜ਼ਿਮੀ ਦੇ ਰੱਖ ਰਖਾ ਜਾਂਦੇ

---

--ਸ਼ਾਹ ਜ਼ਮਾਨ ਬਾਣੀ ਹੁੰਦਾ ਹੋਇਆ ਓਹਦੇ ਭਰਾ ਸ਼ਾਹ ਮਹਬੂਬ ਤੇ ਸ਼ਾਹਸ਼ੁਜਾਹ ਦੇ ਅੰਗਾਂ ਦਾ ਸ਼ਿੰਗਾਰ ਬਣਿਆ। ਆਨਰੇਬਲ ਮਾਊਂਟ ਸਟੂਅਰਟ ਐਲਫਿੰਨਸਟਨ ਲਿਖਦਾ ਹੈ ਕਿ ਮੈ ਪਸ਼ਾਵਰ ਵਿਖੇ ਸ਼ਾਹ ਸ਼ੁਜਾਹ ਨੂੰ ਮਿਲਿਆ ਸਾਂ ਓਦੋਂ ਇਹ ਹੀਰਾ ਸ਼ਾਹ ਨੇ ਆਪਣੇ ਬਾਜ਼ੂ ਤੇ ਬਹੱਟੇ ਵਾਂਗੂ ਪਹਿਨਿਆ ਹੋਇਆ ਸੀ। ੧੮੧੩ ਈਸਵੀ ਵਿਚ ਸ਼ਾਹ ਸ਼ੁਜਾਹ ਆਪਣੀ ਬੇਗਮ ਸਣੇ ਕਾਬਲੋਂ ਜਾਨ ਭਿਆਣਾਂ ਨੱਠਾ ਤੇ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦੀ ਸ਼ਰਨ ਲਾਹੌਰ ਵਿਖੇ) ਆ ਗਈ, ਤਦੋਂ ਬੈਰਨ ਚਾਰਲਸ ਹੂਗਲ ਦੀ ਲਿਖਤ ਅਨੁਸਾਰ ਸ਼ੇਰਿ ਪੰਜਾਬ ਨੇ ਇਹ ਹੀਰਾ ਇਕ ਲੱਖ ਤੀਹ ਹਜ਼ਾਰ ਰੁਪੱਯਾ ਨਕਦ ਦੇ ਕੇ ਸ਼ਾਹ ਸ਼ੁਜਾਹ ਪਾਸੋਂ ਮੁਲ ਲਿਆ ਸੀ (ਬਾਕੀ ਹਾਲ ਦੇਖਣ ਵਾਸਤੇ ਦੇਖੋ ਦਾਸ ਦਾ ਬਣਾਇਆ ਗ੍ਰੰਥ ਸਰਕਾਰ ਖਾਲਸਾ, ਜਿਸ ਵਿਚ ਮਹਾਰਾਜਾ ਰਣਜੀਤ ਸਿੰਘ ਜੀ ਦੇ ਰਾਜ ਪ੍ਰਬੰਧ ਦਾ ਸੰਪੂਰਨ ਬ੍ਰਿਤਾਂਤ ਦਰਜ ਹੈ)।

ਫੇਰ ਉੱਠ ਤੁਰਦੇ ਪਿਛੇ ਬਾਦਸ਼ਾਹ ਦੇ ਵਿਚ ਲਸ਼ਕਰਾਂ ਖੇਡ ਮਚਾ ਜਾਂਦੇ
ਬਾਦਸ਼ਾਹੀ ਫੌਜਾਂ ਜਦੋਂ ਪੈਣ ਪਿਛੇ ਵੱਲ ਜੰਗਲਾਂ ਘੋੜੇ ਦੁੜਾ ਜਾਂਦੇ
ਆਉਣ ਹੱਥ ਨ ਮੂਲੋਂ ਕਰਤਾਰ ਸਿੰਘਾ ਨਾਦਰਸ਼ਾਹ ਨੂੰ ਚਣੇ ਚਬਾ ਜਾਂਦੇ

ਤਥਾ

ਨਾਦਰਸ਼ਾਹ ਲਾਹੌਰ ਤੱਕ ਪਹੁੰਚਦੇ ਨੂੰ ਕਈ ਵਾਰ ਸਿੰਘਾਂ ਝੰਬ ਝਾੜ ਕੀਤੀ
ਲੁੱਟ ਪੁੱਟ ਲੈ ਗਏ ਮਾਰ ਕਈ ਵਾਰੀ ਛਾਪੇ ਮਾਰਕੇ ਫੌਜ ਖ਼ੁਵਾਰ ਕੀਤੀ
ਬੰਦਾਂ ਕਈ ਹਜ਼ਾਰ ਛੁਡਾਇ ਲਈਆਂ ਇਹ ਗੱਲ ਵਡੀ ਹਿੰਮਤਧਾਰ ਕੀਤੀ
ਪੇਸ਼ ਗਈ ਨ ਨਾਦਰ ਬਾਦਸ਼ਾਹ ਦੀ ਕਈ ਵਾਰ ਉਸ ਫੌਜ ਤਿਆਰ ਕੀਤੀ
ਸਿੰਘ ਹਥ ਨ ਓਸਦੇ ਇਕ ਆਇਆ ਨਾਦਰਸ਼ਾਹ ਦੀ ਜਿੰਦ ਲਾਚਾਰ ਕੀਤੀ
ਵਾੜ ਵਿਚ ਲਾਹੌਰ ਕਰਤਾਰ ਸਿੰਘਾ ਸਿੰਘਾਂ ਬੈਠਕੇ ਮੌਜ ਬਹਾਰ ਕੀਤੀ

ਨਾਦਰਸ਼ਾਹ ਨੇ ਲਾਹੌਰ ਪਹੁੰਚਕੇ ਸੂਬੇ ਤੋਂ ਪੁਛਣਾ

ਨਾਦਰਸ਼ਾਹ ਲਾਹੌਰ ਦੇ ਵਿਚ ਆਯਾ ਸੂਬੇ ਦਿੱਤੀਆਂ ਬਹੁਤ ਮਹਿਮਾਨੀਆਂ ਜੀ
ਡਰਦੇ ਬਾਦਸ਼ਾਹੀ ਖਾਤਰ ਬਹੁਤ ਕੀਤੀ ਉਹ ਸ਼ੇਖੀਆਂ ਸਭ ਉਠਾਨੀਆਂ ਜੀ
ਦਸ ਖਾਨ ਬਹਾਦਰ ਕਹੇ ਨਾਦਰ ਕੌਮਾਂ ਕਿਤਨੀਆਂ ਹੈਨ ਜਰਵਾਨੀਆਂ ਜੀ
ਕਿਸ ਕੌਮ ਨੇ ਲੁਟਿਆ ਮਾਲ ਮੇਰਾ ਵਿਚ ਰਾਹਾਂ ਦੇ ਕਰ ਸ਼ੈਤਾਨੀਆਂ ਜੀ
ਖੁਰਾ ਖੋਜ ਮੇਟਾਂ ਓਸ ਕੌਮ ਦਾ ਮੈਂ ਈਨਾਂ ਮੇਰੀਆਂ ਜਿਸ ਨ ਮਾਨੀਆਂ ਜੀ
ਹਿੰਦੁਸਤਾਨ ਮੈਥੋਂ ਕੰਬ ਗਿਆ ਸਾਰਾ ਤੋੜੇ ਮਾਰ ਕੇ ਜ਼ੋਰ ਦੁਰਾਨੀਆਂ ਜੀ
ਜਿਨ੍ਹਾਂ ਖੌਫ ਮੇਰਾ ਰਤੀ ਰਖਿਆ ਨਹੀਂ ਦੱਸ ਕੁਝਕੁ ਉਨ੍ਹਾਂ ਨਿਸ਼ਾਨੀਆਂ ਜੀ
ਜਿੱਥੇ ਰਹਿਣ ਮੈਂ ਕਰਾਂ ਤਬਾਹ ਫੜਕੇ ਫੂਕਾਂ ਉਨ੍ਹਾਂ ਦੀਆਂ ਰਾਜਧਾਨੀਆਂ ਜੀ
ਪਤਾ ਸੂਬੇ ਨੂੰ ਸੀ ਗੱਲਾਂ ਸਾਰੀਆਂ ਦਾ ਨਾਲ ਜਿਸ ਦੇਸ ਦਾ ਵਰਤਾਨੀਆਂ ਜੀ
ਹੋਯਾ ਬੜਾ ਹੈਰਾਨ ਕਰਤਾਰ ਸਿੰਘਾ ਵੇਖ ਨਾਦਰ ਦੀਆਂ ਹੈਰਾਨੀਆਂ ਜੀ

੧ਸੂਬੇ ਜ਼ਿਕਰਾਯਾ ਖਾਂ ਨੇ ਸਿੰਘਾਂ ਦਾ ਪਤਾ ਦਸਣਾ

ਜਿਸ ਕੌਮ ਨੇ ਲੁਟਿਆ ਮਾਲ ਤੇਰਾ ਉਹ ਸਿੰਘ ਹਨ ਖਾਸ ਵਿਚਾਰ ਸ਼ਾਹਾ
ਕੀਹ ਉਨ੍ਹਾਂ ਦਾ ਪਤਾ ਨਸ਼ਾਨ ਦਸਾਂ ਕਰ ਰਖਿਆ ਮੈਨੂੰ ਲਾਚਾਰ ਸ਼ਾਹਾ
ਅਸੀ ਮਾਰਦੇ ਮਾਰਦੇ ਹਾਰ ਹੋਏ ਮਰੀ ਕੌਮ ਨ ਇਹ ਬੁਰਯਾਰ ਸ਼ਾਹਾ

---

੧ਸੂਬੇ ਨੇ ਨਾਦਰ ਨੂੰ ਫਾਰਸੀ ਵਿਚ ਸਾਰੀ ਗਲ ਸੁਣਾਈ ਸੀ ਅਗਾਂ ਓਸੇ ਭਾਵ ਤੇ ਓਸ ਦੀ ਪੰਜਾਬੀ ਕਰਕੇ ਇਕ ਦੂਸਰੇ ਦੀ ਕੰਨੀਂ ਚੜ ਗਈ। (ਦੇਖੋ ਸ, ਮ, ਲ, ਦੀ ਬਣਾਈ ਤਵਾਰੀਖ ਅੰਗਰੇਜ਼ੀ ਸਫਾ ੨੧੨ ਪੈਰਾ ਦੂਜਾ)

ਬਾਨੀ ਇਨ੍ਹਾਂ ਦਾ ਹੋਯਾਹੈ ਗੁਰੂ ਨਾਨਕਬਰਕਤ ਜਿਸਦੇ ਵਿਚ ਅਪਾਰ ਸ਼ਾਹਾ
ਸੁਲ੍ਹਾ ਕੁਲ ਫਕੀਰ ਸੀ ਉਹ ਚੰਗਾ ਵਲੀ ਗੌਂਸ ਸੀ ਬੰਦਗੀਦਾਰ ਸ਼ਾਹਾ
ਵੈਰਉਸਦਾ ਕਿਸੇ ਦੇ ਨਾਲਨਹੀਂ ਸੀ ਬਾਬਾਨਾਨਕਹੈਸੀਮਿਲਨਸਾਰ ਸ਼ਾਹਾ
ਗੱਦੀ ਓਸ ਦੀ ਫੇਰ ਅਗਾਂਹ ਚੱਲੀ ਲੋਕ ਮਗਰ ਲੱਗੇ ਬੇਸ਼ੁਮਾਰ ਸ਼ਾਹਾ
ਮੁਸਲਮਾਨ ਹਿੰਦੂ ਲਗੇ ਪੈਰਚੁੰਮਨ ਮਜ਼੍ਹਬ ਫੈਲਿਆ ਦੇਸ ਵਿਚ ਘਾਰ ਸ਼ਾਹਾ
ਚਹੁੰ ਪੀਹੜੀਆਂ ਤੱਕ ਫਕੀਰ ਰਹੇ ਅਗਾਂਹ ਕਰਣ ਲਗੇ ਵਿਸਥਾਰ ਸ਼ਾਹਾ
ਪੰਜਵੇਂ ਗੁਰੂ ਨੇ ਅੰਮ੍ਰਿਤਸਰ ਰਚਿਆ ਤਾਲ ਵਿਚ ਮੋਹਣਾ ਦਰਬਾਰ ਸ਼ਾਹਾ
ਦਿੱਲੀਤਖਤ ਤੇ ਸ਼ਾਹ ਜਹਾਂਗੀਰ ਹੈਸੀ ਉੱਠੀਕਲ੍ਹਾ ਓਹਦੇ ਵੇਲੇ ਭਾਰ ਸ਼ਾਹਾ
ਪੰਜਵੇਂ ਗੁਰੂ ਨੂੰ ਓਹਦੇ ਦੀਵਾਨ ਚੰਦੂਵਿਚ ਦਿਲ ਕੋਈ ਵੈਰਚਿਤਾਰ ਸ਼ਾਹਾ
ਜਹਾਂਗੀਰ ਦਾ ਹੁਕਮ ਸੁਣਾਇ ਕਰਕੇ ਦਿੱਤਾ ਵਿਚ ਲਾਹੌਰ ਦੇ ਮਾਰ ਸ਼ਾਹਾ
ਏਸ ਗੱਲ ਦਾ ਉੱਮਤ ਉਸ ਦੀ ਨੂੰ ਚਾੜ੍ਹਿਆ ਗਜ਼ਬ ਆ ਬੇਸ਼ੁਮਾਰ ਸ਼ਾਹਾ
ਪੁੱਤਰ ਓਸ ਦੇ ਹਰਿਗੋਬਿੰਦ ਗੁਰੂ ਦਿੱਤਾ ਸਾਂਗ ਫਕੀਰੀ ਉਤਾਰ ਸ਼ਾਹਾ
ਸੱਚਾ ਪਾਤਸ਼ਾਹਆਪ ਅਖਵਾਉਣ ਲੱਗਾ ਥਾਂ ਤਸਬੀਪਹਿਣ ਤਲਵਾਰ ਸ਼ਾਹਾ
੧ਬਦਲਾ ਬਾਪਦਾ ਲੈਣ ਨੂੰ ਖੜਾ ਹੋਯਾ ਛੋਟੀ ਉਮਰਦਾ ਸੋਹੇਣਹਾਰ ਸ਼ਾਹਾ
ਉੱਮਤ ਓਸਦੀ ਓਸਦੇ ਨਾਲ ਹੋਈ ਹੋਇ ਜੰਗ ਨੂੰ ਸਭ ਤਿਆਰ ਸ਼ਾਹਾ
ਸ਼ਾਹਜਹਾਨ ਦੀਆਂ ਫੌਜਾਂ ਲੜੀਆਂ ਆ ਨਾਲ ਛੇਵੇਂ ਗੁਰੂ ਕਈਵਾਰ ਸ਼ਾਹਾ
ਫਤੇ ਹੋਂਵਦੀ ਰਹੀ ਸੀ ਗੁਰੂ ਦੀ ਹੀ ਸ਼ਾਹੀ ਫੌਜ ਜਾਂਦੀ ਹਾਰ ਸ਼ਾਹਾ
ਆਲਮਗੀਰ ਬੈਠਾ ਜਦੋਂ ਤਖਤ ਉਤੇ ਰੱਖੀ ਓਸਨੇ ਮਜ਼੍ਹਬੀ ਖਾਰ ਸ਼ਾਹਾ
ਉਤੇ ਹਿੰਦੂਆਂ ਦੇ ਜ਼ੁਲਮ ਕਰਨ ਲੱਗਾ ਪਈ ਦੇਸ ਦੇ ਵਿਚ ਪੁਕਾਰ ਸ਼ਾਹਾ
ਮੱਦਦ ਹਿੰਦੂਆਂ ਦੀ ਨਾਵੇਂ ਗੁਰੂ ਕੀਤੀ ਬਾਦਸ਼ਾਹ ਨੇ ਕਰ ਹੰਕਾਰ ਸ਼ਾਹਾ
ਦਿੱਲੀ ਸੱਦ ਕੇ ਕਤਲ ਕਰਵਾ ਦਿਤਾ ਨਾਵੇਂ ਗੁਰੂ ਨੂੰ ਵਿਚ ਬਾਜ਼ਾਰ ਸ਼ਾਹਾ
ਓਸ ਖ਼ੂਨ ਤੋਂ ਸਿੱਖ ਕੁਝ ਹੋਰ ਹੋ ਗਏ ਮਰਜ਼ੀ ਏਵੇਂ ਹੀ ਸੀ ਗੁਫ਼ਾਰ ਸ਼ਾਹਾ
ਦਸਵੇਂ ਗੁਰੂ ਨੇ ਫੇਰ ਕਰਤਾਰਸਿੰਘਾ ਬਦਲਾ ਲੈਣ ਦਾ ਹੌਂਸਲਾ ਧਾਰ ਸ਼ਾਹਾ

ਤੁਕਾ

ਨਾਵੇਂ ਗੁਰੂ ਦਾ ਪੁਤ ਸੀ ਉਮਰ ਛੋਟੀ ਬੀੜਾ ਹੋ ਦਲੇਰ ਉਠਾਯਾ ਉਸਨੇ
ਬਦਲਾਬਾਪਦਾਲੈਣਲਈਬਾਦਸ਼ਾਹ ਤੋਂ ਖੰਡਾਜੋਸ਼ਦੇਵਿਚਲਿਸ਼ਕਾਯਾ ਉਸਨੇ

---

੧ ਇਹ ਸੂਬੇ ਦੀ ਆਪਣੀ ਗਾਇ ਸੀ ।

ਓਹਤਾਂ ਹੋਯਾਕੋਈਵਲੀ ਮਰਦਭਾਰਾ ਹਾਲਤਦੇਸ ਦੀ ਤਈਂ ਪਲਟਾਯਾ ਉਸਨੇ
ਕਹਿੰਦੇ ੧ਆਬਹਿਯਾਤ ਦੇ ਤਈਂ ਸੁਣੇ ਸੀ ਬਹਿਸ਼ਤਾਂਵਿਚੋਂ ਮੰਗਾਯਾ ਉਸਨੇ
ਸਾਰੀ ਉੱਮਤ ਆਪਣੀ ਕਰ ਕੱਠੀ ਸਾਝਾ ਆਬਿਹਯਾਤ ਪਿਲਾਯਾ ਉਸਨੇ
ਜਿਹੜਾ ਬਚ ਰਿਹਾ, ਅੰਮ੍ਰਿਤਸਰ ਤਦੋਂ ਵਿਚ ਤਾਲ ਦੇ ਪਵਾਯਾ ਉਸਨੇ
ਓਸ ਦਿਨਤੋਂ ਸਿਖਾਂ ਤੋਂ ਸਿੰਘਬਣਗਏ ਮੰਤ੍ਰਪਤਾਨਹੀਂ ਕੀਹਸੁਨਾਯਾ ਉਸਨੇ
ਮਾਰ ਦਿੱਲੀ ਲਾਹੌਰ ਬਰਬਾਦ ਕੀਤੀ ਬਾਦ ਸ਼ਾਹੀ ਸ਼ਾਨ ਗੁਵਾਯਾ ਉਸਨੇ
ਬਾਨੀ ਗੁਰੂਗੋਬਿੰਦਸਿੰਘ ਹੋਯਾਇਨ੍ਹਾਂਪਤਾਨਹੀਂ ਕੀਹਸਿਹਰਚਲਾਯਾ ਉਸਨੇ
ਫੜ ਚਿੜੀਆਂ ਤੋਂ ਬਾਜ ਕਰ ਦਿੱਤੇ ਸ਼ੇਰ ਗਿੱਦੜਾਂ ਤਾਈਂ ਸਜਾਯਾ ਉਸਨੇ
ਹਿੰਦੂ ਲੋਕਪਾਜ਼ੀ ਜਿਹੜੇ ਡਰੂਹੈਸਨ ਮੰਤ੍ਰ ਉਨ੍ਹਾਂ ਦੇਤਈਂ ਸਿਖਾਯਾ ਉਸਨੇ
ਪੀ ਆਬਿਹਯਾਤ ਉਹ ਸ਼ੇਰ ਬਣਦੇ ਇਹ ਮਜ਼ਬ ਕਰਿ ਦਿਖਾਯਾ ਉਸਨੇ
ਨਾਈ, ਝੀਉਰ, ਛੀਂਬੇ, ਤਰਖਾਨ, ਬ੍ਰਾਹਮਣਸਭਕੰਮੀ ਕਮੀਨ ਰਲਾਯਾ ਉਸਨੇ
ਕੀਤਾ ਸਭਦਾ ਖਾਲਸਾ ਪੰਥ ਇਕੋ ਊਚ ਨੀਚ ਦਾ ਭੇਦ ਮਿਟਾਯਾ ਉਸਨੇ
ਭਾਵੇਂ ਕੋਈ ਹੋਏ ਆਬਿਹਯਾਤ ਪੀਕੇ ਸਿੰਘ ਬਣੇ ਕਮਾਲ ਜਤਾਯਾ ਉਸਨੇ
ਹਿੰਦੂ ਮੁਸਲਮਾਨੋਂ ਕਰਤਾਰ ਸਿੰਘਾ ਇਹ ਤੀਸਰਾ ਮਜ਼ਬ ਬਣਾਯਾ ਉਸਨੇ

ਤਥਾ

ਖੁਲ੍ਹ ਇਨ੍ਹਾਂ ਦੋ ਮਜ਼ਬ ਦੇ ਵਿਚ ਵੱਡੀ ਜੋ ਆਉਂਦਾ ਨਾਲ ਮਿਲਾ ਲੈਂਦੇ
ਕਿਸੇ ਜ਼ਾਤ ਤੇ ਕਿਸੇਹੋਇ ਮਜ਼ੂਬਦਾ ਜੀ ਪਿਆਲ ਆਬਿਹਯਾਤ ਰਲਾ ਲੈਂਦੇ
ਸਾਡੇ ਵਾਂਗ ਇਕੋ ਦੀਨ ਇਨ੍ਹਾਂ ਦਾ ਹੈ ਕੱਠੇ ਇਕ ਥਾਂ ਬੈਠਕੇ ਖਾ ਲੈਂਦੇ
ਛੂਤ ਛਾਤ ਨ ਹਿੰਦੂਆਂ ਵਾਂਗ ਮੰਨਣ ਜੋ ਚਾਹੁੰਦੇ ਕਰ ਕਰਾ ਲੈਂਦੇ
ਕਿਸੇ ਕੈਦ ਦੇ ਵਿਚ ਨਹੀਂ ਬੱਧੇ ਹੋਇ ਰਲ ਫੈਸਲੇ ਸਭ ਨਿਪਟਾ ਲੈਂਦੇ
ਮਜ਼ੂਬ ਇਨ੍ਹਾਂ ਦਾ ਬੜਾ ਆਜ਼ਾਦਸ਼ਾਹਾ ਆਪੇ ਰਸਮ ਰਿਵਾਜ ਬਣਾ ਲੈਂਦੇ
ਦੁਨੀਆਂ ਵਿਚ ਇਹ ਕੌਮ ਅਚਰਜ ਡਿੱਠੀਜਿਵੇਂ ਨਿਭਦੀ ਤਿਵੇਂ ਨਿਭਾ ਲੈਂਦੇ
ਜੇ ਆਜ਼ਾਦ ਨ ਹੁੰਦੇ ਕਰਤਾਰ ਸਿੰਘਾ ੨ਹਿੰਦੂ ਹੁਣ ਤਕ ਵਿਚੇ ਸਮਾ ਲੈਂਦੇ

ਸੂਬੇ ਨੇ ਸਿੰਘਾਂ ਦੀਆਂ ਰਸਮਾਂ ਦਸਣੀਆਂ

ਦਸਾਂ ਗੁਰਾਂ ਦੀ ਨਿਰੀ ਕਲਾਮ ਹੋਰ ਕਿਤੇ ਯਕੀਨ ਰਖਾਨ ਨਾਹੀਂ
ਦਸਾਂ ਗੁਰੂਆਂ ਨੂੰ ਇਕੋ ਜਾਣਦੇ ਨੇ ਵਿਚ ਕਿਸੇ ਦੇ ਫਰਕ ਇਹ ਪਾਨ ਨਾਹੀਂ
ਵਾਂਗਹਿੰਦੂਆਂ ਦੇ ਦੇਵੀ ਦਿਉਤਿਆਂ ਤੇ ਮੜੀ ਪੱਥਰਾਂ ਤਈਂ ਮਨਾਨ ਨਾਹੀਂ

---

੧ ਆਬਿਹਯਾਤ, ਅੰਮ੍ਰਿਤ । ੨ਸਿੰਘਾਂ ਨੂੰ ।

ਇਹ ਮੰਨਦੇ ਰੱਬ ਦੀ ਜਾਤ ਤਾਈਂ ਸਾਨੀ ਓਸਦਾ ਹੋਰ ਬਨਾਨ ਨਾਹੀ
ਹੈਨ ਵਖਰੇ ਮੋਮਨਾਂ ਹਿੰਦੂਆਂ ਤੋਂ ਮੂਲੋਂ ਮੰਨਦੇ ਪੁਰਾਨ ਕੁਰਾਨ ਨਾਹੀਂ
ਹੁਣ ਸੁਣਯਾਂ ਮੈਂ ਗੁਰੂ ਗ੍ਰੰਥ ਬਿਨਾਂ ਅਗੇ ਕਿਸੇ ਦੇ ਸੀਸ ਝੁਕਾਨ ਨਾਹੀਂ
ਕਰਦੇ ਬੁਤ ਪ੍ਰਸਤੀ ਮੂਲੋਂ ਹੀ ਨਾ ਮੱਕਾ ਛੱਡਯਾ ਗੰਗਾ ਭੀ ਜਾਨ ਨਾਹੀਂ
ਰੋਜ਼ਾ ਵਰਤ ਕੋਈ ਮੂਲੋਂ ਜਾਣਦੇ ਨ ਹੱਡ ਮੋਇਆਂ ਦੇ ਗੰਗਾ ਪੁਚਾਨ ਨਾਹੀਂ
ਮੁਰਦੇ ਫੂਕ ਸੁਵਾਹ ਨੂੰ ਰੋੜ ਛੱਡਣ ਕੋਈ ਮੜ੍ਹੀ ਤੇ ਕਬਰ ਬਨਾਨ ਨਾਹੀਂ
ਮੂੰਹੋਂ ਆਖਦੇ ਵਾਹਿਗੁਰੂਵਾਹਿਗੁਰੂ ਨੇ ਅੱਲਾਰਾਮਦਾ ਨਾਮ ਸੁਨਾਨ ਨਾਹੀਂ
ਵਾਂਗ ਹਿੰਦੂਆਂ ਰੀਤ ਨ ਕੋਈ ਕਰਦੇਜੰਞੂ ਧੋਤੀ ਤੇ ਤਿਲਕ ਲਗਾਨ ਨਾਹੀਂ
ਛੂਤਛਾਤ ਨ ਇਨ੍ਹਾਂ ਦੇ ਵਿਚ ਕੋਈ ਮੂਲੋਂ ਖਿਆਹ ਸਰਾਧ ਕਰਾਨ ਨਾਹੀਂ
ਸਿੰਘ ਮਰੇ ਬਹਿਸ਼ਤ ਨੂੰ ਜਾਇਸਿੱਧਾ ਪਿਛੋਂ ਓਸਲਈ ਦੇਣ ਦੁਵਾਨ ਨਾਹੀਂ
ਖੁਸ਼ੀ ਜੰਮੇ ਦੀ ਜਿਸ ਤਰ੍ਹਾਂ ਹੈਨ ਕਰਦੇ ਕੋਈ ਮਰੇ ਤੇ ਸੋਗ ਜਤਾਨ ਨਾਹੀਂ
ਜੰਮਣਮਰਨ ਉਤੇ ਹਲਵਾ ਵੰਡਖਾਂਦੇਪਿਛੇ ਮੁਰਦਿਆਂ ਰੋਣ ਕੁਰਲਾਨ ਨਾਹੀਂ
ਵਾਲ ਸਾਰੇ ਸਰੀਰ ਤੇ ਰੱਖਦੇ ਨੇ ਰੋਮ ਇਕ ਭੀ ਵਿਚੋਂ ਮੁਨਾਨ ਨਾਹੀਂ
ਕੜਾ ਕੱਛ ਕੰਘਾ ਕੇਸ ਸਦਾ ਰੱਖਣ ਤਲਵਾਰ ਨੂੰ ਕਦੇ ਭੁਲਾਨ ਨਾਹੀਂ
ਇਹ ਸ਼ਾਦੀ ਭੀ ਕਰਦੇ ਨੇ ਹੋਰ ਤਰਾਂ ਤੇ ਵਿਆਹ ਨਕਾਹ ਪੜ੍ਹਾਨ ਨਾਹੀਂ
ਬਹੁਤੇ ਜੰਗੀ ਤੇ ਥੋੜੇ ਹੀ ਕਰਨ ਖੇਤੀ ਦੁਖ ਪਏ ਤੇ ਮੰਗਕੇ ਖਾਨ ਨਾਹੀ
ਪੁਤਾਂ ਧੀਆਂ ਨੂੰ ਪਾਲਦੇ ਇਕ ਜੇਸਾ ਪੈਸੇ ਬੇਟੀ ਦੇ ਨੂੰ ਹੱਥ ਲਾਨ ਨਾਹੀਂ
ਮਰਦ ਔਰਤਾਂ ਆਬਹਯਾਤ ਪੀਂਦੇ ਸ਼ੂਦਰ ਔਰਤਾਂ ਤਾਈਂ ਸੁਨਾਨ ਨਾਹੀਂ
ਜਿਨ੍ਹਾਂ ਆਬਹਯਾਤ ਨ ਹੋਇ ਪੀਤਾ ਓਹਦਾ ਜੂਠਾ ਲੈਕੇ ਮੂੰਹ ਲਾਨ ਨਾਹੀਂ
ਹਿੰਦੂ ਮੁਸਲਮਾਨਾਂ ਨਾਲਪਿਆਰ ਰੱਖਣਵੇਲੇ ਖਾਣਦੇ ਨਾਲ ਬਹਾਨ ਨਾਹੀਂ
ਹੱਸ ਹੱਸ ਕੇ ਮੌਤ ਕਬੂਲਦੇ ਨੇ ਪਰ ਧਰਮ ਤੋਂ ਪੈਰ ਹਟਾਨ ਨਾਹੀਂ
ਗੁਰੂ ਰੱਬ ਤੇ ਰੱਖਦੇ ਆਸ ਵੱਡੀ ਹੋਰ ਆਸਰਾ ਮੂਲੋਂ ਤਕਾਨ ਨਾਹੀਂ
ਗੁੱਗਾ ਮੜ੍ਹੀ ਮਸਾਣ ਨ ਪੂਜਦੇ ਨੇ ਚੰਦਾਂ ਤਾਰਿਆਂ ਵਾਲੀ ਸਿਆਨ ਨਾਹੀਂ
ਸਾਬਤ ਰੱਖਦੇ ਨੇ ਸੂਰਤ ਸਾਰਿਆਂ ਦੀ ਨੱਕ ਕੰਨਾਂ ਨੂੰ ਮੂਲ ਪੜਵਾਨ ਨਾਹੀਂ
ਵੱਡਾ ਨਾਲ ਪਯਾਰ ਹਥਯਾਰ ਦੇ ਹੈ ਨੱਕ ਕੰਨ ਸਿਰ ਤੇ ਜ਼ੇਵਰ ਪਾਨ ਨਾਹੀਂ
ਰਸਮਾਂਵਿਚ ਨ ਹਿੰਦੂਆਂਨਾਲਮਿਲਦੇ ਅਸਲਵਿਚ,ਹਿੰਦੂਮੁਸਲਮਾਨ ਨਾਹੀਂ
ਹੈਨ ਵਖਰੇ ਰਸਮ ਰਵਾਜ ਇਹਨਾਂ ਪਿਛੇ ਕਿਸੇ ਦੇ ਲੱਗਣਾ ਚਾਹਨ ਨਾਹੀਂ

ਹੈਨ ਆਪਣੇ ਦੀਨ ਦੇ ਬੜੇ ਪੱਕੇ ਮਰ ਜਾਣ ਤੇ ਹੌਂਸਲਾ ਢਾਹਨ ਨਾਹੀਂ
ਮੁਦਾ ਗੱਲ ਕੀ ਕਹਾਂ ਕਰਤਾਰ ਸਿੰਘਾ ਸਿੰਘ ਕੋਈ ਮਾਮੂਲੀ ਇਨਸਾਨ ਨਾਹੀਂ

## ਸਿੰਘਾਂ ਦਾ ਇਤਫ਼ਾਕ

ਏਸ ਕੌਮ ਦੇ ਵਿਚ ਇਤਫ਼ਾਕ ਵੱਡਾ ਏਸੇ ਲਈ ਇਹ ਵਧਦੇ ਜਾਂਵਦੇ ਨੇ
ਆਪੋ ਵਿਚ ਹਨ ਬੜਾ ਪਿਆਰ ਕਰਦੇ ਦਿਲਾਂ ਵਿਚ ਨ ਵੈਰ ਰਖਾਂਵਦੇ ਨੇ
ਇਕ ਦੂਸਰੇ ਨੂੰ ਕਿਤੇ ਮਿਲਣ ਜੇਕਰ ਭਾਈ ਭਾਈ ਕਹਿ ਜੱਫੀਆਂ ਪਾਂਵਦੇ ਨੇ
ਇਕ ਆਖਦਾ ਦੂਸਰਾ ਝੱਲ ਲੈਂਦਾ ਬੁਰਾ ਬੋਲ ਨ ਦਿਲ ਦੁਖਾਂਵਦੇ ਨੇ
ਫੇਰ ਸਕੇ ਭਰਾਵਾਂ ਤੋਂ ਵਧ ਕਰਕੇ ਆਪੋ ਵਿਚ ਪਿਆਰ ਜਤਾਂਵਦੇ ਨੇ
ਜਿਥੇ ਇਕ ਦਾ ਮੁੜ੍ਹਕਾ ਡੁਲ੍ਹਦਾ ਏ ਦੂਜੇ ਓਸ ਥਾਂ ਖ਼ੂਨ ਬਹਾਂਵਦੇ ਨੇ
ਲੋਭ ਲਾਲਚ ਰੱਖਦੇ ਮੂਲ ਨਾਹੀਂ ਜੋ ਮਿਲਦਾ ਵੰਡ ਕੇ ਖਾਂਵਦੇ ਨੇ
ਲੋੜ ਪਵੇ ਤਾਂ ਭੁਖਿਆਂ ਆਪ ਰਹਿੰਦੇ ਦੂਜੇ ਤਈਂ ਚੁਕ ਤੁਆਮ ਖੁਵਾਂਵਦੇ ਨੇ
ਵੇਖ ਦੂਸਰੇ ਦਾ ਇਕਬਾਲ ਵਧਦਾ ਹੁੰਦੇ ਖ਼ੁਸ਼, ਨਾ ਬੁਰਾ ਮਨਾਂਵਦੇ ਨੇ
ਸਿੰਘਾਂ ਸਾਰਿਆਂ ਨੂੰ ਰੂਪ ਸਮਝ ਗੁਰ ਦਾ ਬੜਾ ਅਦਬ ਅਦਾਬ ਕਰਾਂਵਦੇ ਨੇ
ਬਣੇ ਇਕ ਨੂੰ ਦੁਖ ਜੇ ਆਣ ਕਰਕੇ ਕੱਠੇ ਹੋਕੇ ਸਾਰੇ ਵੰਡਾਂਵਦੇ ਨੇ
ਦੂਜੇ ਵਾਸਤੇ ਜਾਨ ਜੇ ਪਵੇ ਦੇਣੀ ਦੇਂਦੇ ਹੱਸ ਨਾ ਦਿਲ ਚੁਰਾਂਵਦੇ ਨੇ
ਦੁਖ ਸੁਖ ਅੰਦਰ ਸਾਰੇ ਰਲ ਬਹਿੰਦੇ ਰਲ ਮਿਲਕੇ ਝੱਟ ਟਪਾਂਵਦੇ ਨੇ
ਵਾਧਾ ਇਕ ਇਹਨਾਂ ਵਿਚ ਹੋਰ ਭਾਰਾ ਜਥੇਬੰਦੀ ਨੂੰ ਖ਼ੂਬ ਨਿਭਾਂਵਦੇ ਨੇ
ਹਰ ਟੋਲੇ ਦੇ ਵਿਚ ਸਰਦਾਰ ਚੁਣਕੇ ਇਕ ਸਭ ਤੋਂ ਵੱਡਾ ਬਣਾਂਵਦੇ ਨੇ
ਉਹ ਜੋ ਆਖਦਾ ਹੁਕਮ ਮਨਜ਼ੂਰ ਕਰਦੇ ਅਗੋਂ ਕਦੇ ਨ ਹੁਕਮ ਪਰਤਾਂਵਦੇ ਨੇ
ਜਥੇਦਾਰ ਭੀ ਇਨ੍ਹਾਂ ਦੇ ਅਜਬ ਹੁੰਦੇ ਖਿਦਮਤ ਸਭ ਦੀ ਓਹ ਬਜਾਂਵਦੇ ਨੇ
ਜਿੰਨਾ ਹੋਇ ਵੱਡਾ ਓਨਾਂ ਦਿਲੋਂ ਨੀਵਾਂ ਹੰਕਾਰ ਨ ਮੂਲ ਜਤਾਂਵਦੇ ਨੇ
ਖਿਦਮਤਗਾਰ ਸਰਦਾਰ ਸਭ ਇਕੋ ਜਹੇ ਫ਼ਰਕ ਰਤੀ ਨ ਵਿਚ ਅੜਾਂਵਦੇ ਨੇ
ਕੋਈ ਝਗੜਾ ਪਵੇ ਜੇ ਕਿਸੇ ਗਲੋਂ ਪੰਜ ਚੁਣਕੇ ਪੰਚ ਠਹਿਰਾਂਵਦੇ ਨੇ
ਜੋ ਓਹ ਕਰ ਦੇਵਣ ਮਨਜ਼ੂਰ ਸਭ ਨੂੰ ਓਹਨਾਂ ਪੰਜਾਂ ਨੂੰ ਪਿਆਰੇ ਸੁਣਾਂਵਦੇ ਨੇ
ਸਿੰਘ ਉਤੋਂ ਗਰੀਬ ਤੇ ਦਿਲੋਂ ਰਾਜੇ ਕਦੇ ਹੌਂਸਲਾ ਮੂਲ ਨ ਢਾਂਹਵਦੇ ਨੇ
ਕਿਹੜੇ ਇਨ੍ਹਾਂ ਦੇ ਗੁਣ ਮੈਂ ਗਿਣ ਦਸਾਂ ਇਹ ਨਿਗ੍ਹਾ ਫ਼ਰਿਸ਼ਤੇ ਆਂਵਦੇ ਨੇ
ਮਾਰੇ ਮੁਕਦੇ ਨਹੀਂ ਕਰਤਾਰ ਸਿੰਘਾ ਸਾਡੇ ਤਈ ਇਹ ਬੜਾ ਸਤਾਂਵਦੇ ਨੇ

ਸਿੰਘਾਂ ਦੀਆਂ ਜੰਗੀ ਚਾਲਾਂ

ਜਿੰਨੇ ਬੰਦਰੀ ਦੇ ਵਿਚ ਵਧੇ ਹੋਇ ਓਦੂੰ ਵਧਕੇ ਮਰਦ ਮੈਦਾਨ ਸ਼ਾਹਾ
ਬੜੇ ਸੂਰਮੇ ਹੈਨ ਦਲੇਰ ਬਾਂਕੇ ਵਡੇ ਹੌਂਸਲੇ ਸਿੰਘ ਰਖਾਨ ਸ਼ਾਹਾ
ਕੱਲਾ ਕੱਲਾ ਭੀ ਸਇਆਂ ਦੇ ਨਾਲ ਅੜਦਾ ਖੌਫ਼ ਮੌਤ ਤੋਂ ਕਦੇ ਨ ਖਾਨ ਸ਼ਾਹਾ
ਹੱਟ ਜਾਣ ਦੇ ਪੈਰ ਪਿਛਾਂਹ ਨਾਹੀਂ ਸੱਟਾਂ ਖਾ ਕੇ ਕਦਮ ਵਧਾਨ ਸ਼ਾਹਾ
ਤੇਗ ਫੜ ਜਾਂ ਵਿਚ ਮੈਦਾਨ ਵੜਦੇ ਬੇਤਖਰ ਹੋ ਧੂੜ ਧੁਮਾਨ ਸ਼ਾਹਾ
ਟੋਟੇ ਟੋਟੇ ਹੋਕੇ ਡਿੱਗ ਪੈਣ ਆਖਰ ਫਟੇ ਹੋਏ ਨ ਸੀ ਸੁਨਾਨ ਸ਼ਾਹਾ
ਮੱਚੇ ਜੰਗ ਦੇ ਵਿਚ ਮਲੰਗ ਹੋਕੇ ਉੱਚੀ ਉੱਚੀ ਅਕਾਲ ਗਜਾਨ ਸ਼ਾਹਾ
ਜੰਗੀ ਫੱਨ ਦੇ ਵਿਚ ਹਨ ਮਾਹਿਰ ਭਾਰੇ ਪਰ ਤੇਗ ਦੇ ਧਨੀ ਪਛਾਨ ਸ਼ਾਹਾ
ਜਦੋਂ ਖਿੱਚ ਤਲਵਾਰ ਮੈਦਾਨ ਵੜਦੇ ਫੇਰ ਹੌਂਸਲੇ ਅਜਬ ਦਿਖਾਨ ਸ਼ਾਹਾ
ਹੱਲਾ ਤੇਗ ਦਾ ਅੱਲਾ ਦਾ ਕਹਿਰ ਸਮਝੋ ਝੱਲੇ ਕੌਣ ਤਰਥਲਾ ਮਚਾਨ ਸ਼ਾਹਾ
ਪੱਲਾ ਆਪਣਾ ਰੱਖਦੇ ਸਦਾ ਭਾਰਾ ਜਿਸ ਤਰਫ ਪੈਂਦੇ ਠੱਲ੍ਹਾ ਪਾਨ ਸ਼ਾਹਾ
ਸਰਦੀ ਧੁਪ ਦੇ ਹੈਨ ਇਹ ਬੜੇ ਝਾਲੂ ਭੁਖ ਤੇਹ ਤੋਂ ਨਹੀਂ ਘਬਰਾਨ ਸ਼ਾਹਾ
ਥੋੜੇ ਫੱਟ ਤਾਂ ਜਾਣਦੇ ਗੱਲ ਕੁਝ ਨ ਮਿਲ ਜਾਂਵਦੇ ਦੇਰ ਨਾ ਲਾਨ ਸ਼ਾਹਾ
ਹਾਥੀ ਗੈਂਡੇ ਦੇਵਾਂਗ ਨੇ ਜਿਸਮ ਇਹਨਾਂ ਮਿਟ ਜਾਂਵਦੇ ਜ਼ਖਮ ਨਿਸ਼ਾਨ ਸ਼ਾਹਾ
ਫਸ ਜਾਨ ਜੇ ਵਿਚ ਮੈਦਾਨ ਕਿਧਰੇ ਫੇਰ ਕਰਕੇ ਗਜ਼ਬ ਦਿਖਾਨ ਸ਼ਾਹਾ
ਚਾਲਾਂ ਜਾਣਦੇ ਏਨੀਆਂ ਜੰਗ ਦੀਆਂ ਅਸੀਂ ਹੋਂਵਦੇ ਵੇਖ ਹੈਰਾਨ ਸ਼ਾਹਾ
ਜਦੋਂ ਜੀ ਕਰਦਾ ਫਸੇ ਜੰਗ ਵਿਚੋਂ ਹੱਟ ਪੱਟ ਹਵਾ ਹੋ ਜਾਨ ਸ਼ਾਹਾ
ਪਲਾਂ ਵਿਚ ਕਿਧਰੋਂ ਫ਼ੇਰ ਹੋ ਕੱਠੇ ਇਕੋ ਵਾਰ ਆ ਤੇਗ ਖੜਕਾਨ ਸ਼ਾਹਾ
ਸੌ ਸੌ ਕੋਹ ਦਾ ਦਮ ਇਹਨਾਂ ਦਾ ਏ ਥੱਕ ਜਾਣਦੇ ਨਹੀਂ ਪਛਾਨ ਸ਼ਾਹਾ
ਉਤੇ ਚਲਦੇ ਘੋੜਿਆਂ ਸੌਂ ਲੈਂਦੇ ਸਾਗ ਪੱਤ ਖਾ ਝੱਟ ਲੰਘਾਨ ਸ਼ਾਹਾ
ਕੱਚੇ ਚਣੇ ਚਬਾਕੇ ਪੇਟ ਭਰਦੇ ਕਈ ਮਾਹ ਕੱਚਾ ਮਾਸ ਖਾਨ ਸ਼ਾਹਾ
ਨ ਪਿੰਡ ਗਿਰਾਂ ਨ ਥਾ ਥਿੱਤਾ ਵਿਚ ਵਿਚ ਜੰਗਲਾਂ ਦਿਨ ਬਤਾਨ ਸ਼ਾਹਾ
ਲੁਟ ਪੁਟ ਕੇ ਜੰਗਲੀਂ ਜਾ ਵੜਦੇ ਜਿਥੋਂ ਡਰਨ ਸਾਰੇ ਮੁਸਲਮਾਨ ਸ਼ਾਹਾ
ਢੂੰਡਨ ਚੜ੍ਹਿਆ ਲੱਭਦੇ ਕਿਧਰੇ ਨ ਪੈਣ ਕਿਤੋਂ ਅਚਾਨਕ ਆਨ ਸ਼ਾਹਾ
ਇਹ ਕੌਮ ਬੜੀ ਸਖਤ ਚੰਮੜੀ ਏ ਤੰਗ ਪਏ ਅਮੀਰ ਤੇ ਖਾਨ ਸ਼ਾਹਾ
ਕਿਹੜਾ ਥਾਂ ਦੱਸਾਂ ਕਰਤਾਰ ਸਿੰਘਾ ਕੋਈ ਉਨ੍ਹਾਂ ਦਾ ਨਹੀਂ ਮਕਾਨ ਸ਼ਾਹਾ

ਸਿੰਘਾਂ ਦੇ ਬੋਲੇ

ਗੱਲਾਂ ਸਿੰਘ ਅਜੀਬ ਹਮੇਸ਼ ਕਰਦੇ ਨਹੀਂ ਇਨ੍ਹਾਂ ਦਾ ਅੰਤ ਸੁਮਾਰ ਦੇਖੋ
ਰੱਖਣ ਰੰਗ ਦਲੇਰੀ ਦਾ ਸਦਾ ਦਿਲਤੇ ਨੰਗ ਭੁਖ ਵਿਚ ਬਣੇ ਸਰਦਾਰ ਦੇਖੋ
ਸਿੰਘ ਆਪਣੇ ਆਪ ਨੂੰ ਆਖਦੇ ਨੇ ਲੰਡੀ ਬੁਚੀ ਬਾਕੀ ਸੰਸਾਰ ਦੇਖੋ
ਹਿੰਦੂ ਅੰਨ੍ਹਾਂ ਤੇ ਤੁਰਕੂ ਕਹਿਣ ਕਾਂਣਾ ਆਪ ਬਣਨ ਸਿਆਣੇ ਵਿਚਾਰ ਦੇਖੋ
ਕਹਿੰਦੇ ਹਿੰਦੂਆਂਤਈਂ੧ਗੁਲਾਮਨੇਇਹਤੁਰਕ੨ਆਜਿਜ਼ਕਹਿਣ ਉਚਾਰ ਦੇਖੋ
ਕਲਾਂਢਹਿੰਦੀਆਂ ਵਿਚਨਾ ਜਾਂਵਦੇ ਨੇ ਰੱਖਣ ਹੌਂ ਸਲਾਸਿੰਘ ਬਿਸਯਾਰ ਦੇਖੋ
ਜਿੱਦਨ ਰਹਿਣ ਭੁਖੇ ਲੰਗਰ ਮਸਤ ਕਹਿੰਦੇ ਫਾਕੇਕਸ਼ੀਨੂੰਕਹਿਣ ਬਹਾਰ ਦੇਖੋ
ਸਾਗ ਪੱਠੇ ਨੂੰ ਸਬਜ਼ ਪੁਲਾ ਆਖਣ ਮਹਾਂਪ੍ਰਸ਼ਾਦ ਕਹਿੰਦੇ ਮਾਸ ਢਾਰ ਦੇਖੋ
ਹਲਵੇ ਤਾਈ ਕੜਾਹ ਪ੍ਰਸ਼ਾਦ ਆਖਣ ਜੰਡ ਫਲੀ ਜਲੇਬੀ ਸੁਵਾਰ ਦੇਖੋ
ਖੁਰਮੇ ਬੇਰਾਂ ਨੂੰ ਕਹਿਣ ਕਰਤਾਰਸਿੰਘਾ ਰੁੱਪਾ ਗੰਢੇਨੂੰਕਹਿਣਹੁਸ਼ਿਆਰ ਦੇਖੋ

ਤਥਾ

ਪੀਲੂੰ ਦਾਖਤੇ ਚਣੇ ਬਦਾਮ ਆਖਣ ਬੋਲੇਸਿੰਘਾਂ ਦੇ ਅਜਬ ਪਛਾਨ ਸ਼ਾਹਾ
ਭੋਇਸੂਰ ਕਹਿੰਦੇ ਸਿੰਘ ਸ਼ਲਗਮਾਂਨੂੰ ਲੱਡੂਟੀਂਡਿਆਂ ਤਈਂ ਸੁਮਾਨ ਸ਼ਾਹਾ
ਕਹਿਣ ਰਾਮ ਬਟੇਰੇ ਬਤਾਊਆਂ ਤਾਈਂ ਮੱਛੀ ਜਲ ਤੋਰੀ ਕਰਖਾਨ ਸ਼ਾਹਾ
ਦੁਧ ਤਾਂਈਂ ਸਮੁੰਦਰ ਆਖਦੇ ਨੇ ਪੰਜਵਾਂ ਘਿਉ ਨੂੰ ਕਹਿਣ ਕਹਾਨ ਸ਼ਾਹਾ
ਸਿਰਖਿੰਡੀ ਹੈ ਸ਼ੱਕਰਦਾ ਨਾਮ ਧਰਯਾ ਸਰਬ ਰਸੀਆਨਿਮਕ ਬਖਾਨ ਸ਼ਾਹਾ
ਛੇਵਾਂ ਰੱਖਯਾ ਤੇਲ ਦਾ ਨਾਮ ਇਨ੍ਹਾਂ ਰੋਟੀ ਤਈਂ ਪ੍ਰਸ਼ਾਦ ਬਨਾਨ ਸ਼ਾਹਾ
ਮਰਚਾਂ ਕਹਿਣ ਲੜਾਕੀਆਂ ਸਿੰਘ ਸੂਰੇਕੂੰਡੇ ਤਈਂ ਸੁਨਹਿਰਾ ਬਤਾਨ ਸ਼ਾਹਾ
ਡੰਡੇ ਤਈ ਸਲੋਤਰ ਆਖਦੇ ਨੇ ਸੋਟੇ ਤਈਂ·ਮੁਤਹਿਰਾ ਬੁਲਾਨ ਸ਼ਾਹਾ
ਸੁਖਾ ਸਿੰਘਾਂ ਨੇ ਭੰਗ ਦਾ ਨਾਮ ਧਰਿਆ ਭੰਗਘੋਟਨਾਡੰਡਾ ਰਖਾਨ ਸ਼ਾਹਾ
ਪਰਸਾਪਾਣੀ ਤੇ ਲੌਣਨੂੰ ਕਹਿਣ ਭਾਜਾ ਤੇ ਬਾਵਰਚੀ ਖਾਨਾਦੇਗਜਾਨ ਸ਼ਾਹਾ
ਮੁਖਮਾਂਜਨਾ ਕਹਿਣ ਮਿਸਵਾਕ ਤਾਈਂਪੱਗਤਾਈਂ ਦਸਤਾਰ ਸਜਾਨ ਸ਼ਾਹਾ
ਪਰਨੇ ਤਈ ਹਜੂਰੀਆ ਆਖਦੇ ਨੇ ਜੁੱਤੀ ਚਰਨ ਦਾਸੀ ਕਰ ਪਾਨ ਸ਼ਾਹਾ

---

੧ਹਿੰਦੂਆਂ ਦੇ ਨਾਮ ਨਾਲ ਜੋ ਦ ਸ ਪਦ ਹੈ ਇਸਦਾ ਅਰਥ ਗੁਲਾਮ ਹੈ।

੨ਮੁਸਲਮਾਨ ਨਾਮ ਨਾਲ ਜੋ ਦੀਨ ਪਦ ਹੈ ਇਸਦਾ ਭਾਵ ਹੈ ਆਜਿਜ਼ ਇਸ ਖਿਆਲ ਨੂੰ ਲੈਕੇ ਸੂਬੇ ਨੇ ਆਖਿਆ।

ਟਕੂਆਹੈ ਕੁਹਾੜੀ ਦਾ ਨਾਮ ਧਰਿਆ ਸ੍ਰੀਸਾਹਿਬ ਤਲਵਾਰ ਜਤਾਨ ਸ਼ਾਹਾ
ਰੰਬੇ ਤਈ ਖੁਰਪਾ ਕੁਹੀ ਦਾਤਰੀ ਨੂੰ ਰੰਬਾ ਬਾਜ ਭੀ ਕਰ ਠਹਿਰਾਨ ਸ਼ਾਹਾ
ਹੈ ਸਿੰਘਾਂ ਦੀ ਕਹੀ ਪਤਾਲਪੁਰੀ ਛਟੀ ਫੜੀ ਕੁਮੈਤ ਸੁਜਾਨ ਸ਼ਾਹਾ
ਚੱਕੀ ਪੀਹਣ ਨੂੰ ਕਹਿਣ ਅਸਵਾਰ ਹੋਣਾ ਉਤੇ ਫਿਰਨੀ ਕਰ ਧਿਆਨ ਸ਼ਾਹਾ
ਘਾਸ ਖੋਤਨਾ ਕਹਿਣ ਸ਼ਿਕਾਰ ਜਾਣਾ ਇਹ ਲੋਕ ਅਜੀਬ ਜਹਾਨ ਸ਼ਾਹਾ
ਸੌਂਦੀ ਸੁਸਰੀ ਲੇਟਦੇ ਗਧੇ ਆਖਣ ਸਿੰਘ ਹੋ ਵਦੇ ਨੇ ਬਿਰਾਜਮਾਨ ਸ਼ਾਹਾ
ਪੇਟੀ ਕੱਸਨੇ ਨੂੰ ਕਮਰਕੱਸਾ ਆਖਣ ਤੁਰ ਜਾਵਣੇ ਨੂੰ ਚਾਲੇ ਪਾਨ ਸ਼ਾਹਾ
ਪੈਦਲ ਚਲਨਾ ਸੜਕਅਸਵਾਰ ਕਹਿੰਦੇਹਰ ਗੱਲ ਵਿਚ ਖੁਸ਼ੀਰਹਾਨ ਸ਼ਾਹਾ
ਨਾਹਰੇ ਥਾਂ ਸਤਿਸ੍ਰੀ ਅਕਾਲ ਬੋਲਣ ਭਾਰਾ ਮਾਰਾ ਬਕਾਰਾ ਉਠਾਨ ਸ਼ਾਹਾ
ਵੇਖ ਇਨ੍ਹਾਂ ਦੇ ਕੰਮ ਕਰਤਾਰ ਸਿੰਘਾ ਸਾਰਾ ਦੇਸ ਹੋ ਰਿਹਾ ਹੈਰਾਨ ਸ਼ਾਹਾ

ਤਥਾ

ਅੰਨ੍ਹਾਂ ਸੂਰਮਾ ਤੇ ਕਾਣਾਪੰਜ ਅੱਖਾ ਲੰਙੇ ਤਈਂ ਸੁਚਾਲਾ ਸੁਣਾਂਵਦੇ ਨੇ
ਨੱਕ ਵੱਢਾ ਸਵਰਗ ਦਵਾਰੀਆ ਜੀ ਲੱਖ ਬਾਹਾ ਟੁੰਡੇ ਨੂੰ ਗਿਣਾਂਵਦੇ ਨੇ
ਲੂਲੇ ਤਾਈਂ ਬੋਧਾ ਅਵਤਾਰ ਆਖਣ ਬੋਲੇ ਤਈਂ ਬਹਿਸ਼ਤੀ ਬਤਾਵਦੇ ਨੇ
ਇਕ ਆਦਮੀ ਨੂੰ ਸਵਾ ਲੱਖ ਆਖਣ ਬੌੜੇ ਤਈ ਸੁਵਾਯਾ ਜਤਾਂਵਦੇ ਨੇ
ਕਿਤੇ ਜਾਣ ਕਹਿੰਦੇ ਫੌਜਾਂ ਪਾਇ ਚਾਲੇ ਫੌਜਾਂ ਆਈਆਂ,ਜੇਕਿਤੋਂ ਆਂਵਦੇ ਨੇ
ਬੋਲ ਕਰਨਾ ਗੜ੍ਹ ਚਿਤੋੜ ਢਾਹਣਾਂ ਜਾਂ ਕਾਜ਼ੀ ਨੂੰ ਵੁਜੂ ਕਰਾਂਵਦੇ ਨੇ
ਜੁੱਤੀ ਝਾੜਦੇ ਮੁਗਲਦਾ ਸਿਰ ਤੋੜਨ ਤੂਤ ਭੀਤੀਆਂ ਬਹੁਤੀਆਂ ਲਾਂਵਦੇ ਨੇ
ਗੱਲਾਂ ਹੋਰ ਭੀ ਬਹੁਤ ਖਰਾਬ ਕਰਦੇ ਮੁਸਲਮਾਨਾਂ ਨੂੰ ਚਿਪਾਂ ਚੜ੍ਹਾਂਵਦੇ ਨੇ
ਸਾਡਾਦਿਲਦੁਖੇ ਗੱਲਾਂ ਜਿਹੜੀਆਂ ਥੀਂ ਤਾਹਨੇਮਾਰਕੇਜਿਗਰ ਜਲਾਂਵਦੇ ਨੇ
ਹਰ ਗਲੇ ਸਾਨੂੰ ਤਾਅਨਾ ਜ਼ਨੀ ਕਰਦੇ ਡਰ ਕਿਸੇ ਤੋਂ ਮੂਲ ਨਾ ਖਾਂਵਦੇ ਨੇ
ਬਾਦਸ਼ਾਹ ਕੀਹ ਇਨ੍ਹਾਂ ਦੇ ਹਾਲਦਸਾਂ ਡੱਕਾ ਦੀਨ ਅੰਦਰ ਪਏ ਪਾਂਵਦੇ ਨੇ
ਨ ਇਹ ਮਾਰਯਾਂ ਅਸਾਂ ਤੋਂ ਮੁਕ ਸਕੇ ਦਿਨੋਂ ਦਿਨ ਵਧਦੇ ਸਗੋਂ ਜਾਂਵਦੇ ਨੇ
ਦਸ ਮਰਦੇ ਵੀਹ ਆ ਹੋਰ ਰਲਦੇ ਦੁਖਾਂ ਵਿਚ ਨ ਮੂਲ ਘਬਰਾਂਵਦੇ ਨੇ
ਜਿੰਨੇ ਤੰਗ ਕਰੀਏ ਓਨੇ ਹੋਣ ਸਖਤੇ ਸਿੰਘ ਹੌਸਲੇ ਬੜੇ ਰਖਾਂਵਦੇ ਨੇ
ਤੇਰਾ ਸਿੰਘਾਂ ਨੇ ਲੁਟਯਾ ਮਾਲ ਸ਼ਾਹਾ ਏਸੇ ਤਰ੍ਹਾਂ ਖਰੂਦ ਮਚਾਂਵਦੇ ਨੇ
ਅਸੀਂ ਤੰਗ ਪਏਡਾਢੇ ਕਰਤਾਰਸਿੰਘਾ ਸਾਨੂੰ ਸਿੰਘ ਇਹ ਬੜਾ ਸਤਾਂਵਦੇ ਨੇ

# ਸਿੰਘਾਂ ਬਾਬਤ ਨਾਦਰ ਸ਼ਾਹ ਦੀ ਰਾਇ

ਨਾਦਰ ਸੁਣਕੇ ਗੱਲਾਂ ਹੈਰਾਨ ਹੋਇਆ ਕਹਿੰਦਾ ਜੇ ਇਹ ਸੱਚ ਬਿਆਨ ਸੂਬੇ
ਸਿੰਘ ਕੌਮ ਜੇ ਠੀਕ ਹੈ ਇਸ ਤਰਾਂ ਦੀ ਤਦ ਸੁਣ ਲੈ ਰੱਖ ਧਿਆਨ ਸੂਬੇ
ਮਾਰੇ ਮੂਲ ਨ ਮਰਣਗੇ ਤੁਸਾਂ ਤੋਂ ਇਹ ਜਿਨ੍ਹਾਂ ਵਿਚ ਇਤਫਾਕ ਪਡਾਨ ਸੂਬੇ
ਏਡੇ ਸਾਬਰ ਜਾਬਰ ਸਿੰਘ ਜੇਕਰ ਦੇਣ ਤੁਸਾਂ ਨੂੰ ਕਰ ਵੈਰਾਨ ਸੂਬੇ
ਬਾਦਸ਼ਾਹ ਇਸ ਦੇਸ਼ ਦੇ ਬਣਨਗੇ ਓਹ ਫਤੇ ਪਾਉਣਗੇ ਵਿਚ ਮੈਦਾਨ ਸੂਬੇ
ਤੁਸੀਂ ਉਨ੍ਹਾਂ ਤੇ ਜ਼ੋਰ ਨਾ ਪਾ ਸਕੋ, ਓਹ ਤੁਸਾਂ ਨੂੰ ਕਰਨ ਹੈਰਾਨ ਸੂਬੇ
ਤੁਸੀਂ ਸਿੰਘਾਂ ਦੇ ਨਾਲ ਵਿਗਾੜ ਲਈ ਕੀਤਾ ਕੰਮ ਭੈੜਾ ਹੋ ਨਾਦਾਨ ਸੂਬੇ
ਏਡੀ ਕੌਮ ਬਹਾਦਰ ਇਹ ਹੱਥਾਂ ਹੈਸੀ ਰੱਖਣੀ ਚਾਹੀਦੀ ਜਾਨ ਸੂਬੇ
ਹੁਣ ਭੀ ਨਾਲ ਸਿੰਘਾਂ ਤੁਸੀਂ ਮੇਲ ਕਰਲੌ ਨਹੀ ਤੇ ਹੋਣਗੇ ਬੜੇ ਨੁਕਸਾਨ ਸੂਬੇ
ਗੱਲਾਂ ਸੱਚੀਆਂ ਹੋਣ ਕਰਤਾਰ ਸਿੰਘਾ ਜੋ ਕਰਨ ਗੱਲਾਂ ਬੁਧੀਵਾਨ ਸੂਬੇ

ਨਾਦਰ ਨੇ ਕੰਧਾਰ ਨੂੰ ਜਾਣਾ

ਸਤਾਰਾਂ ਸੌ ਸਤਾਨਵੇਂ ਹਾੜ ਅੰਦਰ ਗਿਆ ਨਾਦਰ ੧ਕੂਚ ਬੁਲਾ ਭਾਈ
ਜ਼ਾਲਮ ਮੁਗਲਾਂ ਦੀ ਬਾਦਸ਼ਾਹੀ ਤਾਈਂ ਗਿਆ ਜੜਾਂ ਤੋਂ ਮਾਰ ਹਿਲਾ ਭਾਈ
ਜ਼ੋਰ ਤੋੜ ਗਿਆ ਸਾਰਾ ਬਾਦਸ਼ਾਹ ਦਾ ਗਿਆ ਖਾਕ ਦੇ ਨਾਲ ਮਿਲਾ ਭਾਈ
ਬੇੜਾ ਗਰਕ ਕਰ ਗਿਆ ਚਗਤਿਆਂ ਦਾ ਸਫਾ ਜ਼ੁਲਮ ਦੀ ਗਿਆ ਉਠਾ ਭਾਈ
ਪੀ ਮੁਹੰਮਦ ਸ਼ਾਹ ਦਾ ਖੂਨ ਗਿਆ ਖਾਕ ਖਾਨ ਅਮੀਰ ਰਲਾ ਭਾਈ
ਮਥਰਾ ਤੱਕ ਸਾਰਾ ਦੇਸ ਲੁੱਟ ਖੜਿਆ ਨਾਦਰ ਸ਼ਾਹੀ ਭਾਰੀ ਵਰਤਾ ਭਾਈ
ਦਿਲੀ ਵਿੱਲੀ ਲਾਹੌਰ ਬਰਬਾਦ ਕਰਕੇ ਖੂਨ ਚੋ ਲੈ ਗਿਆ ਸਫਾ ਭਾਈ
ਦਿਲੀ ਤੱਕ ਪੰਜਾਬ ਉਜਾੜ ਕੀਤਾ ਕਰ ਗਿਆ ਤੁਫਾਨ ਬਰਪਾ ਭਾਈ
ਲੋਕ ਹੁਣ ਤੋੜੀ ਪਏ ਯਾਦ ਕਰਦੇ ਨਾਦਰਸ਼ਾਹ ਦੀ ਲੁਟ ਸੁਣਾ ਭਾਈ
ਕਈਂ ਹੋਏ ਕਈ ਹੋਣ ਕਰਤਾਰ ਸਿੰਘਾ ਸੱਚਾ ਪਾਤਸ਼ਾਹ ਇਕ ਖੁਦਾ ਭਾਈ

ਵਾਕ ਕਵੀ

ਏਸ ਹੱਲੇ ਅੰਦਰ ਸਿੰਘਾਂ ਜ਼ੋਰ ਕਰਕੇ ਬਹੁਤੇ ਵੈਰੀਆਂ ਤਈਂ ਖਪਾਯਾ ਜੀ

---

੧ਮਈ ੬੭੩੯ ਈਸਵੀ ਨੂੰ ਸਿਆਲਕੋਟ ਦੇ ਰਾਹ ਹੁੰਦਿਆਂ ਹੋਇਆਂ ਦਰਿਆ ਝਣਾ ਦੇ ਕੰਢੇ ਤੇ ਜਾ ਡੇਰਾ ਲਾਯਾ (ਸ, ਮੁ, ਲ)

ਕਈਆਂ ਮੁਖਬਰਾਂ ਦੀਜੜ੍ਹੀਂ ਤੇਲਪਾਕੇ ਮਾਰ ਤੇਗ ਦੇ ਘਾਟ ਲੰਘਾਇਆ ਜੀ
ਨਾਦਰਸ਼ਾਹ ਦਾ ਲੁਟਿਆਮਾਲਬਹੁਤਾ ਯਾਦਓਹਨੂੰ ਵੀ ਪੰਥਕਰਾਇਆ ਜੀ
ਬੰਦਾ ਕਈਹਜ਼ਾਰ ਛੁਡਾਇ ਕਰਕੇ ਪਿਛੇ ਓਹਨਾਂ ਨੂੰ ਘਰੀਂ ਪੁਚਾਇਆ ਜੀ
ਕੀਤਾ ਇਹ ਉਪਕਾਰ ਦਾ ਕੰਮ ਭਾਰਾ ਰਾਜੇ ਰਾਣਿਆਂ ਤੋਂਹੋ ਨ ਆਇਆ ਜੀ
ਬੱਚੇਬੱਚੀਆਂ ਵਿਲਕਦੇ ਗਏ ਦੇਸੋਂ ਕਿਸੇ ਓਹਨਾਂਨੂੰ ਨਾਹੇ ਛੁਡਾਇਆ ਜੀ
ਰਾਜਪੂਤ ਮਰਹਟੇ ਤੇ ਹੋਰ ਕੌਮਾਂ ਕਿਸੇ ਹੌਂਸਲਾ ਨਾਹੇ ਦਿਖਾਇਆ ਜੀ
ਸਾਰੇ ਦੇਸ ਵਿਚੋਂ ਇਕ ਖਾਲਸੇ ਨੇ ਨਾਦਰਸ਼ਾਹ ਨੂੰ ਠੱਪ ਬੈਠਾਇਆ ਜੀ
ਮਾਲ ਜਾਣ ਸਬੂਤ ਨ ਮੂਲ ਦਿਤਾ ਤੇ ਦੁਰਾਨੀਆਂ ਦਾ ਮਾਨ ਲਾਹਿਆ ਜੀ
ਕਰਦਾਯਾਦ ਉਹਗਿਆਕਰਤਾਰਸਿੰਘਾ ਧਮੂੰਨਾਦਰਤੇਸਿੰਘਾਂਨੇਪਾਇਆ ਜੀ

ਬਾਦਸ਼ਾਹੀ ਵਿਚ ਕਮਜ਼ੋਰੀ

ਸ਼ਾਹੀ ਨਾਮ ਮਾਤ੍ਰ ਰਹੀ ਵਿਚ ਦਿੱਲੀ ਦੂਰ ਸਾਰੇ ਹੀ ਸ਼ਾਨ ਗੁਮਾਨ ਹੋ ਗਏ
ਬਾਦਸ਼ਾਹ ਜੀਉਂਦਾ ਮੁਰਦੇ ਤੁਲਹੋਯਾ ਮਾਰੇ ਗਮ ਦੇ ਦੁਖੀ ਪਰਾਨ ਹੋ ਗਏ
ਡਰ ਰਿਹਾ ਨਾ ਸ਼ਾਹਦਾ ਦੇਸ ਉਤੇ ਆਕੀ ਥਾਂ ਥਾਂ ਸੂਬੇ ਤੇ ਖਾਨ ਹੋ ਗਏ
ਕੌਮਾਂ ਸਾਰੀਆਂ ਹੋ ਫਰਾਰ ਗਈਆਂ ਢਿੱਲੇ ਦੇਸ ਵਿਚੋਂ ਹੁਕਮਰਾਨ ਹੋ ਗਏ
ਪੂਰਬ ਦੱਖਨ ਵਿਚ ਮਰਹਟਿਆਂ ਦੇ ਜ਼ੋਰ ਵਧੇ ਸਾਰੇ ਆਕੀ ਆਨ ਹੋ ਗਏ
ਮੱਧ ਹਿੰਦ ਅੰਦਰ ਜਾਟਾਂ ਜ਼ੋਰ ਪਾਯਾ ਦਿੱਲੀ ਗਿਰਦੇਉਹ ਬਲਵਾਨ ਹੋ ਗਏ
ਏਧਰਵਿਚ ਪੰਜਾਬ ਦੇ ਖਾਲਸਾਜੀ ਢਿੱਲੇ ਥਾਉਂਥਾਈਂ ਮੁਸਲਮਾਨ ਹੋ ਗਏ
ਲਾਯਾ ਰੱਬ ਸਬੱਬ ਕਰਤਾਰ ਸਿੰਘਾ ਕੰਮ ਆਪੇ ਸਾਰੇ ਹੀ ਆਸਾਨ ਹੋ ਗਏ

ਸੂਬੇ ਖਾਨ ਬਹਾਦਰ ਦੀ ਸਿੰਘਾਂ ਨਾਲ ਛੇੜਖਾਨੀ

ਭਾਵੇਂ ਨਾਦਰ ਬਹੁਤ ਸਮਝਾਏ ਗਿਆਸਿੰਘਾਂ ਨਾਲ ਨਾਪਾਉਵਿਗਾੜ ਭਾਈ
ਭਲੀ ਮੱਤ ਨਾ ਭਾਂਵਦੀ ਜ਼ਾਲਮਾਂ ਨੂੰ ਛੱਡੀ ਸੂਬੇ ਨੇ ਮੰਦੀ ਨਾ ਕਾਰ ਭਾਈ
ਨਿੱਤ ਭੈੜੀਆਂ ਦੇਣ ਸਲਾਹਾਂ ਪਾਪੀ ਲੱਖੂ ਜਹੇ ਭੈੜੇ ਸੂਲਹ ਕਾਰ ਭਾਈ
ਸੂਬੇ ਲਿਖੀ ਸਿੰਘਾਂ ਵੱਲ ਇਕ ਚਿੱਠੀ ਵੱਡਾ ਰਖਕੇ ਦਿਲ ਹੰਕਾਰ ਭਾਈ
ਨਾਦਰਸ਼ਾਹ ਦਾ ਲੁਟਿਆ ਮਾਲ ਤੁਸਾਂ ਦਿਓ ਮੋੜ ਓਹ ਕਰ ਵਿਚਾਰ ਭਾਈ
ਨਹੀਂ ਤਾਂ ਬੁਰੀ ਮੈਂ ਤੁਸਾਂਦੇ ਨਾਲਕਰਸਾਂ ਫ਼ੇਰ ਗਸ਼ਤੀ ਫੌਜਨੂੰ ਚਾੜ ਭਾਈ
ਖੁਰਾ ਖੋਜ ਮਿਟਾ ਦਿਆਂ ਤੁਸਾਂ ਦਾ ਮੈਂ ਦੇਵਾਂ ਦੇਸ ਤੋਂ ਧੱਕ ਨਿਕਾਰ ਭਾਈ
ਭਲੀ ਚਾਹੋ ਜੇ ਤੁਸੀਂ ਕਰਤਾਰ ਸਿੰਘਾਂ ਮਾਲ ਮੋੜ ਦੇਵੋ ਖਬਰਦਾਰ ਭਾਈ

ਸਿੰਘਾਂ ਨੇ ਸੂਬੇ ਨੂੰ ਜਵਾਬ ਭੇਜਣਾ

ਭਲਾ ਸੂਬਿਆ ਅੱਗੇ ਤੂੰ ਘਟਕੀਤੀ ਕਿਹੜਾ ਫਰਕ ਸਾਡੇ ਨਾਲ ਛੱਡਯਾ ਏ
ਬਾਕੀ ਰਹੀ ਜੇਹੜੀ ਤਾਕਤਵਰਤ ਲੈਤੂੰ ਮੰਗਣ ਲਈਕਾਹਨੂੰ ਹੱਥ ਅੱਡਯਾ ਏ
ਖਰਾਖੋਜ ਤੂੰ ਕੌਣ ਮਿਟਾਉਣ ਵਾਲਾ ਝੰਡਾ ਗੁਰਾਂ ਪਾਤਾਲ ਵਿਚਗੱਡਯਾ ਏ
ਮਾਸ ਸ਼ੇਰਾਂ ਦੀ ਦਾੜੇ ਕਰਤਾਰ ਸਿੰਘਾ ਬਿਨਾ ਮਰੇਮਾਰੇ ਕਿਸ ਕੱਢਯਾ ਏ

ਸੂਬੇ ਨੇ ਫੇਰ ਫੌਜ ਚੜ੍ਹਾਨੀ

ਸੂਬੇ ਖਾ ਗੁਸਾ ਫੇਰ ਫੌਜ ਚਾੜ੍ਹੀ ਨਾਲੇ ਮੁਖਬਰਾਂ ਤਾਈਂ ਹੁਸ਼ਿਆਰ ਕੀਤਾ
ਚੁਣ ਦੇਸ ਵਿਚੋਂ ਸਿੰਘ ਮਾਰ ਦੇਵੋ ਪੈਂਚਾਂ ਲੰਬੜਾਂ ਨੂੰ ਖਬਰਦਾਰ ਕੀਤਾ
ਸਿੰਘ ਅਗੇ ਹੀ ਪਿੰਡਾਂ ਤੋਂ ਨਿਕਲਗਏਸਨ ਦੇਸਫੌਜਨੇ ਮਾਰ ਖੁਵਾਰ ਕੀਤਾ
ਜਿਹੜੇ ਅੜੇ ਥੁੜੇ ਸਿੰਘ ਹੱਥ ਆਏ ਫੜਉਨ੍ਹਾਂ ਦੇਤਾਈਂ ਲਾਚਾਰ ਕੀਤਾ
ਕਈ ਸਿੰਘ ਕੀਤੇ ਕਤਲ ਜ਼ਾਲਮਾਂ ਨੇ ਜਿਹੜਾ ਹੱਥ ਆਯਾ ਓਹੋ ਪਾਰ ਕੀਤਾ
ਕਈ ਵਿਚ ਲਾਹੌਰ ਦੇ ਬੰਨ੍ਹ ਭੇਜੇ ਸੂਬੇ ਉਨ੍ਹਾਂ ਨੂੰ ਤੰਗ ਅਪਾਰ ਕੀਤਾ
ਦੀਨ ਮੰਨਿਆਂ ਕਿਸੇ ਨ ਉਨ੍ਹਾਂ ਵਿਚੋਂ ਸਦਕੇ ਧਰਮ ਉਤੋਂ ਪਰਵਾਰ ਕੀਤਾ
ਸਾਕੇ ਉਨ੍ਹਾਂ ਦੇ ਲਿਖਾਂ ਕਰਤਾਰ ਸਿੰਘਾ ਸ਼ਾਨ ਪੰਥ ਦਾ ਜਿਨ੍ਹਾਂਅਪਾਰ ਕੀਤਾ

ਵਾਕ ਕਵੀ

ਇਹਨਾਂਦਿਨਾਂਅੰਦ੍ਰ ਪਿਆ ਬਹੁਤਾਰੌਲਾ ਮੁਖਬਰਸਿੰਘਾਂਨੇਸੋਧੇ ਸੁਧਾਇ ਬਹੁਤੇ
ਗਸ਼ਤੀ ਫੌਜ ਤੇ ਪਾਪੀਆਂ ਮੁਖਬਰਾਂ ਨੇ ਰਲ ਮਿਲਕੇ ਸਿੰਘ ਖਪਾਇ ਬਹੁਤੇ
ਜੰਗੀ ਹੱਥ ਆਉਣੇ ਸਿੰਘ ਔਖ ਹੈਸੀ ਬੱਚੇ ਬੱਚੀਆਂ ਫੜ ਮਰਵਾਇ ਬਹੁਤੇ
ਜੀਊ ਦੇ ਸਿੰਘ ਜਿਹੜੇ ਕਿਤੇ ਫੜੇ ਗਏ ਓਹ ਵਿਚ ਲਾਹੌਰ ਪੁਚਾਇ ਬਹੁਤੇ
ਸੂਬੇ ਉਨ੍ਹਾਂ ਤਾਈਂ ਧਰਮੋਂ ਡੇਗਣੇਨੂੰ ਹੀਲੇ ਸਖਤ ਤੇ ਨਰਮਕਰਾਇ ਬਹੁਤੇ
ਪਰ ਇਕ ਨੇ ਦੀਨ ਕਬੂਲਿਆ ਨ ਭਾਵੇਂ ਸੂਬੇ ਨੇ ਦੁਖ ਦਵਾਇ ਬਹੁਤੇ
ਮੂਹੋਂ ਮੰਗੀ ਮੁਆਫੀ ਨਾ ਭੁਲ ਕਰਕੇ ਚਾੜ੍ਹ ਚਰਖੜੀ ਕਸ਼ਟਵਿਖਾਇ ਬਹੁਤੇ
ਸਾਕੇ ਉਨ੍ਹਾਂ ਦੇ ਲਿਖਾਂ ਕਰਤਾਰਸਿੰਘਾ ਜਿਨ੍ਹਾਂ ਸਿਦਕ ਪ੍ਰੇਮ ਨਿਬਾਹਿ ਬਹੁਤੇ

ਤਥਾ

ਏਸੇ ਤਰ੍ਹਾਂ ਓਹਨੀਂ ਦਿਨੀਂ ਜ਼ਾਲਮਾਂ ਨੇ ਫੜ ਫੜਕੇ ਸਿੰਘ ਮਰਵਾਇ ਕਈ
ਕਰ ਮੁਖਬਰਾਂ ਭੈੜਿਆਂ ਮੁਖਬਰੀ ਜੀ ਖਾਨਦਾਨ ਬਰਬਾਦ ਕਰਾਇ ਕਈ
ਚੁਣ ਚੁਣ ਕੇ ਮਾਰਿਆ ਬਚਿਆਂ ਨੂੰ ਫੜ ਔਰਤਾਂ ਦੁਖ ਪੁਚਾਇ ਕਈ
ਲੱਗ ਲੋਭ ਦੇ ਪਿਛੇ ਕਰਤਾਰ ਸਿੰਘਾ ਸਿੰਘ ਫੜ ਲਾਹੌਰ ਪੁਚਾਇ ਕਈ

# ਸ਼ਹੀਦ ਬਾਘੜ ਸਿੰਘ ਜੀ ਬਾਸਰਕੇ ਜਿਲਾ ਅੰਮ੍ਰਿਤਸਰ

ਬਾਸਰਕੇ ਜ਼ਿਲੇ ਅੰਮ੍ਰਿਤਸਰ ਅੰਦਰ ਬਾਘੜਸਿੰਘ ਰਹਿੰਦਾ ਰਾਜਪੂਤ ਸੀ ਜੀ
ਅੰਮ੍ਰਿਤ ਛਕਕੇ ਤਿਆਰਬਰਤਿਆਰ ਹੈਸੀ ਵੱਡਾ ਸੂਰਮਾ ਤੇ ਮਜਬੂਤ ਸੀ ਜੀ
ਚੰਗਾ ਚੋਣਵਾਂ ਤੇਗ ਦਾ ਧਨੀ ਹੈਸੀ ਮਾਂ ਸੁਲੱਖਣੀ ਘਰ ਸਪੂਤ ਸੀ ਜੀ
ਦਲਾਂ ਵਿਚ ਓਹਦਾ ਚੰਗਾ ਨਾਮਣਾ ਸੀ ਸਦਾ ਕਰਦਾ ਨੇਕ ਕਰਤੂਤ ਸੀ ਜੀ
ਤੇਗ ਫੜਕੇ ਜੰਗ ਦੇ ਵਿਚ ਵੜਦਾ ਵੈਰੀ ਝਾੜਦਾ ਜਿਉਂ ਪੱਕੇ ਤੂਤ ਸੀ ਜੀ
ਪਾਪੀ ਜ਼ਾਲਮਾਂ ਲਈ ਕਰਤਾਰ ਸਿੰਘਾ ਬੜਾ ਬਲ ਵਾਲਾ ਜਮਦੂਤ ਸੀ ਜੀ

ਬਾਘੜ ਸਿੰਘ ਨੂੰ ਪਕੜਾਨਾ

ਬਾਘੜਸਿੰਘ ਕਿਤੋਂ ਬਾਹਰੋਂ ਆਇਗਿਆ ਮਿਲਣ ਛਿਪੇ ਹੋਇ ਪਰਵਾਰ ਤਾਈਂ
ਸੰਧੂ ਚੈਂਚਲ ਸੀ ਚੀਹੇ ਭਕਨੇ ਦਾ ਪਤਾ ਲਗਾ ਆ ਓਸ ਬਦਕਾਰ ਤਾਈਂ
ਗਸ਼ਤੀ ਫੌਜ ਨੂੰ ਓਸਨੇ ਖਬਰ ਦਿਤੀ ਓਹਨਾਂ ਘੇਰਿਆ ਆਨ ਸ਼ਿਕਾਰ ਤਾਈਂ
ਬਾਘੜਸਿੰਘ ਉਹਨਾਂ ਘਰੋਂ ਪਕੜਲਿਆ ਕੀਤੀ ਚੈਂਚਲ ਨੇ ਮੰਦੀਕਾਰ ਤਾਈਂ
ਕੈਦ ਕਰ ਲਾਹੌਰ ਨੂੰ ਭੇਜ ਦਿਤਾ ਸਜ਼ਾ ਦੇਇ ਸੂਬਾ ਗੁਨਾਹਗਾਰ ਤਾਈਂ
ਕੀਤਾ ਪੇਸ਼ ਦਰਬਾਰ ਕਰਤਾਰ ਸਿੰਘਾ ਵਾਂਗ ਕੈਦੀਆਂ ਸਿੰਘ ਸਰਦਾਰ ਤਾਈਂ

ਸੂਬੇ ਦੀ ਕਚਹਿਰੀ

ਬੈਠੇ ਜ਼ਾਲਮ ਬਹੁਤ ਖੁਸ਼ਾਮਦੀ ਸਨ ਕਾਜ਼ੀ ਮੁਲਾਂ ਉਲਮਾ ਵਜ਼ੀਰ ਸਾਰੇ
ਵੈਰੀ ਧਰਮ ਦੇ ਚੰਦਰੇ ਪੇਟ ਪਾਲੂ ਲੱਖੂ ਜਹੇ ਉਹ ਬਦ ਖਮੀਰ ਸਾਰੇ
ਸੂਬਾ ਵਾਂਗ ਫਰੌਨ ਦੇ ਵਿਚ ਬੈਠਾ ਇਰਦ ਗਿਰਦ ਬੈਠੇ ਉਹ ਬੇਪੀਰ ਸਾਰੇ
ਮਾਰ ਸਿੰਘਾਂ ਨੂੰ ਕਿਸਤਰਾਂ ਖਤਮ ਕਰੀਏ ਇਹੋ ਕਰਨ ਬੈਠੇ ਤਕਰੀਰ ਸਾਰੇ
ਜਿਹਾ ਸੂਬਾ ਤਿਹੇ ਓਹਦੇ ਮੁਫਤ ਖੋਰੇ ਹਿੰਦ ਧਰਮ ਦੇ ਵੈਰੀ ਅਮੀਰ ਸਾਰੇ
ਸਿੰਘ ਪੇਸ਼ ਜਾ ਹੋਯਾ ਕਰਤਾਰ ਸਿੰਘਾ ਜਿਥੇ ਬੈਠੇ ਸਨ ਰਲ ਸਰੀਰ ਸਾਰੇ

ਵਾਕ ਕਵੀ

ਬਾਘੜਸਿੰਘ ਬਾਘ ਨਿਰਭੈ ਜੋਧਾ ਉਚੀ ਜਾਂਦਿਆਂ ਫਤਹ ਗਜਾਈ ਉਸਨੇ
ਕੀਤਾ ਖੌਫ ਨਾ ਕਿਸੇ ਦਾ ਰਤੀ ਜਿੰਨਾ ਉਚੀ ਗੱਜਕੇ ਸਭਾ ਕੰਬਾਈ ਉਸਨੇ
ਨਾਮ ਫਤਹ ਦਾ ਸੁਣਕੇ ਸੜੇ ਸਾਰੇ ਕਾਨੀ ਛਾਤੀਆਂ ਦੇ ਵਿਚ ਲਾਈ ਉਸਨੇ
ਖੜਾ ਸ਼ੇਰ ਦੇ ਵਾਂਗ ਕਰਤਾਰ ਸਿੰਘਾ ਨ ਕਮਜੋਰੀ ਦਿਖਾਈ ਉਸਨੇ

ਸੂਬਾ

ਕਿਉਂ ਓਇ ਜੱਟਾ ਤੂੰ ਸਿੰਘਾਂ ਦਾ ਹੈਂ ਸਾਥੀ ਜਿਹੜੇ ਵੈਰੀ ਭਾਰੇ ਸਰਕਾਰ ਦੇ ਨੇ
ਵਿਚ ਮੁਲਕ ਦੇ ਗਦਰ ਮਚਾਯਾ ਜਿਨ੍ਹਾਂ ਚੋਰਾਂ ਵਾਂਗ ਡਾਕੇ ਨਿਤ ਮਾਰਦੇ ਨੇ
ਤੰਗ ਕਰ ਰੱਖੀ ਉਹਨਾਂ ਖਲਕ ਸਾਰੀ ਖੂਨ ਕਰਦੇ ਕਹਿਰ ਗੁਜ਼ਾਰਦੇ ਨੇ
ਛੇਤੀ ਦਿਹ ਜਵਾਬ ਕਰਤਾਰ ਸਿੰਘਾ ਸਿੰਘ ਰਹਿੰਦੇ ਕਿਥੇ ਵਿਚ ਬਾਰ ਦੇ ਨੇ

ਬਾਘੜ ਸਿੰਘ

ਇਹ ਸੂਬਿਆ ਤੇਰੀ ਹੈ ਸੀਨਾ ਜੋਰੀ ਦੋਸ਼ ਖਾਲਸੇ ਦੇ ਤਈਂ ਲਾਵਨਾ ਏਂ
ਮੁਲਕ ਆਪ ਤੂ ਸਭ ਬਰਬਾਦ ਕੀਤਾ ਜ਼ੁਲਮ ਰਈਯਤਾਂ ਨਾਲ ਕਮਾਵਨਾ ਏਂ
ਫੌਜਾਂ ਫਿਰਦੀਆਂ ਤੇਰੀਆਂ ਦੇਸ ਅੰਦੂ ਖਲਕ ਉਹਨਾਂ ਪਾਸੋਂ ਲੁਟਵਾਵਨਾ ਏਂ
ਬੇਦੋਸਿਆਂ ਸਿੰਘਾਂ ਦੇ ਬਾਲ ਬਚੇ ਫੜ ਫੜ ਕੇ ਕਤਲ ਕਰਾਵਨਾ ਏਂ
ਛੱਡੀ ਜਿੰਦ ਨਾ ਹਿੰਦੂਆਂ ਵਿਚ ਹੈ ਤੂੰ ਭੇਡ ਬਕਰੀ ਵਾਂਗ ਕਤਲਾਵਨਾ ਏਂ
ਦੇਸ ਆਪ ਬਰਬਾਦ ਹੈ ਤੁਸਾਂ ਕੀਤਾ ਹਠ ਮਜ਼ੂਬੀ ਪਿਆ ਨਭਾਵਨਾ ਏਂ
ਅੰਤ ਸੂਬਿਆ ਤੈਨੂੰ ਹੀ ਚੁਭਣੇ ਨੇ ਕੰਡੇ ਰਸਤਿਆਂ ਵਿਚ ਖਿੰਡਾਵਨਾ ਏਂ
ਤੇਰੀ ਆਕਬਤ ਹੋਇ ਖਰਾਬ ਰਹੀ ਤੈਨੂੰ ਰੱਬ ਨੇ ਦੋਜ਼ਕੀਂ ਪਾਵਨਾ ਏ
ਸਿੰਘ ਦੇਸ ਦੇ ਤਾਈਂ ਬਚਾਂਵਦੇ ਨੇ ਡਾਕੂ ਉਨ੍ਹਾਂ ਨੂੰ ਪਿਆ ਬਨਾਵਨਾ ਏਂ
ਸਾਥੀ ਉਨ੍ਹਾਂ ਦਾ ਹਾਂ ਕਰਤਾਰ ਸਿੰਘਾ ਮਕਰਾ ਹੋਕੇ ਪਿਆ ਪੁਛਾਵਨਾ ਏਂ

ਸੂਬਾ

ਤੇਰੇ ਜਹੇ ਅਗੇ ਕਈ ਗਏ ਮਾਰੇ ਖੂਹ ਸਿਰਾਂ ਦੇ ਨਾਲ ਭਰਵਾ ਦਿੱਤੇ
ਮੈਨੂੰ ਆਣ ਨਸੀਹਤਾਂ ਦੇਣ ਵਾਲੇ ਮਨੀ ਸਿੰਘ ਜਹੇ ਮਰਵਾ ਦਿੱਤੇ
ਤੁਸਾਂ ਲੋਕਾਂ ਦੇ ਹੈਨ ਗੁਮਾਨ ਜਿੰਨੇ ਮਾਰ ਮਾਰ ਕੇ ਸਾਰੇ ਗੁਵਾ ਦਿੱਤੇ
ਹੋ ਗਏ ਤੁਸੀਂ ਬਰਬਾਦ ਸਿੰਘੋ ਅਸਾਂ ਦੇਸੋ ਹੀ ਬਾਹਰ ਧਕਾ ਦਿੱਤੇ
ਪਰ ਆਕੜ ਤੁਸਾਂ ਦੀ ਰਹੀ ਓਹੋ ਏਸੇ ਗੱਲ ਨੇ ਸਿੰਘ ਖਪਾ ਦਿੱਤੇ
ਸਿੰਘ ਛੱਡਣੇ ਨਹੀਂ ਕਰਤਾਰ ਸਿੰਘਾ ਕੀਤੇ ਕੌਲ ਜ਼ਬਾਨ ਨਿਭਾ ਦਿੱਤੇ

ਬਾਘੜ ਸਿੰਘ

ਤੈਥੋਂ ਸੂਬਿਆ ਸਿੰਘ ਨ ਕਦੇ ਮੁਕਣ ਅਗੇ ਜ਼ੋਰ ਪੱਬਾਂ ਤੇੜੀ ਲਾ ਡਿੱਠਾ
ਤੇਰਾ ਬਾਪ ਭੀ ਮਾਰਦਾ ਮਰ ਗਿਆ ਏ ਤੂੰ ਚੰਗੀ ਤਰ੍ਹਾਂ ਅਜ਼ਮਾ ਡਿੱਠਾ
ਤੂੰ ਕੀਹ ਮਾਰਨਾ ਸਿੰਘਾਂ ਨੂੰ ਮਰੇਂਗਾ ਤੂੰ ਕਈ ਸਾਲਾਂ ਦਾ ਝੇੜਾ ਹਈ ਪਾ ਡਿੱਠਾ
ਤੂ ਰੱਜ ਕੇ ਸਿੰਘ ਮਰਵਾ ਲਏ ਨੇ ਦੁਖ ਹਦ ਤੋਂ ਬਾਹਰ ਦੁਵਾ ਡਿੱਠਾ

ਮੰਗੀ ਕਿਸੇ ਨੇ ਮੂੰਹੋਂ ਮੁਆਫੀ ਭੀ ਏ ਦੁਖ ਬੜੇ ਤੋਂ ਬੜਾ ਪੁਚਾ ਡਿੱਠਾ
ਉਤੇ ਤੇਗ ਦੀ ਧਾਰ ਕਰਤਾਰ ਸਿੰਘਾ ਸਬਜ਼ਾ ਜ਼ਾਰਨਹੀਂ ਕਿਸੇ ਕਦਾ ਡਿੱਠਾ

ਸੂਬਾ

ਮੁਸਲਮਾਨ ਹੋ ਜਾਹ ਦੇਵਾਂ ਛੱਡ ਤੈਨੂੰ ਐਵੇਂ ਕਾਫਰਾ ਜਾਨ ਗੁਵਾ ਨਾਹੀਂ
ਸਿੱਖੀ ਵਿਚ ਕੀਹ ਪਿਆ ਏ ਦੱਸ ਮੈਨੂੰ ਮੁਫਤ ਜਿੰਦਗੀ ਤਈ ਵੰਜਾ ਨਾਹੀਂ
ਬਿਨਾਂ ਦੁਖ ਦੇ ਸਿਖਾਂ ਦੇ ਪਾਸ ਕੀਹ ਏ ਜਿੰਦ ਦੁਖਾਂ ਦੇ ਵਿਚ ਫਸਾ ਨਾਹੀਂ
ਵਿਚ ਜੰਗਲਾਂ ਵਸਣਾ ਭੁਖ ਸਹਿਣੀ ਮਿਲਦੀ ਨਗਰਾਂ ਦੇ ਵਿਚਜਾ ਨਾਹੀਂ
ਡਰਦੇ ਫ਼ੌਜ ਤੋਂ ਜਾਨ ਛੁਪਾਈ ਫਿਰਨਾ ਮਿਲਦਾ ਕਿਧਰੇ ਟਿਕਟਿਕਾ ਨਾਹੀਂ
ਮੁਸਲਮਾਨ ਹੋ ਜਾਹ ਮੌਜਾਂ ਕਰ ਬਹਿਕੇ ਦੁਖ ਕਦੇ ਭੀ ਸ਼ਕਲਵਖਾ ਨਾਹੀਂ
ਚੰਗਾ ਖਾਹ ਹੰਡਾ ਬੇਫਿਕਰ ਹੋਕੇ ਮੁਸਲਮਾਨਾਂ ਨੂੰ ਦੁਖੜਾ ਕਾ ਨਾਹੀਂ
ਕਲਮਾ ਪੜ੍ਹੇ ਦੇ ਬਿਨਾਂ ਕਰਤਾਰ ਸਿੰਘਾ ਤੇਰਾ ਹੋਵਣਾ ਐਵੇਂ ਬਚਾ ਨਾਹੀਂ

ਬਾਘੜ ਸਿੰਘ

ਡਿੱਠਾ ਸੂਬਯਾ ਭਾਰਾ ਅੰਞਾਨ ਤੈਨੂੰ ਸਾਨੂੰ ਬੂਰ ਦੇ ਲੱਡੂ ਵਖਾਵਣਾ ਏਂ
ਲੋਭ ਪਾ ਕੇ ਝੂਠੇ ਪਦਾਰਥਾਂ ਦੇ ਧਰਮ ਰਤਨ ਸੁਚਾ ਖੋਹਯਾ ਚਾਹਵਣਾ ਏਂ
ਸਾਨੂੰ ਗੁਰ ਸਿਖੀ ਵਿਚ ਭੁਖ ਚੰਗੀ ਅਸਾਂ ਦੁਖਾਂ ਨੂੰ ਸੁਖ ਮਨਾਵਣਾ ਏਂ
ਤੇਰੇ ਦੀਨ ਦੀ ਲੋੜ ਨਾ ਅਸਾ ਤਾਈਂ ਸੋਨਾ ਦੇਇ ਨ ਕੱਚ ਵਟਾਵਣਾ ਏਂ
ਸਿੰਘ ਗੱਜਦੇ ਚੜ੍ਹਕੇ ਸਿਰ ਤੇਰੇ ਓਹਨਾਂ ਡਰ ਕਿਉਂ ਮੂੰਹ ਛੁਪਾਵਣਾ ਏਂ
ਡਰਦਾ ਕਿਲਯੋਂ ਬਾਹਰ ਨਾ ਨਿਕਲਦਾ ਤੂੰਕਦੇਵਿਚਮੈਦਾਨਨਾਜਾਵਣਾ ਏਂ
ਬਾਹਰ ਨਿਕਲਕੇ ਵੇਖ ਥਾਂ ਹੱਥ ਕਦੇ ਐਵੇਂ ਪੁੱਤ ਬਗਾਨੇ ਕੁਹਾਵਣਾ ਏਂ
ਅੰਤਸਿੰਘਾਂ ਨੇ ਗੱਜਣਾਥਾਈਂ ਇਹਨੀਂ ਤੁਸਾਂਨਜ਼ਰਨਾਕਿਤੇਭੀ ਆਵਣਾ ਏਂ
ਅਜ ਜੰਗਲੀਂ ਖਾਲਸਾ ਫਿਰੇ ਭੌਂਦਾ ਕੱਲ੍ਹ ਤੁਸਾਂ ਨੂੰ ਮਾਰ ਰੁਲਾਵਣਾ ਏਂ
ਜੋ ਹੁਕਮ ਕਰਤਾਰ, ਕਰਤਾਰ ਸਿੰਘਾ ਉਹਨੂੰਕਿਸੇ ਨੇ ਨਹੀਂ ਮਿਟਾਵਣਾ ਏਂ

ਸੂਬੇ ਨੇ ਬਾਘੜ ਸਿੰਘ ਜੀ ਨੂੰ ਕਤਲ ਕਰਵਾ ਦਣਾ

ਧਰਮ ਛੱਡਯਾ ਸਿੰਘ ਨੇ ਡਰਕੇ ਨਾ ਸੂਬੇ ਬਹੁਤ ਵਾਰੀ ਸਮਝਾਯਾ ਸੀ
ਲੋਭ ਪਾ ਵੇਖੇ ਸਿੰਘ ਭਰਮਯਾ ਨਾ ਡਰ ਮਾਰ ਦਾ ਦੇਇ ਧਮਕਾਯਾ ਸੀ
ਹੈਸੀ ਸੂਬੇ ਦੇ ਪਾਸ ਹਥਿਆਰ ਇਕੋ ਓਸੇ ਵਕਤ ਜਲਾਦ ਬੁਲਾਯਾ ਸੀ
ਕਿਸੇ ਤਰ੍ਹਾਂ ਨਾ ਸਿੰਘ ਨੇ ਲਰਜ਼ ਖਾਧੀ ਆਖਰ ਹਥ ਜਲਾਦ ਫੜਾਯਾ ਸੀ
ਓਸ ਜ਼ਾਲਮ ਚਰਖੜੀ ਚਾੜ੍ਹ ਦਿੱਤਾ ਹੱਡ ਹਡ ਕਰ ਚੂਰ ਦਿਖਾਯਾ ਸੀ

ਇਕ ਵਾਰ ਨ ਸਿੰਘ ਨੇ ਹਾਇ ਕੀਤੀ ਸਤਿਨਾਮ ਦਾ ਵਿਰਦ ਉਠਾਇਆ ਸੀ
ਸਿੰਘ ਨਾਮ ਉਚਾਰਦਾ ਚਰਖੜੀ ਤੇ ਦੁਖ ਪਾ ਨਾ ਦਿਲ ਡੁਲਾਇਆ ਸੀ
ਪਹਿਲਾਂ ਵਾਂਗ ਕਮਾਦ ਦੇ ਪੀੜ ਧਰਯਾ ਦੂਜੀ ਚਰਖੜੀ ਫੇਰ ਚੜ੍ਹਾ ਸੀ
ਓਸ ਲਾਹ ਤੁੰਬੇ ਨੰਗੇ ਹੱਡ ਕੀਤੇ ਖ਼ੂਨ ਜਿਸਮ ਦਾ ਸਾਰਾ ਚੁਵਾਇਆ ਸੀ
ਵਿਚੋਂ ਸਿੰਘ ਦਾ ਰੂਹ ਉਡਾਰ ਹੋਯਾ ਭੰਨ ਠੀਕਰਾ ਧਰਮ ਬਚਾਇਆ ਸੀ
ਸੱਚਖੰਡ ਅੰਦ੍ਰ ਜੀਵ ਚਲਾ ਗਿਆ ਸਿੱਖੀ ਸਿਦਕ ਨੂੰ ਤੋੜ ਨਿਬਾਹਿਆ ਸੀ
ਸਿਰ ਟੰਗਯਾ ਬਾਹਰ ਕਰਤਾਰਸਿੰਘਾ ਜਿਸਮ ਖਾਈ ਦੇ ਵਿਚ ਸੁਟਾਇਆ ਸੀ

ਵਾਕ ਕਵੀ

ਸਤਾਰਾਂ ਸੌ ਅਠਾਨਵੇਂ ਸਾਲ ਅੰਦਰ ਬੰਦ ਦੇਸ ਦੀ ਮਾਰ ਕੁਟਾਈ ਰਹੀ
ਪੱਲੇ ਸੂਬੇ ਦੇ ਭੀ ਕੁਝ ਰਿਹਾ ਨਹੀਂ ਸੀ ਨ ਵਿਚ ਖਜ਼ਾਨੇ ਦੇ ਪਾਈ ਰਹੀ
ਲੁਟ ਪੁਟ ਕੇ ਨਾਦਰ ਲੈ ਗਿਆ ਸੀ ਵਿਚ ਕੁਝ ਨ, ਉਤੋਂ ਸਫਾਈ ਰਹੀ
ਓਧਰ ਸਿੰਘ ਭੀ ਬੈਠ ਗਏ ਦੂਰ ਜਾਕੇ ਵਿਚ ਦੇਸ ਦੇ ਨ ਆਵਾਜਾਈ ਰਹੀ
ਕਦੇ ਕਦੇ ਕਿਤੇ ਕਿਰਤੀ ਸਿੰਘਾਂ ਦੀ ਜੀ ਹੈਸੀ ਥੋੜੀ ਬਹੁਤੀ ਫੜਫੜਾਈ ਰਹੀ
ਰਿਹਾ ਅਮਨ ਥੋੜਾ ਕਰਤਾਰ ਸਿੰਘਾ ਗਸ਼ਤੀ ਫੌਜ ਦੀ ਲੁਟ ਲੁਟਾਈ ਰਹੀ

## ਸ਼ਹੀਦ ਸੂਰਾ ਸਿੰਘ

ਸੂਰਾ ਸਿੰਘ ਤਰਖਾਨ ਸੀ ਖਾਲਸੇ ਖਾਸ ਜ਼ਿਲਾ ਲਾਹੌਰ ਪਛਾਨ ਭਾਈ
ਰਹਿੰਦਾ ਸਿੰਘਾ ਦੇ ਦਲਾਂ ਦੇ ਵਿਚ ਹੈਸੀ ਚੰਗਾ ਦਿਲ ਵਾਲਾ ਸੀ ਜੁਵਾਨ ਭਾਈ
ਜੰਗੀ ਜੋਧਿਆਂ ਦਾ ਸਾਥੀ ਬੀਰ ਬਾਂਕਾ ਤੇਗਾਂ ਮਾਰਦਾ ਵਿਚ ਮੈਦਾਨ ਭਾਈ
ਹਠੀ, ਜਪੀ, ਤਪੀ ਸਿਦਕੀ ਸਿੰਘ ਹੈਸੀ ਨਿੱਤ ਕਰਦਾ ਭਜਨ ਭਗਵਾਨ ਭਾਈ
ਜਥੇਦਾਰਾਂ ਦੇ ਵਿਚ ਸੀ ਨਾਮ ਏਹਦਾ ਜ਼ਾਲਮ ਮਾਰਦਾ ਘੱਤ ਘਮਸਾਨ ਭਾਈ
ਕਾਬੂ ਆ ਗਿਆ ਇਹ ਭੀ ਕਰਤਾਰ ਸਿੰਘਾਂ ਦਲਪਤ ਫੜਾਯਾ ਜਾਨ ਭਾਈ

ਸੂਰਾ ਸਿੰਘ ਦੀ ਗ੍ਰਿਫ਼ਤਾਰੀ

ਜੰਗੀ ਸਿੰਘ ਸਨ ਜੰਗਲਾਂ ਵਿਚ ਰਹਿੰਦੇ ਕਦੇ ਕਦੇ ਘਰੀਂ ਆਏ ਜਾਂਵਦੇ ਨੇ
ਮਿਲ ਜਾਂਵਦੇ ਆਣ ਸੰਬੰਧੀਆਂ ਨੂੰ ਦੁਖ ਸੁਖ ਆ ਪੁਛ ਪੁਛਾਂਵਦੇ ਨੇ
ਨਜ਼ਰ ਪੈ ਜਾਂਦੇ ਜੇਹੜੇ ਮੁਖਬਰਾਂ ਦੀ ਜ਼ਾਲਮ ਉਨ੍ਹਾ ਦੇ ਤਈ ਫੜਾਂਵਦੇ ਨੇ
ਸਤਾਰਾਂ ਸੌ ਨੜਿਨਵੇਂ ਸੂਰਾ ਸਿੰਘ ਤੇ ਆਣ ਚੰਦਰੇ ਮੂੰਹ ਫਲਾਂਵਦੇ ਨੇ

ਕੁਤੇ ਫਿਰਨ ਸ਼ਿਕਾਰਨੂੰ ਢੂੰਡਦੇ ਜਿਉਂ ਤਿਵੇਂ ਮੁਖਬਰ ਫਿਰਨ ਢੂੰਡਾਂਵਦੇ ਨੇ
ਬੋ ਲੈਕੇ ਦੱਸਦੇ ਹਾਕਮਾਂ ਨੂੰ ਠਾਣੇਦਾਰ ਚੜ੍ਹਾਇ ਲਿਆਂਵਦੇ ਨੇ
ਦਲਪਤ ਰਾਇ ਤੇ ਹਰਮੁਖ ਦਾਸ ਦੋਵੇਂ ਸੂਰਾਸਿੰਘ ਦੇ ਤਾਈਂ ਫਸਾਂਵਦੇ ਨੇ
ਫੜ ਸੁਤੇ ਨੂੰ ਲਿਆ ਕਰਤਾਰ ਸਿੰਘਾ ਬੰਨ੍ਹ ਵਿਚ ਲਾਹੌਰ ਪੁਚਾਂਵਦੇ ਨੇ

ਸੂਰਾ ਸਿੰਘ ਦੀ ਪੇਸ਼ੀ

ਸਿੰਘ ਫੜ ਲਾਹੌਰ ਦੇ ਵਿਚ ਆਂਦਾ ਖੜਾ ਸੂਬੇ ਅਗੇ ਬੰਨ੍ਹ ਆਨ ਕੀਤਾ
ਸੂਰਾ ਸਿੰਘ ਨੇ ਫਤੇ ਗਜਾਈ ਉੱਚੀ ਜਦੋਂ ਸੂਬੇ ਨੇ ਉਚਾ ਧਿਆਨ ਕੀਤਾ
ਕੁਫਰ ਵਿਚ ਕਚਹਿਰੀ ਦੇ ਬੋਲਦਾ ਹੈਂ ? ਸੂਬੇਵਿਚ ਹੰਕਾਰ ਫੁਰਮਾਨ ਕੀਤਾ
ਕਿਥੋਂ ਫੜਯਾ ਏਹ ਕਰਤਾਰਸਿੰਘਾ ਪੱਟੀ ਵਾਲੇ ਦੱਲੇ ਨੇ ਬਿਆਨ ਕੀਤਾ

ਮੁਖਬਰ

ਪਿੰਡ ਖਾਲੜੇ ਦਾ ਸੂਰਾ ਸਿੰਘ ਹੈ ਇਹ ਵੱਡੇ ਹੱਥ ਮੈਦਾਨ ਦਿਖਾਨ ਵਾਲਾ
ਇਹ ਡਾਕੂਆਂ ਦਾ ਮੋਹਰੀ ਸਮਝਲਵੋ ਵਿਚ ਦੇਸ ਅਧਮੂਲ ਮਚਾਨ ਵਾਲਾ
ਵੈਰੀ ਇਹ ਹਜ਼ੂਰ ਦਾ ਬੜਾ ਭਾਰਾ ਮੁਸਲਮਾਨਾਂ ਦੇ ਤਈਂ ਸਤਾਨ ਵਾਲਾ
ਕਾਬੂ ਆ ਗਿਆ ਮੁਫਤ ਕਰਤਾਰ ਸਿੰਘਾ ਖਤਰਨਾਕ ਨੁਕਸਾਨ ਵਾਲਾ

ਸੂਬਾ

ਸੂਬਾ ਅਗੇ ਸ਼ਿਕਾਰ ਨੂੰ ਢੂੰਡਦਾ ਸੀ ਕਹਿੰਦਾ ਏਸ ਨੂੰ ਮਾਰ ਮੁਕਾਉ ਜਲਦੀ
ਏਹਨਾਂ ਕਾਫਰਾਂ ਨੇਬੜਾ ਦੁਖ ਦਿਤਾ ਮੇਰੀ ਨਿਗ੍ਹਾ ਤੋਂ ਦੂਰ ਕਰਾਉ ਜਲਦੀ
ਇਹਨੂੰ ਥੋਥਿਆਂ ਤੀਰਾਂ ਦੇ ਨਾਲ ਮਾਰੋ ਮਾਰ ਏਸਨੂੰ ਪਾਰ ਬੁਲਾਉ ਜਲਦੀ
ਪਹਿਲਾਂ ਦੀਨਮਨਾਉ ਕਰਤਾਰਸਿੰਘਾ ਮੰਨ ਜਾਏ ਤਾਂ ਮੋੜ ਲਿਆਉ ਜਲਦੀ

ਸੂਰਾ ਸਿੰਘ ਨੂੰ ਸਜਾ

ਗੱਡ ਵਿਚ ਜ਼ਮੀਨ ਦੇ ਸਿੰਘਜੀ ਨੂੰ ਥੋਥੇ ਤੀਰਾਂ ਦੇ ਨਾਲ ਮਰਵਾਨ ਲੱਗੇ
ਨ ਰੱਬ ਰਸੂਲ ਦਾ ਖੌਫ ਕੋਈ ਜਿਵੇਂ ਜੀ ਚਾਂਹੁੰਦਾ ਕਰਵਾਨ ਲੱਗੇ
ਵੇਖੋ ਇਹ ਬਹਾਦਰੀ ਕਾਸਦੀ ਏ ਫੜ ਯੋਧਿਆ ਤਾਈਂ ਸਤਾਨ ਲੱਗੇ
ਓਹਨਾ ਤਾਈਂ ਨਿਹੱਥਯਾਂ ਕਰ ਪਹਿਲਾਂ ਫੇਰ ਮਾਰਕੇ ਰੱਤ ਚੁਵਾਨ ਲੱਗੇ
ਜਦ ਛਾਨਣੀ ਮਾਰ ਸਰੀਰ ਕੀਤਾ ਕਾਜ਼ੀ ਆਕੇ ਫੇਰ ਸਮਝਾਨ ਲੱਗੇ
ਓਇ ਕਾਫਰਾ ਦੀਨ ਕਬੂਲ ਕਰਲੈ ਨਹੀਂ ਤਾਂ ਜਿੰਦ ਜਲਾਦ ਮੁਕਾਨ ਲੱਗੇ
ਸਿੰਘ ਤੀਰਾਂ ਦੀ ਪੀੜ ਤਾਂ ਝੱਲਦਾ ਸੀ ਪਰ ਇਹ ਤਿੱਖ਼ੇ ਡਾਢੇਬਾਨ ਲੱਗੇ
ਓਹ ਬੇਦਰਦ ਬੇ ਰਹਿਮ ਕਰਤਾਰ ਸਿੰਘਾ ਦੁਖ ਬੋਲ ਕੁਬਚਨ ਪੁਚਾਨ ਲੱਗੇ

ਸੂਰਾ ਸਿੰਘ

ਤੁਹਾਨੂੰ ਜ਼ਾਲਮਾਂ ਨੂੰ ਸ਼ਰਮ ਆਂਵਦੀ ਨਹੀਂ ਹਰ ਇਕ ਨੂੰ ਇਹੋ ਸੁਣਾਂਵਦੇ ਓ
ਅੱਗੇ ਕਿੰਨੇ ਕੁ ਸਿੰਘ ਹੋ ਗਏ ਮੋਮਨ ਲੋਭ ਜਿਹੜਾ ਫਸੇ ਓਹਨੂੰ ਪਾਂਵਦੇ ਓ
ਅੱਜ ਤੱਕ ਨਾ ਕਿਸੇ ਮਨਜ਼ੂਰ ਕੀਤਾ ਕਰ ਦੀਨ ਦੀ ਸਿਫਤ ਲਖਾਂਵਦੇ ਓ
ਸਿੰਘ ਕੀਹ! ਤੋ ਧਰਮ ਨੂੰ ਛਡ ਦੇਵੇ ਤੁਸੀਂ ਕਿਸ ਤਰਾਂ ਆਸ ਰਖਾਂਵਦੇ ਓ
ਜਦ ਅਗੇ ਨ ਕਿਸੇ ਮਨਜੂਰ ਕੀਤਾ ਮੇਰੇ ਨਾਲ ਕਿਉਂ ਸਿਰ ਖਪਾਂਵਦੇ ਓ
ਜੋ ਕਰਨੀ ਕਰੋ ਕਰਤਾਰ ਸਿੰਘਾ ਨਿਮਕ ਜ਼ਖਮਾਂ ਤੇ ਕਾਹਨੂੰ ਲਾਂਵਦੇ ਓ

ਕ ਜ਼ੀ

ਕਲਮਾਂ ਪੜ੍ਹੇਂ ਤੇ ਬਚਦੀ ਜਾਨ ਤੇਰੀ ਐਵੇਂ ਹੋਵਣਾ ਨਹੀਂ ਛੁਟਕਾਰ ਤੇਰਾ
ਤੂੰ ਮਰੇਂ ਏਥੇ ਬਹੁਤਾ ਦੁਖ ਪਾ ਕੇ ਪਿਛੇ ਰੁਲਕੇ ਮਰੇ ਪਰਵਾਰ ਤੇਰਾ
ਏਥੋਂ ਆਣ ਛੁਡਾਵਣਾ ਕਿਸ ਤੈਨੂੰ ਸਿਰ ਦੇਇ ਜਲਾਦ ਉਤਾਰ ਤੇਰਾ
ਮੈਂ ਕਰਾਂ ਸਫਾਰਸ਼ ਪਾਸ ਸੂਬੇ ਬਖਸ਼ ਦੇਇ ਗੁਨਾਹ ਇਕ ਵਾਰ ਤੇਰਾ
ਕਲਮਾਂ ਪੜ੍ਹਕੇ ਮੋਮਨਾਂ ਵਿਚ ਰਲ ਜਾਹ ਭਲਾ ਕਰੇਗਾ ਅੰਤ ਗੁਫ਼ਾਰ ਤੇਰਾ
ਨਹੀਂ ਬੁਰੀ ਹੋਵੇ ਕਰਤਾਰ ਸਿੰਘਾ ਨਾਸ ਕਰ ਦੇਵਨ ਮਾਰ ਮਾਰ ਤੇਰਾ

ਸੂਰਾ ਸਿੰਘ

ਜਾਹ ਕਾਜ਼ੀਆ ਪਾਜੀਆ ਹਟ ਅਗੋਂ ਸਾਨੂੰ ਚਲਦਿਆਂ ਨੂ ਅਟਕਾ ਨਾਹੀਂ
ਗੁਰਪੁਰੀ ਅੰਦਰ ਅਸਾਂ ਜਾਵਣਾ ਏਂ ਗੱਲਾਂ ਕਰ, ਬਹੁਤਾ ਚਿਰ ਲਾ ਨਾਹੀਂ
ਇਹ ਤੀਰ ਸਾਨੂ ਕਰਦੇ ਭੀੜ ਨਾਹੀਂ ਤੂ ਫੱਟ ਕਲੇਜੇ ਤੇ ਪਾ ਨਾਹੀਂ
'ਮੁਸਲਮਾਨ ਹੋ ਜਾਹ' ਦੇਂਦਾ ਦੁਖਦਿਲ ਨੂ ਇਹ ਸਖਤਾ ਬੋਲਸੁਨਾ ਨਾਹੀਂ
ਅਸਾਂ ਜਾਨ ਬਚਾਕੇ ਕੀਹ ਕਰਨਾ ਦੁਖ ਸੁਖ ਦੀ ਸਾਨੂ ਪਰਵਾਹ ਨਾਹੀਂ
ਸਿਰ ਧਰਮ ਬਦਲੇ ਦੇਇ ਦੇਵਣਾ ਏਂ ਹੋਰ ਖਾਹਸ਼ ਸਾਡੇਦਿਲ ਕਾ ਨਾਹੀਂ
ਬਹੁਤਾ ਚਿਰ ਜਹਾਨ ਨੂ ਵੇਖ ਲਿਆ ਕਿਸੇ ਗੱਲ ਸੰਦਾ ਪਛੋਤਾ ਨਾਹੀਂ
ਧਰਮ ਆਪਣਾ ਅਸੀਂ ਨਭਾ ਚਲੇ ਸਾਨੂ ਸਕਦੀ ਮੌਤ ਡਰਾ ਨਾਹੀਂ
ਧਰਮ ਛੱਡ ਜੇ ਦੀਨ ਕਬੂਲ ਕਰਾਂ ਮੌਤ ਫੇਰ ਲੈਣਾ ਭਲਾ ਖਾ ਨਾਹੀਂ
ਰਿਹਾ ਸਦਾ ਜਹਾਨ ਤੇ ਕੌਣ ਜੀਉਂਦਾ ਕਾਲ ਜਿਸਨੂ ਗਿਆ ਚਬਾ ਨਾਹੀਂ
ਕਿਥੇ ਹੈਨ ਮਾਪੇ ਤੇਰੇ ਦਸ ਕਾਜ਼ੀ ਅੱਜ ਖੋਜ, ਕਿਤੇ ਨਜ਼ਰ ਆ ਨਾਹੀਂ
ਮੌਤ ਕਿਸੇ ਦਾ ਨਹੀਂ ਲਿਹਾਜ ਕਰਦੀਸਕਦਾ ਕਿਸੇਬਹਿਣਾਫੜੀ ਪਾ ਨਾਹੀਂ
ਮੁਸਲਮਾਨ ਭੀ ਹੋਕੇ ਮਰਨਾ ਜੇ ਫੇਰ ਛੱਡਨਾ ਧਰਮ ਰਵਾ ਨਾਹੀਂ

ਬੇਧਰਮੀਆਂ ਕੁਤਿਆਂ ਪਾਪੀਆਂ ਨੂੰ ਮਿਲੇ ਵਿਚ ਦਰਗਾਹ ਦੇ ਜਾ ਨਾਹੀਂ
ਕਿਹੜੀ ਗੱਲ ਪਿਛੇ ਦਸ ਧਰਮ ਛੱਡਾਂ ਲੈ ਜਾਵਣਾ ਕੁਝ ਉਠਾ ਨਾਹੀਂ
ਪਿਆ ਰਹੇਗਾ ਸਭ ਸਮਾਨ ਏਥੇ ਕਿਸੇ ਭੇਜਨਾ ਪਿਛੇ ਲਦਾ ਨਾਹੀਂ
ਦੌਲਤ ਦੁਨੀਆਂ ਤੋਂ ਧਰਮ ਚੀਜ਼ ਚੰਗੀ ਤੇਰੇ ਕਹੇ ਤੇ ਦਿਆਂ ਗੁਵਾ ਨਾਹੀਂ
ਭਲਾ ਮੂਰਖਾਂ ਪਾਸ ਦਿਮਾਗ ਹੁੰਦੇ ਕੋਈ ਸੋਨੇ ਤੋਂ ਕੱਚ ਵਟਾ ਨਾਹੀਂ
ਸਿੱਖੀ ਵੇਚਕੇ ਦੁਨੀਆਂ ਮੁਲ ਲਵਾਂ ਮੈਨੂੰ ਆਖਨਾ ਕਿਸੇ ਦਾ ਨਾ ਨਾਹੀਂ
ਜਾਹ ਹਟ ਜਾਹ ਪਿਛਾਂਹ ਕਰਤਾਰਸਿੰਘਾ ਸਾਡੀ ਬਿਰਤੀ ਨੂੰ ਉਖੜਾ ਨਾਹੀਂ

ਕਾਜ਼ੀ

ਕਾਜ਼ੀ ਪਰਤਕੇ ਖਾਨ ਦੇ ਪਾਸ ਗਿਆ ਕਹਿੰਦਾ ਸੁਣ ਗੱਲਾਂ ਕੰਨ ਲਾ ਸੂਬੇ
ਇਹ ਸਿੰਘ ਨਾ ਮੌਤ ਤੋਂ ਖੌਰ ਖਾਂਦੇ ਹੈਨ ਸਮਝ ਲੈ ਬੁਰੀ ਬਲਾ ਸੂਬੇ
ਸੂਰਾ ਸਿੰਘ ਨੂੰ ਵੇਖਿਆ ਆਪ ਜਾਕੇ ਰਿਹਾ ਬਹੁਤ ਹੀ ਸਿਰ ਖਪਾ ਸੂਬੇ
ਓਸ ਇਕ ਨ ਮੰਨੀ ਹੈ ਗਲ ਮੇਰੀ ਬਾਰ ਬਾਰ ਮੈਂ ਰਿਹਾ ਸਮਝਾ ਸੂਬੇ
ਇਹ ਲੋਕ ਪੱਕੇ ਬੜੇ ਧਰਮ ਦੇ ਨੇ ਕਈ-ਵਾਰ ਲਿਆ ਅਜ਼ਮਾ ਸੂਬੇ
ਨਹੀਂ ਦੌਲਤਾਂ ਦੀ ਪਰਵਾਹ ਕਰਦੇ ਖੁਸ਼ ਹੈਨ ਇਹ ਵਿਚ ਰਜ਼ਾ ਸੂਬੇ
ਬਦਨ ਛਾਨਣੀ ਤੀਰਾਂ ਦੇ ਨਾਲ ਹੋਯਾ ਖੂਨ ਚਲ ਰਿਹਾ ਬੇਬਹਾ ਸੂਬੇ
ਪਰ ਮੂੰਹ ਓਹਦੇ ਉਤੇ ਚੜ੍ਹੀ ਲਾਲੀ ਸ਼ੁਕਰ ਸ਼ੁਕਰ ਹੈ ਰਿਹਾ ਸੁਣਾ ਸੂਬੇ
'ਹਾਇ' 'ਸੀ' ਨ ਨਿਕਲੀ ਮੂੰਹ ਵਿਚੋਂ ਖੁਸ਼ੀ ਰਿਹਾ ਹੈ ਬੜੀ ਜਤਾ ਸੂਬੇ
ਤੌਬਾ, ਵੇਖਕੇ ਓਸਦਾ ਹਾਲ ਮੰਦਾ ਮੇਰਾ ਦਿਲ ਗਿਆ ਘਬਰਾ ਸੂਬੇ
ਓਹਨੂੰ ਕਿਤੇ ਮਾਲੂਮ ਤਕਲੀਫ ਨਾਹੀਂ ਪਤਾ ਨਹੀਂ ਕੀਹ ਭੇਦ ਲਖਾ ਸੂਬੇ
ਸਬਰ ਸਿੰਘਾਂ ਦਾ ਵੇਖ ਕਰਤਾਰ ਸਿੰਘਾ ਅਸੀਂ ਰਹੇ ਡਾਢੇ ਸ਼ਰਮਾ ਸੂਬੇ

ਸੂਰਾ ਸਿੰਘ ਦਾ ਸ਼ਹੀਦ ਹੋਣਾ

ਤੀਰ ਮਾਰ ਜਲਾਦਾਂ ਨੇ ਫਿਰ ਦਿਤਾ ਅੰਗ ਅੰਗ ਵਿਚੋਂ ਖੂਨ ਧਾਰ ਨਿਕਲੇ
ਅੱਖਾਂ ਮੀਟਕੇ ਸਿੰਘ ਅਡੋਲ ਰਿਹਾ ਰੋਮ ਰੋਮ ਤੋਂ ਸ਼ੁਕਰ ਕਰਤਾਰ ਨਿਕਲੇ
ਵੇਖਣਵਾਲਿਆਂ ਦੇ ਦਿਲ ਘਟਨ ਲਗੇ ਆਂਸੂ ਅੱਖਾਂ ਤੋਂ ਵਾਂਗ ਫੁਹਾਰ ਨਿਕਲੇ
ਜਾਂਦੀ ਪੇਸ਼ ਨ ਕਿਸੇ ਦੀ ਜ਼ੁਲਨ ਅਗੇ ਸਭ ਦਿਓਂ ਪਈ ਪੁਕਾਰ ਨਿਕਲੇ
ਰੱਬਾਂ ਨਾਸ ਕਰੀਂ ਇਨ੍ਹਾਂ ਜਾਲਮਾਂ ਦਾ ਦਿਲਾਂ ਵਿਚੋਂ ਪਈ ਹਾਹਾਕਾਰ ਨਿਕਲੇ
ਬਾਣੀ ਪੜ੍ਹਦਿਆਂ ਵੇਖ ਕਰਤਾਰਸਿੰਘਾ ਪ੍ਰਾਨ ਅੰਤ ਨੂੰ ਹੋ ਉਡਾਰ ਨਿਕਲੇ

ਏਸੇ ਤਰ੍ਹਾਂ ਲਾਹੌਰ ਦੇ ਵਿਚ ਹੁੰਦੀ ਬੇਗੁਨਾਹ ਕਈ ਮਰਵਾਇ ਜਾਂਦੇ
ਬਹੁਤੇ ਕਤਲ ਕਰਕੇ ਖੌਫ ਦੇਣ ਬਦਲੇ ਧੜ ਵਿਚ ਚੌਂਕਾਂ ਲਟਕਾਇ ਜਾਂਦੇ
ਸਿਰ ਨਾਲ ਦਰੱਖਤਾਂ ਦੇ ਬੰਨ੍ਹ ਦੇਂਦੇ ਟੋਟੇ ਵਿਚ ਬਾਜ਼ਾਰਾਂ ਸੁਟਾਇ ਜਾਂਦੇ
ਕਈ ਬੰਨ੍ਹਕੇ ਘੋੜਿਆਂ ਮਗਰ ਪਿਛੇ ਉਤੇ ਸੜਕਾਂ ਦੇ ਖਿਚਵਾਇ ਜਾਂਦੇ
ਮੁੱਦਾ ਗਲ ਕੀਹ ਦੁਖ ਅਨੇਕ ਦੇ ਦੇ ਸਿੰਘ ਬੰਨ੍ਹਕੇ ਬਹੁਤ ਸਤਾਇ ਜਾਂਦੇ
ਡਰੇ ਖਲਕਤ ਜਿਵੇਂ ਕਰਤਾਰ ਸਿੰਘਾ ਓਹੋ ਜਹੇ ਪਾਜ ਬਣਾਇ ਜਾਂਦੇ

## ਸ਼ਹੀਦ ਕਰਤਾ ਸਿੰਘ ਤੇ ਵਜ਼ੀਰ ਸਿੰਘ

ਦੋਵੇਂ ਸਿੰਘ ਮਜੀਠੇ ਦੇ ਰਹਿਣ ਵਾਲੇ ਕਾਰ ਕਰਕੇ ਝੱਟ ਲੰਘਾਂਵਦੇ ਸਨ
ਖੇਤੀ ਬਾੜੀ ਦਾ ਆਪਣਾ ਕੰਮ ਕਰਦੇ ਨਹੀਂ ਕਿਸੇ ਦਾ ਕੁਝ ਗੁਵਾਂਵਦੇ ਸਨ
ਬਾਣੀ ਸਭ ਦਾ ਭਲਾ ਚਾਹੁੰਦੇ ਆਏ ਗਏ ਦੀ ਸੇਵ ਕਮਾਂਵਦੇ ਸਨ
ਮੁਸਲਮਾਨ ਹਿੰਦੂ ਭਾਵੇਂ ਕੋਈ ਹੋਵੇ ਰਲ ਸਭ ਦਾ ਦੁਖ ਵੰਡਾਂਵਦੇ ਸਨ
ਕਦੇ ਕਦੇ ਕਿਤੋਂ ਸਿੰਘ ਬੀਰ ਜੰਗੀ ਰਸਦ ਕਪੜਾ ਆਦਿ ਲੈ ਜਾਂਵਦੇ ਸਨ
ਬੁਰਕਾ ਸ਼ੇਰ ਦਾ ਧਾਰ ਕਰਤਾਰ ਸਿੰਘਾ ਦਿਲ ਸਦਾ ਗ਼ਰੀਬ ਰਖਾਂਵਦੇ ਸਨ

ਚੌਧਰੀ ਮਟੋ ਨ ਚੁਗਲੀ

ਮੱਟੋ ਚੌਧਰੀ ਖਾਸ ਮਜੀਠੇ ਦਾ ਸੀ ਝੋਲੀਚੁਕਾ ਦਾ ਸੀ ਸਰਦਾਰ ਸਮਝੋ
ਭਾਰਾ ਪੰਥ ਘਾਤੀ ਵੈਰੀ ਦੇਸ ਦਾ ਸੀ ਚੁਗਲਬਾਜ ਮੰਦਾ ਬੁਰਯਾਰ ਸਮਝੋ
ਚੁਗਲੀ ਓਸ ਲਾਹੌਰ ਦੇ ਵਿਚ ਖਾਧੀ ਉਤੇ ਸਿੰਘਾਂ ਦੇ ਜਾ ਮੁਰਦਾਰ ਸਮਝੋ
ਫੜਨ ਵਾਸਤੇ ਉਨ੍ਹਾਂ ਦੇ ਅਹਿਦੀਏ ਲੈ ਕੁਤਾ ਪੈਗਿਆ ਉਤੇ ਸ਼ਿਕਾਰ ਸਮਝੋ
ਪਿੰਡੋਂ ਆਨਕੇ ਦੋਵੇਂ ਫੜਾ ਦਿਤੇ ਕੀਤੀ ਚੰਦਰੇ ਨੇ ਬੁਰੀ ਕਾਰ ਸਮਝੋ
ਪਿਛੇ ਲੋਭ ਦੇ ਵੇਖ ਕਰਤਾਰ ਸਿੰਘਾ ਲਈ ਜੱਗ ਦੀ ਓਸ ਫਿਟਕਾਰ ਸਮਝੋ

ਦੋਹਾਂ ਸਿੰਘਾਂ ਨੂੰ ਲਾਹੌਰ ਸੂਬੇ ਅਗੇ ਪੇਸ਼ ਕਰਨਾ

ਦੂਜੇ ਦਿਨ ਮਜੀਠਿਓਂ ਚਲ ਕਰਕੇ ਪਹੁੰਚੇ ਵਿਚ ਲਾਹੌਰ ਦੇ ਜਾ ਕੇ ਜੀ
ਬੰਨ੍ਹ ਮੁਸ਼ਕਾਂ ਸੂਬੇ ਦੇ ਪੇਸ਼ ਕੀਤੇ ਪੂਰਾ ਨਾਮ ਤੇ ਥਾਨ ਸੁਨਾ ਕੇ ਜੀ
ਜੰਗੀ ਸਿੰਘਾਂ ਦੇ ਦੋਵੇਂ ਇਹ ਹੈ ਸਾਥੀ ਫੜੇ ਮਸਾਂ ਅਸਾਂ ਘੇਰਾ ਪਾ ਕੇ ਜੀ
ਮੱਟੋ ਆਖਦਾ ਝੂਠੀਆਂ ਘੜ ਗੱਲਾਂ ਪਿਛੇ ਲੋਭ ਦੇ ਧਰਮ ਗੁਵਾ ਕੇ ਜੀ
ਸੂਬੇ ਵੇਖਿਆ ਉਨ੍ਹਾਂ ਦੇ ਵਲ ਜਦੋਂ ਅੱਖਾਂ ਖ਼ੂਨ ਦੇ ਨਾਲ ਭਰਾ ਕੇ ਜੀ

ਸਿੰਘਾਂ ਫਤਹ ਗਜਾਈ ਕਰਤਾਰਸਿੰਘਾ ਸੂਬਾ ਬੋਲਿਆ ਗਜ਼ਬ ਵਧਾਕੇ ਜੀ

ਸੂਬਾ

ਜਟੋ ਤੁਸਾਂ ਨੂੰ ਖੌਫ ਨਾਹੀਂ ਮੂਲ ਮੇਰਾ ਮੇਲ ਸਿੰਘਾਂ ਦੇ ਨਾਲ ਰਖਾਵਦੇ ਓ
ਸਿੰਘ ਹੈਨ ਸਰਕਾਰ ਦੇ ਬੜੇ ਵੈਰੀ ਤੁਸੀਂ ਓਹਨਾਂ ਨੂੰ ਰਸਦ ਪੁਚਾਂਵਦੇ ਓ
ਮੇਰਾ ਮੰਨਯਾਂ ਤੁਸਾਂ ਨੇ ਹੁਕਮ ਨਾਹੀਂ ਵੇਖੋ ਕੇਹੀ ਸਜ਼ਾਹੁਣ ਪਾਂਵਦੇ ਓ
ਯਾਂ ਤੇ ਪੜੋ ਕਲਮਾ ਕਰਤਾਰਸਿੰਘਾ ਨਹੀਂ ਤਾਂ ਦੋਵੇਂ ਹੁਣੇ ਮਾਰੇ ਜਾਂਵਦੇ ਓ

ਸਿੰਘਾਂ ਦਾ ਹੌਸਲਾ

ਦੋਵੇਂ ਹੌਸਲਾ ਰੱਖਕੇ ਕਹਿਣ ਅਗੋਂ ਤੂੰ ਸੂਬਿਆ ਐਵੇਂ ਧਮਕਾ ਨਾਹੀਂ
ਸਾਨੂੰ ਬੇਗੁਨਾਹਾਂ ਨੂੰ ਫੜ ਆਂਦਾ ਦਿਤਾ ਕਿਸੇ ਦਾ ਕੁਝ ਗਵਾ ਨਾਹੀਂ
ਵੈਰ ਸਿੰਘਾਂ ਦਾ ਕਿਸੇ ਦੇ ਨਾਲ ਨਾਹੀਂ ਤੁਸੀਂ ਆਪਣੇ ਆਪ ਸਫਾ ਨਾਹੀਂ
ਤੁਸੀਂ ਪੰਥ ਨੂੰ ਚਾਹੋ ਮੁਕਾਵਣਾ ਜੀ ਓਹ ਖਾਂਵਦੇ ਤੁਸਾਂ ਦਾ ਦਾ ਨਾਹੀਂ
ਬਹਿਣ ਦੇਂਵਦੇ ਆਪ ਨ ਪੰਥਨੂੰ ਹੋ ਲੱਬਾ ਅਜੇ ਤੋੜੀ ਤੁਹਾਡਾ ਚਾ ਨਾਹੀਂ
ਤੁਸਾਂ ਆਪ ਹੀ ਵੈਰ ਵਧਾਯਾ ਹੋਇਆ ਖੋਟ ਖਾਲਸੇ ਦੇ ਵਿਚ ਕਾ ਨਾਹੀਂ
ਕਈ ਵਾਰ ਤੁਸਾਂ ਮੇਲ ਕਰ ਲਿਆ ਫ਼ੇਰ ਸਕਦੇ ਤੋੜ ਝੜ੍ਹਾ ਨਾਹੀਂ
ਆਪੇ ਕੌਲ ਇਕਰਾਰ ਤੋਂ ਫਿਰ ਜਾਂਦੇ ਅਮਨ ਤੁਸਾਂ ਮੂਲੋਂ ਸੁਖਾ ਨਾਹੀਂ
ਫੌਜ ਗਸ਼ਤੀ ਰਹੇ ਹਮੇਸ਼ ਫਿਰਦੀ ਤੂੰ ਰੱਖਦਾ ਵਰਜ ਹਟਾ ਨਾਹੀਂ
ਸਾਰਾ ਤੇਰਾ ਕਸੂਰ ਕਰਤਾਰ ਸਿੰਘਾ ਤੂੰ ਸਕਿਆ ਹੁਕਮ ਕਮਾ ਨਾਹੀਂ

ਸੂਬਾ

ਬਾਦਸ਼ਾਹ ਹੋਕੇ ਤਖਤ ਤਾਜ ਵਾਲੇ ਫੇਰ ਰਈਅਤਾਂ ਤਈਂ ਦੁਖਾਨ ਕਾਹਨੂੰ
ਮੁਸਲਮਾਨ ਤੇ ਹਿੰਦੂਆਂ ਸਿੰਘਾਂ ਅੰਦ੍ਰ ਫਰਕਵਿਚ ਇਨਸਾਫਦੇ ਪਾਨ ਕਾਹਨੂੰ
ਰਾਖੇ ਖੇਤ ਦੇ ਹੋਕੇ ਵਾੜ ਵਾਂਗੂ ਫੇਰ ਆਪੇ ਹੀ ਖੇਤੀਆਂ ਖਾਨ ਕਾਹਨੂੰ
ਜ਼ਿਮੇਵਾਰ ਹੋ ਖਲਕ ਖ਼ੁਦਾ ਸੰਦੇ ਬੇਗੁਨਾਹਾਂ ਨੂ ਫੇਰ ਸਤਾਨ ਕਾਹਨੂੰ
ਹਾਕਮਧਾਰਕੇ ਰੂਪ ਬਘਿਆੜ ਦਾ ਜੀ ਪਾੜਮਾਰ ਰਿਆਯਾ ਮੁਕਾਨ ਕਾਹਨੂੰ
ਸਾਂਝੇ ਹਾਕਮਾਂ ਨੂ ਸਾਰੇ ਲੋਕ ਹੁੰਦੇ ਵੈਰ ਮਜ਼ਬ ਫੇਰ ਉਠਾਨ ਕਾਹਨੂੰ
ਖੂਨ ਚੋ ਗਰੀਬਾਂ ਦਾ ਜੁਲਮ ਕਰਕੇ ਪੇਟ ਆਪਣੇ ਤਈਂ ਵਧਾਨ ਕਾਹਨੂੰ
ਰਾਖੇ ਹਾਕਮ ਹੋ ਅਮਾਨਤਾਂ ਦੇ ਬੇਈਮਾਨ ਹੋ ਆਪ ਚੁਰਾਨ ਕਾਹਨੂੰ
ਪਹਿਰੇਦਾਰ ਹੋਕੇ ਲੋਕਾਂ ਸੁਤਿਆਂ ਦੇ ਧੋਖਾ ਦੇਕੇ ਮਾਲ ਲੁਟਾਨਕਾਹਨੂੰ
ਜੇ ਆਪ ਹੀ ਨਹੀਂ ਇਨਸਾਫ਼ ਕਰਨੇ ਲੋਕਾਂ ਤਈਂ ਕਾਨੂੰਨ ਮਨਾਨ ਕਾਹਨੂੰ

ਬੇਈਮਾਨੀਆਂ ਆਪਣੇਵਿਚ ਭਰੀਆਂ ਦੋਸ਼ੀ ਦੂਜਿਆਂ ਤਈਂ ਠਹਿਰਾਨ ਕਾਹਨੂੰ
ਰੱਬ ਵੇਖਦਾ ਸੁਣਦਾ ਸਭ ਗੱਲਾਂ ਭੇਦ ਓਸ ਦੇ ਪਾਸੋਂ ਛੁਪਾਨ ਕਾਹਨੂੰ
ਹਾਕਮ ਆਪਣੇ ਫਰਜ਼ ਜੇ ਕਰਨ ਪੂਰੇ ਲੋਕ ਉੱਠ ਫਿਰ ਸ਼ੋਰ ਮਚਾਨ ਕਾਹਨੂੰ
ਪੱਲੇ ਪਵੇ ਇਨਸਾਫ ਜੇ ਸਾਰਿਆਂ ਦੇ ਦੁਖੀ ਹੋਕੇ ਲੋਕ ਕੁਰਲਾਨ ਕਾਹਨੂੰ
ਕਾਜ਼ੀ ਰਿਸ਼ਵਤਾਂ ਖੋਰ ਜੇ ਹੋਣ ਨਾਹੀਂ ਖਾਕਸ਼ਾਹ ਹੋਵਨਸੁਲਤਾਨ ਕਾਹਨੂੰ
ਜੇ ਪਾਪ ਤੇ ਜ਼ੁਲਮ ਕਮਾਨ ਨਾਹੀਂ ਇਕ ਦੂਜੇ ਦੇ ਹੋਣ ਨੁਕਸਾਨ ਕਾਹਨੂੰ
ਜ਼ੁਲਮ ਰੱਬ ਨੂੰ ਸੂਬਿਆ ਭਾਂਵਦਾ ਜੇ ਹੁੰਦੇ ਕਾਰੂੰ ਜੈਸੇ ਆ ਵੈਰਾਨ ਕਾਹਨੂੰ
ਲੋਕ ਬਿਕ੍ਰਮਾਜੀਤ ਕਿਉਂ ਯਾਦ ਕਰਦੇ ਫਰਔਨ ਨੂੰ ਬੁਰਾ ਸੁਨਾਨ ਕਾਹਨੂੰ
ਭਲਯਾਨੇਕੀਹਮੇਸ਼ ਜਹਾਨਰਹਿੰਦੀਰਹਿੰਦਾ ਬੁਰੇਦਾਸਦਾ ਨਿਸ਼ਾਨ ਕਾਹਨੂੰ
ਹੋਵੇ ਬੁਰੇ ਦੀ ਲੋੜ ਕਰਤਾਰ ਸਿੰਘਾ ਕਰੇਜ਼ਾਲਮਾਂ ਨਸ਼ਟ ਭਗਵਾਨ ਕਾਹਨੂੰ

ਤਥਾ

ਮੈਂ ਮੱਤਾਂ ਤੁਹਾਡੀਆਂ ਨਹੀਂ ਸੁਣਦਾ ਜਿਨਾ ਜੋਰ ਲਗੇ ਓਨਾ ਲਾ ਛੱਡਨਾ
ਸਿੰਘ ਹੈਨ ਇਸਲਾਮ ਦੇ ਬੜੇ ਵੈਰੀ ਚੁਣ ਓਹਨਾਂ ਦੇ ਤਈਂ ਮੁਕਾ ਛੱਡਨਾ
ਜੇਕਰ ਜ਼ੋਰ ਚੜ੍ਹਯਾ ਸਾਰੇ ਹਿੰਦ ਤਾਈਂਅਸਾਂ ਦੀਨਇਸਲਾਮ ਮਨਾ ਛੱਡਨਾ
ਆਕੀ ਦੇਵਣਾ ਰਹਿਣ ਨਹੀਂਦੇਸ ਅੰਦਰ ਨੀਵਾਂ ਸਭਦਾ ਸਿਰ ਕਰਾ ਛੱਡਨਾ
ਸਿੰਘ ਹੈਨ ਕੀਹ ਥੋੜੇ ਹੀ ਚਿਰ ਅੰਦਰ ਅਸਾਂ ਖੁਰਾ ਤੇ ਖੋਜ ਮਿਟਾ ਛੱਡਨਾ
ਪਤਾ ਕਲ ਦਾ ਨਹੀਂ ਕਰਤਾਰ ਸਿੰਘਾ ਵਾਜਾ ਕੂੜਦਾ ਅਸਾਂ ਵਜਾ ਛੱਡਨਾ

ਕਰਤਾ ਸਿੰਘ

ਏਡੇ ਕਰ ਹੰਕਾਰ ਨਾ ਸੂਬਿਆ ਤੂੰ ਰੱਬ ਸਭ ਦੇ ਤਈਂ ਬਚਾਉਨ ਵਾਲਾ
ਸਿਰਕੀੜੇ ਦੇਥਾਪਦੇਇਬਾਦਸ਼ਾਹੀ ਸ਼ਾਹਾਂ ਨਾਮਨਿਸ਼ਾਨ ਮਿਟਾਉਨ ਵਾਲਾ
ਪਲਵਿਚਉਹ ਸ਼ਾਹਾਂ ਨੂੰਗਰਕ ਕਰਕੇਮਾਰ ਮਿੱਟੀਦੇਵਿਚ ਮਿਲਾਉਨ ਵਾਲਾ
ਵਿਚ ਥਲਾਂ ਦੇ ਸ਼ੌਹ ਵਗਾ ਦੇਵੇ ਸ਼ੌਹ ਵਗਦੇ ਝੱਟ ਅਟਕਾਉਨ ਵਾਲਾ
ਬਾਦਸ਼ਾਹਾਂ ਦੇ ਤਖਤ ਤੇ ਤਾਜ ਖੋਹਕੇ ਦਰਦਰ ਤੇ ਭਿੱਖ ਮੰਗਾਉਨ ਵਾਲਾ
ਕਾਰੂੰ ਵਰਗਿਆਂ ਦੇ ਸਫਾ ਹਸਤੀ ਤੋਂਉਕੇ ਫੜ ਨਿਸ਼ਾਨ ਗੁਵਾਉਨ ਵਾਲਾ
ਅੱਜ ਲੱਭ ਖਾਂ ਹੈ ਫਰੌਨ ਕਿਥੇ ਤੇ ਜ਼ੁਹਾਕ ਜੋ ਖਲਕ ਦੁਖਾਉਨ ਵਾਲਾ
ਕਿਥੇ ਦੱਸ ਹੈ ਗਿਆ ਮਹਿਮੂਦਗੌਰੀ ਲੁਟਾਂਹਿੰਦੁਸਤਾਨਵਿਚ ਪਾਉਨ ਵਾਲਾ
ਬਾਬਰ ਅਕਬਰ ਤੇ ਸ਼ਾਹਜਹਾਨਕਿਥੇਵਡੇਸ਼ਾਨ ਸ਼ੌਕਤ ਦਿਖਲਾਉਨ ਵਾਲਾ
ਅੱਜ ਢੂੰਡ ਖਾਂ ਸ਼ਾਹ ਔਰੰਗ ਤਾਈਂ ਦੀਨ ਜ਼ੋਰ ਦੇ ਨਾਲ ਮਨਾਉਨ ਵਾਲਾ

ਓਹ ਦਾਰਾ ਸਿਕੰਦਰ ਹੈਨ ਕਿਥੇ ਤੇ ਜ਼ੁਹਾਕ ਜੋ ਖਲਕ ਦੁਖਾਉਣ ਵਾਲਾ
ਕਿਥੇ ਗਿਆ ਓਹ ਫਰੁਖਸੀਅਰ ਤੇਰਾ ਨਾਲ ਸਿੰਘਾਂ ਖਰੂਦ ਮਚਾਉਣ ਵਾਲਾ
ਤੂੰ ਨਹੀਂ ਰਹਿਣਾ ਉਠ ਜਾਏਂ ਝਬਦੇ ਏਡੇ ਮਾਣ ਹੰਕਾਰ ਜਤਾਉਣ ਵਾਲਾ
ਕਿਉਂ ਨਾਨਾਦਰਦੇਅਗੇਜੋਰਕੀਤਾ ਹੀਲਾਕੀਤਾ ਕਿਉਂ ਸਿਰਝੁਕਾਉਣ ਵਾਲਾ
ਤੈਥੋਂ ਸੂਬਿਆਸਿੰਘ ਨਾ ਮਿਟਸੱਕਣ ਰਾਖਾ ਸਿਰਤੇ ਪੰਥ ਸਜਾਉਣ ਵਾਲਾ
ਤੁਸਾਂਮਰਮਿਟਣਾਸਿੰਘਰਹਿਣਗੱਜਦੇਇਹਵੀਬਚਨਸਾਡਾਅਜ਼ਮਾਉਣਵਾਲਾ
ਰਾਜ਼ ਖਾਲਸਾ ਕਰੇ ਪੰਜਾਬ ਉਤੇਸਮਾਂ ਆਵੇਗਾ ਦੇਖਨ ਦਿਖਾਉਣ ਵਾਲਾ
ਸਦਾ ਰਹੇਗਾ ਰੱਬ ਕਰਤਾਰਸਿੰਘਾ ਕਾਲ ਸਭਦੀ ਸਫਾ ਉਠਾਉਣ ਵਾਲਾ

ਦੋਹਾਂ ਸਿੰਘਾਂ ਨੂੰ ਸੂਬੇ ਨੇ ਕਤਲ ਕਰਾ ਦੇਣਾ

ਗੱਲਾਂ ਸੱਚੀਆਂ ਚੁਭੀਆਂ ਵਿਚ ਛਾਤੀ ਸਿੰਘਾਂ ਪੜਦੇ ਸਾਰੇ ਖੁਲ੍ਹਾ ਦਿੱਤੇ
ਗੁਸਾ ਖਾ ਚੰਡਾਲ ਨੇ ਵਕਤ ਉਸੇ ਸਿੰਘ, ਸਦ ਜਲਾਦ ਫੜਾ ਦਿੱਤੇ
ਦਿੱਤਾ ਹੁਕਮ ਸਖਤਾ ਪਹਿਲਾਂ ਚਰਖੜੀਤੇ ਪਿਛੋਂ ਕਤਲਦੇਹੁਕਮਚੜ੍ਹਾ ਦਿੱਤੇ
ਲੈ ਗਏ ਜਲਾਦ ਫੜ ਦੋਹਾਂ ਤਾਈਂ ਚਾੜ੍ਹ ਚਰਖੜੀ ਅੰਗ ਤੁੜਵਾ ਦਿੱਤੇ
ਸਿੰਘਾਂ ਰਤੀ ਨ ਹਿਰਖ ਤੇ ਸੋਗ ਕੀਤਾ ਵਡੇ ਹਠ ਭਾਰੇ ਦਿਖਲਾ ਦਿੱਤੇ
ਹੱਡ ਹੱਡ ਹੋਇ ਭਜ ਚੂਰ ਸਾਰੇ ਦੁਖ ਜ਼ਾਲਮਾਂ ਬੇ ਬਹਾ ਦਿੱਤੇ
ਸਿੰਘ ਵਾਹਿਗੁਰੂ ਵਾਹਿਗੁਰੂ ਆਖ ਦੇ ਰਹੇ ਦੁਖ ਦਿਹਦੇ ਸਾਰੇ ਭੁਲਾ ਦਿੱਤੇ
ਕਤਲ ਕਰਕੇ ਅੰਤ ਕਰਤਾਰ ਸਿੰਘਾ ਸਿਰ ਦੋਹਾਂ ਦੇ ਬਾਹਰ ਟੰਗਾ ਦਿੱਤੇ

ਵਾਕ ਕਵੀ

ਸਤਾਰਾਂ ਸੌ ਨੜਿੰਨਵੇਂ ਸਾਲ ਚੜ੍ਹਜਾ ਫਿਰ ਤੁਰਕੇ ਸਿੰਘ ਗੁਜ਼ਰਾਨ ਕਰਦੇ
ਨਾ ਤਾਂ ਸੂਬਾ ਹੀ ਦੇਂਵਦਾ ਜ਼ੋਰ ਪਿਛੇ ਨਾ ਉਹ ਤਦੀ ਅਮੀਰਤੇਖਾਨ ਕਰਦੇ
ਬਹੁਤੇ ਸਿੰਘ ਭੀ ਮਾਲਵੇ ਵਿਚ ਰਹਿੰਦੇ ਕਿਸੇ ਥਾਂ ਨਾ ਛੇੜ ਛੜਾਨ ਕਰਦੇ
ਨਾਦਰਸ਼ਾਹ ਦੀ ਲੁਟਤੋਂ ਮਾਲਮਿਲਯਾ ਓਹਦੇਨਾਲ ਤਿਆਰਸਮਾਨ ਕਰਦੇ
ਪਿਛਲੇ ਸਾਲਾਂ ਦੇ ਵਿਚ ਜੋ ਪਏ ਘਾਟੇ ਪੂਰੇ ਉਨ੍ਹਾਂ ਨੂੰ ਸਿੰਘ ਸੁਜਾਨ ਕਰਦੇ
ਖਿੰਡ ਪੁੰਡ ਜਥੇ ਕਰਤਾਰ ਸਿੰਘਾ ਸਮਾਂ ਸਿਰ ਤੋਂ ਵੇਖ ਟਪਾਨ ਕਰਦੇ

## ਸ਼ਹੀਦ ਪਹਾੜ ਸਿੰਘ ਸੈਦਪੁਰੀਆ

ਸੈਦਪੁਰ ਦੇ ਵਿਚ ਇਹ ਸਿੰਘ ਰਹਿੰਦਾ ਥੋੜੀ ਮਾਲਕੀ ਦਾ ਜ਼ਿਮੀਦਾਰ ਹੈਸੀ

ਪਰ ਸੂਰਮਾ ਸਿਦਕੀ ਬੀਰਰਸੀਆ ਮੋਹਰੀ ਜੰਗਾਂ ਦੇ ਵਿਚ ਸਰਦਾਰ ਹੈਸੀ
ਕਦਾਵਰ ਵਡਾ ਜ਼ਬਰਦਸਤ ਸੋਹਣਾ ਨਿਰਭੈ ਤੇ ਧਨੀ ਤਲਵਾਰ ਹੈਸੀ
ਸ਼ਾਮ ਸਿੰਘ ਦੇ ਜਥੇ ਦੇ ਵਿਚ ਰਹਿੰਦਾ ਨੀਵੇਂ ਦਿਲ ਵਾਲਾ ਸੇਵਾਦਾਰ ਹੈਸੀ
ਹੈਸੀ ਉਮਰ ਜਵਾਨ ਤੇ ਧਰਮ ਵਾਲਾ ਬਾਣੀ ਪੜ੍ਹਨ ਦੇ ਨਾਲ ਪਿਆਰ ਹੈਸੀ
ਹਠੀ ਜਪੀ, ਤਪੀ ਕਰਤਾਰ ਸਿੰਘਾ, ਸਿੰਘਾਂ ਵਿਚ ਚੰਗਾ ਸਤਕਾਰ ਹੈਸੀ

ਹੈਬਤ ਪੁਰ ਵਾਲਿਆ ਰੰਘੜਾਂ ਨੇ ਪਹਾੜ ਸਿੰਘ ਨੂੰ ਗ੍ਰਿਫਤਾਰ ਕਰਵਾਉਣਾ

ਆਯਾ ਮਾਲਵੇ ਦੇ ਵਿਚੋਂ ਚਿਰ ਪਿਛੋਂ ਕਿਸੇ ਰੰਗੜਾਂ ਤਈਂ ਜਤਾ ਦਿੱਤਾ
ਸੈਦਪੁਰੇ ਅੰਦਰ ਇਕ ਸਿੰਘ ਆਯਾ ਓਨ੍ਹਾਂ ਮੁਖਬਰਾਂ ਤਾਈਂ ਸੁਣਾ ਦਿੱਤਾ
ਹਾਕਮ ਪੱਟੀ ਦੇ ਨੂੰ ਨਾਲ ਲੈ ਕਰਕੇ ਬੇਖਬਰ ਹੀ ਸਿੰਘ ਫੜਾ ਦਿੱਤਾ
ਕੈਦ ਕਰਕੇ ਤੁਰਤ ਕਰਤਾਰ ਸਿੰਘਾ, ਸਿੰਘ ਵਿਚ ਲਾਹੌਰ ਪੁਚਾ ਦਿੱਤਾ

ਵਾਕ ਕਵੀ

ਓਹਨਾਂ ਦਿਨਾਂ ਦੇਵਿਚ ਜੋ ਸਿੰਘਕਿਧਰੇਪਿੰਡਾਂ ਵਿਚ ਕੱਲਾਆਇ ਜਾਂਵਦਾ ਸੀ
ਕੁਤੇ ਮਗਰ ਸ਼ਿਕਾਰ ਦੇ ਲੱਗ ਪੈਂਦੇ ਲੋਭ ਧਨ ਦਾ ਓਹਨਾਂ ਭੁਕਾਂਵਦਾ ਸੀ
ਜਾ ਦਸਦੇ ਨੇੜੇ ਦੇ ਹਾਕਮਾਂ ਨੂੰ ਪੇਟ ਭੈੜੀ ਕਰਤੂਤ ਕਰਾਵਦਾ ਸੀ
ਰਲ ਮਿਲ ਫੜਦੇ ਕਰਤਾਰ ਸਿੰਘਾ ਸਮਾਂ ਚੰਦਰੇ ਰੰਗ ਦਿਖਾਂਵਦਾ ਜੀ

ਪਹਾੜ ਸਿੰਘ ਨੂੰ ਸੂਬੇ ਅਗੇ ਹਾਜ਼ਰ ਕਰਨਾ

ਮੁਸ਼ਕਾਂ ਬੰਨ੍ਹੀਆਂ ਕੈਦੀਆਂ ਵਾਗ ਫੜਕੇ ਅਗੇ ਸੂਬੇ ਦੇ ਜਾਇ ਖਲਾਰਯਾ ਜੀ
ਸਿੰਘ ਗੱਜਕੇ ਫਤਹ ਬੁਲਾਈ ਮੂੰਹੋਂ ਤੀਰ ਸੂਬੇ ਦੀ ਛਾਤੀ ਤੇ ਮਾਰਯਾ ਜੀ
ਕਾਜ਼ੀ ਆਖਦਾ ਝੁਕ ਸਲਾਮ ਕਰਓਇ ਏਬੇਕੁਫਰਕਿਉਂ ਆਣ ਖਲਾਰਯਾ ਜੀ
ਕਲਮਾ ਪੜ੍ਹ ਸ਼ਤਾਬ ਕਰਤਾਰ ਸਿੰਘਾ ਨਹੀਂ ਤਾਂ ਚਮੜਾ ਜਾਊ ਉਤਾਰਯਾ ਜੀ

ਪਹਾੜ ਸਿੰਘ

ਸਾਨੂੰ ਨਹੀਂ ਸਲਾਮ ਸਿਖਾਈ ਮੁਢੋਂ ਅਗੇ ਕਿਸੇ ਦੇ ਸਿਰ ਝੁਕਾਂਦੇ ਨਾਹੀਂ
ਸ੍ਰੀ ਵਾਹਿਗੁਰੂ ਫਤਹ ਦੀ ਜਾਚ ਸਾਨੂੰ ਹੋਰ ਸੜੀ ਸਲਾਮ ਬੁਲਾਂਦੇ ਨਾਹੀਂ
ਤੁਹਾਡੇ ਆਏ ਕਾਬੂ ਕਰੋ ਮਰਜ਼ੀ ਜੋ ਬਖਸ਼ ਦਿਹੋ,ਮੂੰਹੋਂ ਅਸੀਂ ਆਂਹਦੇ ਨਾਹੀਂ
ਹਾਂ ਬੇਹਥਯਾਰੇ ਕਰਤਾਰ ਸਿੰਘਾ ਬਧੇ ਪਏ ਹਾਂ ਹਥ ਹਿਲਾਂਦੇ ਨਾਹੀਂ

ਸੂਬਾ

ਕਰ ਦੀਨ ਕਬੂਲ ਤੇ ਪੜ੍ਹ ਕਲਮਾਂ ਨਹੀਂ ਤਾਂ ਹੁਣੇਹੀ ਮਾਰਯਾ ਜਾਏਂਗਾ ਓਏ
ਜਦੋਂ ਹਥ ਜਲਾਦ ਫੜਾ ਦਿੱਤਾ ਦੁਖ ਤਾਕੇ ਫੇਰ ਪਛਤਾਏਗਾ ਓਏ

ਦੇਕੇ ਵੇਲਣੇ ਵਿਚ ਜਾਂ ਹੱਡ ਭੰਨੇ ਤਦ ਹੈਂਕੜ ਦਾ ਮਜ਼ਾ ਪਾਇੰਗਾ ਓਏ
ਛੇਤੀ ਦਿਹ ਜਵਾਬ ਕਰਤਾਰਸਿੰਘਾ ਕਲਮਾਂਪੜੇਂਗਾ ਦੁਖ ਉਠਾਇੰਗਾ ਓਏ

ਪਹਾੜ ਸਿੰਘ

ਦੱਸ ਸੂਬਿਆ ਅੱਜ ਇਹ ਗਲ ਨਵੀਂ ਅਗੇ ਨਹੀਂ ਤੂੰ ਭਲਾ ਅਜ਼ਮਾ ਡਿੱਠਾ
ਹਥੀਂ ਸੈਂਕੜੇ ਸਿੰਘਾਂ ਨੂੰ ਦੁਖ ਦੇਕੇ ਓਏ ਜ਼ਾਲਮਾਂ ਕਤਲ ਕਰਵਾ ਡਿੱਠਾ
ਖੱਲਾਂ ਲਾਹੀਆਂ ਤੇ ਚਰਖੜੀ ਕਈ ਚਾੜੇ ਮਾਰ ਕੋਟੜੇ ਚੱਮ ਉਡਾ ਡਿੱਠਾ
ਜ਼ਰ ਦੇ ਕੇ ਰਿਹੋਂ ਭੁਲਾ ਜ਼ਾਲਮ ਤੇ ਜਾਗੀਰਾਂ ਦਾ ਲੋਭ ਭੀ ਪਾ ਡਿੱਠਾ
ਤੇਰੇ ਦੀਨ ਨੂੰ ਕਿਸੇ ਕਬੂਲ ਕੀਤਾ ? ਜਿੰਨਾ ਜੋਰ ਹੈਸੀ ਸਾਰਾ ਲਾ ਡਿੱਠਾ
ਵੱਡਾ ਮੌਤ ਦਾ ਖੌਫ ਹੈ ਪਾਸ ਤੇਰੇ ਓਹ ਭੀ ਸਿੰਘਾਂ ਦੇ ਤਈਂ ਦੁਵਾ ਡਿੱਠਾ
ਜਦ ਅਗਲਿਆਂ ਨੇ ਧਰਮ ਛੱਡਯਾ ਨਹੀਂ ਮੈਨੂੰ ਕਿਧਰੋਂ ਕੂਲਾ ਮੰਗਾ ਡਿੱਠਾ
ਸਿੰਘ ਮੌਤ ਤੋਂ ਕਦੇ ਨਾ ਖੌਫ ਖਾਂਦੇ ਅੱਛੀ ਤਰਾਂ ਤੂੰ ਠੀਕ ਵਜਾ ਡਿੱਠਾ
ਦਸਵੇਂ ਗੁਰੂ ਦਾ ਦੀਨ ਕਬੂਲਿਆ ਏ ਸਾਰੇ ਦੀਨਾਂ ਤੋਂ ਉਚਾ ਕਮਾ ਡਿੱਠਾ
ਅਸੀਂ ਭੁਲਦੇ ਨਹੀਂ ਕਰਤਾਰ ਸਿੰਘਾ ਦਰ ਪਿਆਰੇ ਦਾ ਹੈ ਝਾਤੀ ਪਾ ਡਿੱਠਾ

ਸੂਬਾ

ਜੱਟਾ ਸਾਰ ਕਾਹਦੀ ਤੈਨੂੰ ਦੀਨ ਦੀ ਏ ਔਧੂ ਮੂੜ ਨਾਦਾਨ ਗੁਵਾਰ ਹੈਂ ਤੂੰ
ਸਿੱਖੀ ਵਿਚੋਂ ਤੁਸਾਂ ਕੀ ਲਭਿਆ ਏ ਵੇਖ ਟੁਕੜਿਓਂ ਭੀ ਅਵਾਜਾਰ ਹੈਂ ਤੂੰ
ਪਾਟੇ ਕਪੜੇ ਸੁਰ ਸੁਵਾਦ ਕੋਈ ਨਾ ਘਰ ਘਾਟ ਤੋਂ ਵੇਖ ਲਾਚਾਰ ਹੈਂ ਤੂੰ
ਛੱਡ ਸਿੰਘਾਂ ਦਾ ਸਾਥ ਤੇ ਬਣ ਮੋਮਨ ਚੰਗਾ ਸੂਰਮਾ ਤੇ ਹੋਣਹਾਰ ਹੈਂ ਤੂੰ
ਤਰਸ ਕਰਦਾ ਤੇਰੇ ਤੇ ਪਾਗਲਾ ਮੈਂ ਘੋੜੀ ਮੌਤਦੀ ਹੋਯਾ ਅਸਵਾਰ ਹੈਂ ਤੂੰ
ਮੂੰਹੋਂ ਪੜ੍ਹ ਕਲਮਾ ਕਰਤਾਰ ਸਿੰਘਾ ਨਹੀਂ ਮਰਨ ਨੂੰ ਸਮਝ ਤਿਆਰ ਹੈਂ ਤੂੰ

ਪਹਾੜ ਸਿੰਘ

ਅਸੀਂ ਮਰਨਤੋਂ ਪਹਿਲਾਂ ਹੀ ਮਰਚੁਕੇ ਸਾਨੂੰ ਹੁਣ ਦੁਬਾਰਾ ਤੂੰ ਮਾਰਨਾ ਕੀਹ
ਜਨਮਮਰਨ ਦਾ ਅਸਾਨੂੰ ਧਿਆਨ ਨਾਹੀਂ ਤੇ ਮੁਸਾਫਰਾਂ ਪੈਰ ਪਸਾਰਨਾ ਕੀਹ
ਜਿਹੜਾ ਸਿੱਖੀ ਦੇ ਵਿਚਆਨੰਦ ਸਾਨੂੰ ਰਸ ਓਸਦਾ ਮੂੰਹੋਂ ਉਚਾਰਨਾ ਕੀਹ
ਤੇਰੇ ਰਾਜ ਨਾਲੋਂ ਅਸੀਂ ਭੁਖ ਅੰਦ੍ਰ ਖੁਸ਼ੀ ਬੜੇ ਹਾਂ ਧਰਮ ਨੂੰ ਹਾਰਨਾ ਕੀਹ
ਅਸੀਂ ਵਿਚ ਰਜ਼ਾ ਦੇ ਸਦਾ ਰਾਜੀ ਸਾਡਾ ਸੂਬਿਆ ਤੂੰ ਵਿਗਾੜਨਾ ਕੀਹ
ਅਸੀਂ ਸੱਚਦੇ ਗਾਹਕ ਕਰਤਾਰਸਿੰਘਾ ਝੂਠੇਪਾਜ ਨੇ ਸਾਡਾ ਸਵਾਰਨਾ ਕੀਹ

ਸੂਬਾ

ਤਰਸ ਸਾਡੇ ਤੇ ਤੂੰ ਕੀ ਖਾਵਨਾ ਏਂ ਉਤੇ ਆਪਣੇ ਹੀ ਤਰਸ ਖਾ ਸੂਬੇ
ਅਗਾ ਆਪਨਾ ਆਪ ਖਰਾਬ ਕੀਤਾ ਬੈਠ ਤਖਤ ਤੇ ਜ਼ੁਲਮ ਕਮਾ ਸੂਬੇ
ਜਿਨ੍ਹਾਂ ਖਲਕਤਾਂ ਨੂੰ ਤੰਗ ਕਰ ਰਿਹੋਂ ਮਾਲਕ ਉਨ੍ਹਾਂ ਦਾ ਹੈ ਖੁਦਾ ਸੂਬੇ
ਕੀਹ ਓਸ ਨੂੰ ਤਰਸ ਨ ਆਂਵਦਾ ਏ ਜ਼ਰਾ ਦਿਲ ਦੇ ਵਿਚ ਠਹਿਰਾ ਸੂਬੇ
ਤੇਰੇ ਬਚਿਆਂ ਨੂੰ ਜੇ ਕੋਈ ਤੰਗ ਕਰੇ ਗੁਸਾ ਚੜੇ ਤੈਨੂੰ ਕਿੰਨਾ ਆ ਸੂਬੇ
ਜਿਧੇ ਬੱਚੇ ਬੇਦੋਸ ਕੁਹਾਇ ਰਿਹੋਂ ਤੈਨੂੰ ਦੇਵੇਗਾ ਮਾਰ ਖਪਾ ਸੂਬੇ
ਕਹਿਰ ਪਵੇਗਾ ਆਣਕੇ ਤੁਸਾਂ ਉਤੇ ਮਾਰ ਜਾਇ ਮਜ਼ਲੂਮਾਂ ਦੀ ਹਾ ਸੂਬੇ
ਬਾਦਸ਼ਾਹੀ ਕਮਜੋਰ ਹੋ ਰਹੀ ਦਿਨੋਂ ਦਿਨ ਝੰਡਾ ਜੁਲਮ ਦਾ ਵਿਚਲੁਕਾ ਸੂਬੇ
ਦਿੱਲੀ ਵਿੱਲੀ ਲਾਹੌਰ ਦੇ ਕੀਹ ਪੱਲੇ ਗਿਆ ਨਾਦਰ ਜੜ੍ਹਾਂ ਹਿਲਾ ਸੂਬੇ
ਗੁਰੂ ਪੰਥ ਨੇ ਮਾਰਕੇ ਕਦੇ ਹੱਲਾ ਦੇਣਾ ਜੜ੍ਹਾਂ ਤੋਂ ਰਾਜ ਪੁਟਾ ਸੂਬੇ
ਤੁਹਾਡੇ ਜੁਲਮ ਦੀ ਹੱਦ ਹੁਣ ਹੋ ਚੁਕੀ ਪਵੇ ਤੁਸਾਂ ਨੂੰ ਕੋਈ ਬਲਾ ਸੂਬੇ॥
ਵਿਚੋਂ ਸਖਣਾ ਪਿਆ ਕਰਤਾਰ ਸਿੰਘਾ ਚਾਰ ਦਿਨ ਦਾ ਢੋਲ ਵਜਾ ਸੂਬੇ

ਸੂਬੇ ਨੇ ਪਹਾੜ ਸਿੰਘ ਨੂੰ ਸੂਲੀ ਟੰਗਣਾਂ

ਬੁਰਿਆਂਤਈਂ ਨਸੀਹਤਾਂ ਭਾਉਂਦੀਆਂ ਨ ਸੂਬਾ ਆਖਦਾ ਇਹਨੂੰ ਮੁਕਾਇ ਦੇਵੋ
ਕਰਨਾ ਤਰਸ ਕੀਹਏ ਇਹਨਾਂ ਲੋਕਾਂ ਉਤੇ ਮਾਰ ਏਸਦੀ ਖੱਲ ਉਡਾਇ ਦੇਵੋ
ਕਤਲਗਾਹ ਦੇ ਵਿਚ ਲੈ ਜਾਓ ਛਬਦੇ ਪਹਿਲਾਂ ਸਖਤੀ ਕੋਈ ਸਜਾਇ ਦੇਵੋ
ਫੇਰ ਕਾਫਰ ਤਾਈਂ ਕਰਤਾਰ ਸਿੰਘਾ ਉਤੇ ਸੂਲੀ ਦੇ ਝੱਟ ਟੰਗਾਇ ਦੇਵੋ

ਪਹਾੜ ਸਿੰਘ ਨੇ ਸ਼ਹੀਦ ਹੋਣਾ

ਕਤਲਗਾਹ ਦੇ ਵਿਚ ਜਲਾਦ ਲੈ ਗਏ ਪਹਿਲਾਂ ਜ਼ਾਲਮਾਂ ਅਤਯਚਾਰ ਕੀਤਾ
ਪਹਾੜ ਸਿੰਘ ਨੂੰ ਚਰਖੜੀ ਚਾੜ ਕਰਕੇ ਹੱਡ ਭੰਨਕੇ ਹਾਲ ਬੇਜਾਰ ਕੀਤਾ
ਸਿੰਘ ਮਸਤ ਕਰਤਾਰ ਦੇ ਵਿਚ ਭਾਣੇ ਮੂੰਹੋਂ 'ਹਾਇ' ਨਾ 'ਸੀ' ਉਚਾਰ ਕੀਤਾ
ਰੋਮ ਰੋਮ ਵਿਚੋਂ ਸਤਿਨਾਮ ਨਿਕਲੇ ਚਿਹਰੇ ਵੱਟ ਨਾ ਰਿਦਾ ਲਾਚਾਰ ਕੀਤਾ
ਅੰਤ ਜਾਲਮਾਂ ਨੇ ਸੂਲੀ ਚਾੜ੍ਹ ਕਰਕੇ ਲੇਖਾ ਸਿੰਘ ਜੀ ਦਾ ਫੜਪਾਰ ਕੀਤਾ
ਵੇਖ ਇਹੋਜਹੇ ਜੁਲਮ ਕਰਤਾਰਸਿੰਘਾ ਸਾਰੇ ਦੇਸਨੇ ਸੀ ਹਾਹਾਕਾਰ ਕੀਤਾ

ਵਾਕ ਕਵੀ

ਹੈਸੀ ਸੂਬਾ ਭੀ ਬੜਾ ਜਲਾਦ ਹਿਰਦਾ ਤਰਸ ਨਹੀਂ ਸੀ ਓਸ ਚੰਡਾਲ ਤਾਈਂ

ਮੌਤਾਂਵੇਖਦਾ ਸਖਤੀਆਂਰੋਜ਼ਅੱਖੀਂ ਸ਼ਰਮਾਖਉਂਦੀ ਨਓਸ੧ਸ਼ਿਗਾਲ ਤਾਈਂ
ਚੜ੍ਹਿਆ ਮਾਨਹਕੂਮਤਦਾਸਿਰਜ਼ਾਲਮਭੁਲਗਿਆਉਸਜ਼ੁਲਮਜਲਾਲ ਤਾਈਂ
ਸਾਰਾ ਦੇਸ ਪੰਜਾਬ ਬਰਬਾਦ ਕੀਤਾ ਦਿੱਤਾ ਜ਼ੁਲਮ ਪੁਚਾ ਕਮਾਲ ਤਾਈਂ
ਡਗਮਗਾ ਗਿਆ ਬੇੜਾ ਜਾਲਮਾਂ ਦਾ ਲੱਗਾ ਭੇਜਨ ਰੱਬ ਜਵਾਲ ਤਾਈਂ
ਬਾਦਸ਼ਾਹੀ ਹੋਗਰਕਕਰਤਾਰਸਿੰਘਾ ਭਾਉਂਦੀਏਵੇਂਹੀਪੁਰਖਅਕਾਲ ਤਾਈਂ

---

## ਸ਼ਹੀਦ ਭਾਈ ਬੁਲਾਕਾ ਸਿੰਘ ਕੰਗਾਂ ਵਾਲਾ

ਇਹਸੂਰਮਾ ਪਿੰਡਸੀਕੰਗ ਇਹਦਾ ਤਰਨਤਾਰਨ ਦਾ ਪਰਗਨਾ ਜਾਨ ਭਾਈ
ਹੈਸੀ ਬੜਾ ਹਠੀਲਾ ਜਵਾਨ ਪੂਰਾ ਧਨੀ ਤੇਗ ਦਾ ਮਰਦ ਮਦਾਨ ਭਾਈ
ਬੀਕਾਨੇਰ ਏਸੇ ਜਾਕੇ ਦਸਿਆ ਸੀ ਹਾਲ ਮੱਸੇ ਦਾ ਕਰ ਬਿਆਨ ਭਾਈ
ਇਹਭੀਸ਼ਾਮਸਿੰਘਦੇ ਜੱਥੇਵਿਚਰਹਿੰਦਾਵਿਕਿਆ ਧਰਮਤੇਸੀਬਲਵਾਨ ਭਾਈ
ਅਠਾਰਾਂ ਸੌ ਦੇਸਾਲ ਅਖੀਰ ਨੂੰ ਇਹ ਪਿੰਡ ਆਯਾ ਮਿਲਣਮਿਲਾਨ ਭਾਈ
ਲੱਗੇ ਸਿੰਘ ਦੇ ਮਗਰ ਕਰਤਾਰ ਸਿੰਘਾ ਝੋਲੀਚੁਕ ਭਾਰੇ ਬੇਈਮਾਨ ਭਾਈ

ਜੰਡਿਆਲੀਏ ਹਰਮੁਖ ਰਾਇ ਨੇ ਬੁਲਾਕਾ ਸਿੰਘ ਨੂੰ ਫੜਾ ਦੇਣਾ.

ਕਸਬਜਿਨ੍ਹਾਂ ਦਾ ਸਿੰਘ ਫੜਾਉਣਦਾਸੀ ਓਨ੍ਹਾ ਪਾਪੀਆਂ ਨੇਭੇਦ ਪਾਯਾ ਜੀ
ਕੰਗਾਂ ਵਾਲਾ ਬੁਲਾਕਾਸਿੰਘ ਚਿਰਪਿਛੋਂ ਪਿੰਡਆਪਣੇ ਦੇ ਵਿਚ ਆਯਾ ਜੀ
ਪੱਟੀ ਜਾ ਚੁਗਲੀ ਖਾਧੀ ਓਸ ਪਾਪੀ ਘੇਰ ਸਿੰਘ ਨੂੰ ਪਕੜਨਾ ਚਾਹਯਾ ਜੀ
ਫੌਜਦਾਰ ਓਥੋਂ ਭੇਜੇ ਆਦਮੀ ਜੋ ਓਹਨਾਂ ਘੇਰ ਕੇ ਸ਼ੋਰ ਮਚਾਯਾ ਜੀ
ਫੜ ਤੇਗ ਬੁਲਾਕਾ ਸਿੰਘ ਖੂਬ ਲੜਿਆ ਦੂੰਹ ਚੌਂਹ ਨੂੰ ਮਾਰ ਮੁਕਾਯਾ ਜੀ
ਅੰਤ ਬਹੁਤਿਆਂ ਨੇ ਘੇਰ ਫੜ ਲਿਆ ਬੰਨ੍ਹ ਮੁਸ਼ਕਾਂ ਤੁਰਤ ਬੈਠਾਯਾ ਜੀ
ਸੂਬੇ ਪਾਸੋਂ ਇਨਾਮ ਦੇ ਲੈਣ ਖਾਤਰ ਕੈਦੀ ਕਰ ਲਾਹੌਰ ਪੁਚਾਯਾ ਜੀ
ਹਾਜਰ ਕੀਤਾ ਕਚਹਿਰੀ ਕਰਤਾਰ ਸਿੰਘਾ ਵੇਖ ਸੂਬੇ ਨੇ ਇਉਂ ਸੁਨਾਯਾ ਜੀ

ਸੂਬਾ

ਸੁਣਿਆਂ ਤੂੰ ਸਿੰਘਾ ਵਿਚੋਂ ਆਇਆ ਏਂ ਭੇਦ ਉਨ੍ਹਾਂ ਦਾ ਸਾਰਾ ਬਤਾ ਸਿੱਖਾ
ਹੁਣ ਸਿੰਘ ਰਹਿੰਦੇ ਕਿਹੜੀ ਬਾਰ ਅੰਦਰ ਸਾਰਾ ਫੋਲਕੇ ਹਾਲ ਸੁਨਾ ਸਿੱਖਾ
ਕਾਹਨੂੰ ਜੰਗਲਾਂ ਵਿਚ ਨੇ ਲੁਕੇ ਫਿਰਦੇ ਮੈਨੂੰ ਦੱਸ ਮੈਂ ਦਿਆਂ ਮੁਕਾ ਸਿੱਖਾ

੧ਸ਼ਿਰਗਾਲ, ਗਿੱਦੜ।

ਜੇ ਨ ਭੇਦ ਦੇਵੇਂ ਏਸ ਵਕਤ ਤੈਨੂੰ ਦੇਵਾ ਹਥ ਜਲਾਦ ਫੜਾ ਸਿੱਖਾ
ਸਿੰਘ ਕਿੰਨੇ ਕੂ ਓਸ ਥਾਂ ਜਮ੍ਹਾਂ ਡਿੱਠੇ ਮੱਰ ਬੋਲ ਜ਼ਬਾਨ ਹਲਾ ਸਿੱਖਾ
ਚਿਰ ਹੋ ਗਿਆ ਹੁਣ ਕਰਤਾਰ ਸਿੰਘਾ ਲਵਾਂ ਸਿੰਘਾਂ ਤੋਂ ਖੂੰਬ ਠਪਾ ਸਿੱਖਾ

ਬੁਲਾਕਾ ਸਿੰਘ

ਭਲਾ ਡਰਕੇ ਸਿੰਘਾਂ ਨੇ ਛਪਨਾਕਿਉਂ ਜਦੋ ਯ ਦ ਕਰੇਂ ਸਿੰਘ ਆਉਣ ਸੂਬੇ
ਕਦੇ ਚੰਦ ਕੁਨਾਲੀ ਦੇ ਹੇਠ ਛਪਿਆ? ਸਿੰਘ ਕਿਸਤਰਾਂ ਛਪ ਛਪਾਉਣ ਸੂਬੇ
ਜ਼ਰਾ ਫੌਜ ਚੜ੍ਹਾਕੇ ਵੇਖ ਲੈ ਤੂੰ ਤੇਰਾ ਚਾ ਸਾਰਾ ਸਿੰਘ ਲਾਹੁਣ ਸੂਬੇ
ਤੂੰ ਆਪ ਹੀ ਢਿਗੀਆਂ ਢਾਹ ਬੈਠਾ ਸਿੰਘ ਸ਼ੇਰ ਨਿੱਤ ਫਤੇ ਗਜਾਉਣ ਸੂਬੇ
ਅਗੇ ਭੇਦ ਕਿਹੜਾ ਗੁਝਾ ਤੇਰੇ ਤਾਈਂ ਕੁਤੇ ਖਬਰਾਂ ਨਿੱਤ ਪੁਚਾਉਣ ਸੂਬੇ
ਸਿੰਘ ਬੇਸ਼ੁਮਾਰ ਕਰਤਾਰ ਸਿੰਘਾ ਜੜ੍ਹਾਂ ਜ਼ਾਲਮਾਂ ਅੰਤ ਪਟਾਉਣ ਸੂਬੇ

ਸੂਬਾ

ਕੱਢੇ ਬਾਹਰ ਸਾਰੇ ਧਕ ਦੇਸ ਵਿਚੋਂ ਜਿੰਦ ਡਰਦੇ ਮਾਰੇ ਛਪਾਈ ਫਿਰਦੇ
ਆਉਂਦੇ ਵਿਚ ਮੈਦਾਨ ਨ ਫਿਰ ਹੋਯਾ ਸਿਰ ਜੰਗਲਾਂ ਵਿਚ ਲੁਕਾਈ ਫਿਰਦੇ
ਮਾਝੇ ਵਿਚ ਨਾ ਢੂੰਡਿਆਂ ਕਿਤੇ ਮਿਲਦੇ ਕਰਦੇ ਮਾਲਵੇ ਡੰਗ ਟਪਾਈ ਫਿਰਦੇ
ਤੇਰੇ ਜਹੇ ਬਹੁਤੇ ਮਰਵਾਇ ਦਿਤੇ ਮੇਰੇ ਖੌਫ ਤੋਂ ਦੇਂਦੇ ਦੁਹਾਈ ਫਿਰਦੇ
ਕਦੇ ਕਦੇ ਹੁਣ ਸਿੰਘ ਹੈ ਨਜ਼ਰ ਆਉਂਦਾ ਫੌਜਦਾਰ ਹਨ ਕਰਦੇ ਸਫਾਈ ਫਿਰਦੇ
ਸਿੰਘ ਖਤਮ ਹੋ ਗਏ ਕਰਤਾਰ ਸਿੰਘਾ ਕਰਦੇ ਮੁਖਬਰ ਖੋਜ ਖੁਜਾਈ ਫਿਰਦੇ

ਬੁਲਾਕਾ ਸਿੰਘ

ਤੈਥੋਂ ਸੂਬਿਆ ਸਿੰਘ ਨ ਜਾਨ ਧੱਕੇ ਅੰਤ ਤੁਸਾਂ ਦੇ ਤਈਂ ਧਕਾਣਗੇ ਜੀ
ਕਿਸੇ ਵੇਲੇ ਨੂੰ ਸਿੰਘ ਭੀ ਤਾੜ ਰਹੇ ਨੇ ਆਣ ਤੇਰੀ ਖੁਮਾਰੀ ਨੂੰ ਲਾਹਣਗੇ ਜੀ
ਜ਼ੁਲਮ ਕਰ ਲੈ ਕੱਲੇ ਦੁਕੱਲਿਆਂ ਤੇ ਕੱਠੇ ਪੈਕੇ ਮਜ਼ਾ ਚਖਾਣਗੇ ਜੀ
ਸਿੰਘਾਂ ਸਿਰ ਹੁਦਾਰ ਨੂੰ ਰਖਨਾ ਨਹੀਂ ਲੇਖਾ ਸਾਫ ਆ ਕਦੇ ਮੁਕਾਣਗੇ ਜੀ
ਬਾਹਰ ਨਿਕਲਨਾ ਫੇਰ ਨਹੀ ਤੂੰ ਡਰਦੇ ਤੇਗਾਂ ਗਿਰਦ ਲਾਹੌਰ ਖੜਕਾਣਗੇ ਜੀ
ਖਾਨੇ ਖਾਨਾਂ ਅਮੀਰਾਂ ਬਰਬਾਦ ਕਰਕੇ ਘਰ ਘਰ ਫਿਰ ਪਿੱਟਨਾ ਪਾਣਗੇ ਜੀ
ਝੰਡੇ ਹੈਦਰੀ ਦੇ ਵਾਂਗ ਚਾਉ ਤੇਰਾ ਤੇਗਾਂ ਮਾਰਕੇ ਲਾਹ ਬੈਠਾਣਗੇ ਜੀ
ਬੱਚੇ ਬੱਚੀਆਂ ਸਿੰਘਾਂ ਦੇ ਮਾਰ ਰਿਹੋਂ ਤੇਰੀ ਰੱਤ ਨਚੋੜ ਵਖਾਣਗੇ ਜੀ
ਝਾੜ ਝਾੜ ਅੰਦਰ ਸਿੰਘ ਗੱਜਨਾ ਏਂ ਤੇਰੇ ਜਹੇ ਫਿਰ ਥਰ ਥਰਾਣਗੇ ਜੀ
ਇਨ੍ਹਾਂ ਕਿਲਿਆਂ ਵਿਚ ਕਰਤਾਰ ਸਿੰਘਾ ਸਿੰਘ ਧਰਮ ਦੇ ਝੰਡੇ ਝੁਲਾਣਗੇ ਜੀ

ਸੂਬਾ

ਮੁਸਲਮਾਨ ਹੋਜਾਹ ਜੇਕਰ ਬਚਣਾ ਈਂ ਹੈ ਸ਼ਰ੍ਹਾ ਦਾ ਫਤਵਾ ਲਾਯਾ ਹੋਯਾ
ਨਹੀਂ ਤਾਂ ਹੁਣੇ ਜਲਾਦ ਲੈਜਾਣ ਤੈਨੂੰ ਜਿਥੇ ਸੂਲੀ ਦੇ ਤਈਂ ਗਡਾਯਾ ਹੋਯਾ
ਸਿੰਘਹੱਥ ਆਯਾਜੀਊਂਦਾ ਛੱਡਣਾ ਨਹੀਂਕਸਮ ਖਾ ਮੈਂ ਕੌਲਸੁਣਾਯਾ ਹੋਯਾ
ਜਾਂ ਤਾਂ ਪੜ੍ਹ ਕਲਮਾਂ ਜਾਂ ਹੋ ਤੇਗ ਥੱਲੇ ਪੱਕਾ ਫੈਸਲਾਹੈਇਹ ਕਰਾਯਾ ਹੋਯਾ
ਜਿੰਨਾ ਚਿਰ ਹਕੂਮਤ ਹੈ ਸਿੰਘ ਮੈਥੋਂ ਜੀਊਂਦਾਜਾਇ ਕੀਕੂੰਹੱਥ ਆਯਾ ਹੋਯਾ
ਕਾਫਰ ਮਾਰਨੇ ਚੁਣ ਕਰਤਾਰ ਸਿੰਘਾ ਸਾਨੂੰ ਹੁਕਮ ਖੁਦਾ ਫੁਰਮਾਯਾ ਹੋਯਾ

ਬੁਲਾਕਾ ਸਿੰਘ

ਕਦੇ ਕਲਮਾਂ ਪੜਨਾ ਮੂੰਹ ਤੋਂ ਨਹੀਂ ਅਤੇ ਮਰਨ ਦੇ ਲਈ ਤਿਆਰ ਅਸੀਂ
ਸਾਨੂੰ ਮੌਤ ਦਾ ਭਲਾ ਹੈ ਖੌਫ ਕਾਹਦਾ ਹੱਥੀਂ ਸੈ ਵੈਰੀ ਚੁਕੇ ਮਾਰ ਅਸੀਂ
ਏਡੇ ਮੌਤ ਦੀਆਂ ਹੋਲੀਆਂ ਖੇਡ ਹੋਏ ਕਰਦੇ ਵੈਰੀਆਂ ਰਹੇ ਸ਼ਿਕਾਰ ਅਸੀਂ
ਜਿਸ ਦਿਨ ਦੇ ਸਜੇ ਹਾਂ ਸਿੰਘ ਸੂਬੇ ਸਿਰ ਤਲੀ ਤੇ ਧਰਿਆ ਉਤਾਰ ਅਸੀਂ
ਸਾਡਾ ਮੋਹ ਜਹਾਨ ਦਾ ਮੁਕ ਚੁਕਾ ਹੋਈਏ ਧਰਮ ਦੇ ਉਤੇ ਨਸਾਰ ਅਸੀਂ
ਬਦਲੇ ਧਰਮ ਦੇ ਜੇਕਰ ਸਿਰ ਲਗੇ ਹਾਂ ਸਮਝਦੇ ਚੰਗਾ ਬਪਾਰ ਅਸੀਂ
ਏਦੂੰ ਹੋਰ ਕੀਹ ਖੱਟਣਾ ਦਸ ਸਾਨੂੰ ਮੰਜੇ ਪੈ ਮਰਨੋਂ ਖਾਂਦੇ ਖਾਰ ਅਸੀਂ
ਜਾਂ ਤੇ ਵਿਚ ਮੈਦਾਨ ਦੇ ਜੂਝ ਮਰਦੇ ਚਾ ਰੱਖਦੇ ਦਿਲੀਂ ਇਹ ਧਾਰ ਅਸੀਂ
ਯਾ ਧਰਮ ਬਦਲੇ ਕੁਰਬਾਨ ਹੋਈਏ ਕਰਦੇ ਬੇਨਤੀ ਪਾਸ ਕਰਤਾਰ ਅਸੀਂ
ਮੌਕਾ ਬਣਿਆਂ ਆਣ ਕਰਤਾਰ ਸਿੰਘਾ ਫੇਰ ਹੋਵਣਾ ਕਿਉਂ ਲਾਚਾਰ ਅਸੀਂ

ਭਾਈ ਬੁਲਾਕਾ ਸਿੰਘ ਜੀ ਨੂੰ ਫਾਂਸੀ ਤੇ ਲਟਕਾ ਦੇਣਾ

ਸੂਬਾ ਕਰਦਾ ਪਿਆ ਰੜਖੜੇ ਹੈਸੀ ਅੰਤ ਆਪਣਾ ਹੁਕਮ ਸੁਣਾ ਦਿੱਤਾ
ਗੁਸੇ ਵਿਚ ਜਲਾਦਾਂ ਨੂੰ ਸੱਦ ਕਰਕੇ ਸਿੰਘ ਉਨ੍ਹਾਂ ਦੇ ਹਥ ਫੜਾ ਦਿੱਤਾ
ਇਹਨੂੰ ਦਿਹੋ ਫਾਂਸੀ ਦਰਵਾਜੇ ਅਗੇ ਜਾਲਮ ਆਪਣਾ ਤੀਰ ਚਲਾ ਦਿੱਤਾ
ਪੂਰਬ ਵੱਲ ਕਿਲਿਓਂ ਬਾਹਰ ਲੈ ਗਏ ਜਾ ਫਾਂਸੀ ਤੇ ਸਿੰਘ ਲਟਕਾ ਦਿੱਤਾ
ਉਹ ਸੂਰਮਾਂ ਉਨ੍ਹਾਂ ਬੇਕਦਰਿਆਂ ਨੇ ਮੌਤ ਚੋਰਾਂ ਵਾਲੀ ਮਰਵਾ ਦਿੱਤਾ
ਫੇਰ ਵੱਢਕੇ ਸਿਰ ਕਰਤਾਰ ਸਿੰਘਾ ਬਾਹਰ ਰੁਖ ਦੇ ਨਾਲ ਲਟਕਾ ਦਿੱਤਾ

# ਸ਼ਹੀਦ ਰੂਪ ਸਿੰਘ ਖੁੜੀਆਂ ਵਾਲਾ

ਇਹਭੀ੧ਸਿੰਘਫੜਯ ਓਹਨੀਂ ਦਿਨੀਂ ਆਯਾਸੂਬਾਓਸੇ ਤਰਾਂਸਮਝਾਇ ਰਿਹਾ
ਕਿਵੇਂ ਦੀਨ ਇਸਲਾਮ ਕਬੂਲ ਕਰਲਏ ਕਈਤਰਾ ਦੇ ਲੋਭ ਸੀ ਪਾਇ ਰਿਹਾ
ਨੰਗੀ ਕਰ ਤਲਵਾਰ ਰੱਖ ਸਿਰ ਉਤੇ ਖੌਫ ਮੌਤ ਦਾ ਪਾਇ ਡਰਾਇ ਰਿਹਾ
ਮੰਨੀ ਸਿੰਘ ਨ ਇਕ ਕਰਤਾਰ ਸਿੰਘਾ ਡੇਰਾ ਸਿਰੋਂ ਪਰੇ ਹੈਸੀ ਲਾਇ ਰਿਹਾ

ਵਾਕ ਕਵੀ

ਖੇਡ ਮੱਚੀ ਲਾਹੌਰ ਦੇ ਵਿਚ ਰਹਿੰਦੀ ਓਨ੍ਹਾਂ ਜ਼ਾਲਮਾਂ ਹੈਸੀ ਮਚਾ ਰੱਖੀ
ਜੇਹੜਾ ਸਿੰਘ ਫੜਯਾ ਕਿਤੋਂ ਆ ਜਾਂਦਾ ਓਹਦੇ ਲਈ ਕਹਾਣੀ ਪਕਾ ਰੱਖੀ
ਮੁਸਲਮਾਨ ਹੋਜਾਹ ਨਹੀਂ ਤਾਂ ਕਤਲਹੋਵੇਂ ਇਹਸੀਕਾਜ਼ੀਆਂ ਗੱਲਸਿਖਾ ਰੱਖੀ
ਧਰਮ ਛੱਡਣਾ ਸਿੰਘਾਂ ਨੇ ਕਾਸਨੂੰ ਸੀ ਜਿਨ੍ਹਾ ਤਲੀ ਤੇ ਜਿੰਦ ਟਿਕਾ ਰੱਖੀ
ਜੇਹੜੇ ਆਪ ਸ਼ਹੀਦੀਆਂ ਢੂੰਡਦੇ ਸਨ ਸਿਰ ਧੜਾਂ ਸੰਦੀ ਬਾਜੀ ਲਾ ਰੱਖੀ
ਕੀਤਾ ਮਰਨ ਕਬੂਲ ਕਰਤਾਰ ਸਿੰਘਾ ਆਸ ਦੂਸਰੀ ਹੋਰ ਉਠਾ ਰੱਖੀ

ਭਾਈ ਰੂਪ ਸਿੰਘ ਜੀ ਨੂੰ ਕਤਲ ਕਰਨਾ

ਇਹ ਤਾਂ ਸੂਬਾ ਭੀ ਅੰਤ ਨੂੰ ਸਮਝ ਚੁਕਾ ਸਿੰਘ ਕੋਈ ਨ ਆ ਘਬਰਾਂਵਦਾ ਜੀ
ਹੱਸ ਮੌਤਨੂੰ ਸਭ ਕਬੂਲ ਕਰਦੇ ਦੀਨ ਮੰਨਣਾ ਕੋਈ ਨਾ ਚਾਂਹਵਦਾ ਜੀ
ਪਤਾ ਨਹੀਂ ਕੀਹ ਇਨ੍ਹਾਂ ਨੂੰ ਦਿਸਦਾ ਏ ਕੋਈ ਨਹੀਂ ਮੌਤੋ ਡਰਖਾਂਵਦਾ ਜੀ
ਹਥੀਂ ਸੈਂਕੜੇ ਕਤਲ ਕਰਵਾ ਚੁਕਾ ਡਿੱਠਾ ਇਕ ਨਾ ਦੁਖ ਮਨਾਂਵਦਾ ਜੀ
ਆਖਰ ਦੇਕੇ ਹੁਕਮ ਜਲਾਦ ਤਾਈਂ ਸੂਬਾ ਸਿੰਘ ਨੂੰ ਕਤਲ ਕਰਾਂਵਦਾ ਜੀ
ਏਸੇ ਤਰਾਂ ਲਾਹੌਰ ਕਰਤਾਰ ਸਿੰਘਾ ਕਤਲ ਕੋਈ ਨ ਕੋਈ ਹੋ ਜਾਂਵਦਾ ਜੀ

ਹੋਰ ਸ਼ਹੀਦ ਸਿੰਘ

ਤੇਗਾ ਸਿੰਘਮਤਾਬ ਦੇ ਕੋਟ ਵਾਲਾ ਸਜਨ ਸਿੰਘ ਮਜ਼੍ਹਬੀ ਸਰਦਾਰ ਭਾਈ
ਤਕੜਾ ਸਿੰਘਦੇ ਨਾਲ ਬਹਾਦਰਸਿੰਘ ਸੀ ਇਹਦੋਵੇਂ ਰੰਧਾਰੇ ਵਿਚਾਰ ਭਾਈ
ਫੜੇ ਇਹ ਭੀ ਵਿਚ ਲਾਹੌਰ ਆਏ ਪੇਸ਼ ਸੂਬੇ ਦੇ ਹੋਏ ਕੱਠੇ ਚਾਰ ਭਾਈ
ਜੋਰ ਇਨ੍ਹਾਂ ਨੂੰ ਭੀ ਓਸੇ ਤਰ੍ਹਾਂ ਲਾਯਾ ਪਾਯਾ ਲੋਭ ਧਰਮੋਂ ਜਾਵਨਹਾਰ ਭਾਈ
ਪਰ ਕਿਸੇ ਨੇ ਦਿਲ ਡੁਲਾਯਾ ਨਾ ਸਿੰਘ ਰਹੇ ਸਾਰੇ ਖਬਰਦਾਰ ਭਾਈ
ਆਖਰ ਸੂਬੇ ਨੇ ਕਤਲ ਕਰਵਾ ਦਿਤੇ ਖੌਫ ਰਬ ਦਾ ਸਿਰੋਂ ਵਸਾਰ ਭਾਈ

---

੧ਰੂਪ ਸਿੰਘ ਜੀ ਦਾ ਪਿੰਡ ਖੁੜੀਆਂ ਸੀ।

ਏਸੇਤਰ੍ਹਾਂ ਦੇ ਜ਼ੁਲਮ ਲਾਹੌਰ ਅੰਦਰ ਓਹਨੀਂ ਦਿਨੀਂ ਹੋਇ ਬੇਸ਼ੁਮਾਰ ਭਾਈ
ਕੌਣ ਗਿਣਦਾ ਓਦੋਂ ਕਰਤਾਰਸਿੰਘਾ ਵਰਤ ਰਿਹਾ ਸੀ ਕਹਿਰ ਕਹਾਰ ਭਾਈ

ਵਾਕ ਕਵੀ

ਬੇਸ਼ੁਮਾਰ ਹੋਏ ਸਿੰਘ ਕਤਲ ਓਦੋਂ ਜਿਨ੍ਹਾਂ ਧਰਮ ਉਤੇ ਜਿੰਦਾਂ ਵਾਰੀਆਂ ਜੀ
ਨਾਮ ਸਾਰਿਆਂ ਦੇ ਓਥੇ ਕੌਣ ਲਿਖਦਾ ਪਈਆਂ ਸਨਮੁਸੀਬਤਾਂਭਾਰੀਆਂ ਜੀ
ਨਾਮ ਉਨ੍ਹਾਂ ਦੇਯਾਦਰਹਿਗਏ ਬਾਕੀਜਿਹੜੇਲਿਖਲਏਕਿਤੇ ਲਿਖਾਰੀਆਂ ਜੀ
ਲਿਖੇ ਬਾਝ ਜਾਂਦੀ ਗੱਲ ਭੁਲ ਓਵੇਂ ਸਮੇਂ ਬੀਤ ਗਏ ਇਹੋ ਧਾਰੀਆਂ ਜੀ
ਜਿਹੜੇ ਧਰਮ ਦੇ ਉਤੇ ਸ਼ਹੀਦ ਹੋਏ ਕਰਗਏ ਨੇ ਕਰਨੀਆਂ ਜ਼ਾਹਰੀਆਂ ਜੀ
ਓਹ ਜੀਉਂਦੇ ਸਦਾ ਕਰਤਾਰ ਸਿੰਘਾ ਜਿਨ੍ਹਾਂ ਮੌਤਨੂੰ ਜੱਫੀਆਂ ਮਾਰੀਆਂ ਜੀ

-----

## ਭਾਈ ਹਕੀਕਤ ਰਾਇ ਸ਼ਹੀਦ

ਉੱਪਲ ਖੱਤਰੀ ਵਿਚ ਸਲਕੋਟ ਦੇ ਜੀ ਬਾਗ਼ਮਲ ਆਹਾ ਸ਼ਾਹੂਕਾਰ ਭਾਈ
ਗੌਰਾਂ ਓਸਦੀ ਇਸਤ੍ਰੀ ਰੂਪਵੰਤੀ ਚੰਗੀ ਗੁਣਾਂ ਵਾਲੀ ਨੇਕੋ ਕਾਰ ਭਾਈ
ਸਤਾਰਾਂ ਸੌ ਇਕਾਸੀਏਂ ਸਾਲ ਅੰਦਰ ਘਰ ਪੁੱਤ ਹੋਇਆ ਪੈਦਾਵਾਰ ਭਾਈ
ਓਹਦਾ ਨਾਮ ਹਕੀਕਤ ਰਾਇ ਧਰਿਆ ਸੋਹਣਾ ਮੁਖੜਾ ਚੰਦ ਸੁਮਾਰ ਭਾਈ
ਸ਼ਾਦੀਵਿਚ ਵਟਾਲੇ ਦੇ ਹੋਈ ਓਹਦੀ ਕਿਸ਼ਨਸਿੰਘ ਦੇ ਘਰ ਵਿਚਾਰ ਭਾਈ
ਕਿਸ਼ਨਸਿੰਘ ਦੀ ਬੇਟੀ ਸੀ ਨਾਮਦੁਰਗੀ ਦੇਵੀਰੂਪਤੇ ਆਗਿਆ ਕਾਰ ਭਾਈ
ਪੁਤ ਹੋਯਾ ਓਹਦੇ ਵਿਚੋਂ ਇਕਪੈਦਾ ਭਾਣਾ ਵਰਤਿਆ ਆਣ ਕਰਤਾਰ ਭਾਈ
ਅਚਨਚੇਤ ਹੀ ਆਇ ਕਰਤਾਰਸਿੰਘਾ ਹੋਣੀ ਸਿਰ ਤੇ ਹੋਈ ਅਸਵਾਰ ਭਾਈ

ਦੁਰਗੀ

ਧੀ ਸਿਖਾਂ ਦੀ ਸਿਖੀ ਖਿਆਲਵਾਲੀ ਦੁਰਗੀਧਰਮ ਅੰਦਰ ਹੁਸ਼ਿਆਰ ਦੇਵੀ
ਗੁਰਬਾਨੀ ਦਾ ਬੋਧਭੀ ਰਖਦੀ ਸੀ ਚੰਗੀ ਸਮਝਦੀ ਸਿੱਖੀ ਦੀ ਸਾਰ ਦੇਵੀ
ਜਿਹੜੀ ਬੀਤਦੀ ਸਿੰਘਾਂ ਦੇ ਨਾਲ ਤਦੋਂ ਗੱਲਾਂਸੁਣਦੀ ਵਿਚਪਰਵਾਰ ਦੇਵੀ
ਹੋਣ ਵਿਚ ਲਾਹੌਰ ਸ਼ਹੀਦੀਆਂ ਜੋ ਅਸਰ ਰੱਖਦੀ ਦਿਲ ਤੇ ਭਾਰ ਦੇਵੀ
ਹਠ ਧਰਮ ਤੇ ਸ਼ਰਮ ਨਿਬਾਹੁਣ ਵਾਲੀ ਜਤ ਸਤ ਦਾ ਕਰੇ ਸ਼ਿੰਗਾਰ ਦੇਵੀ
ਸਤਸੰਗਣ ਸਿੱਖੀ ਦੀ ਵਿਚ ਰੰਗਣ ਰੰਗੀ ਹੋਈ ਚੰਗੀ ਖਬਰਦਾਰ ਦੇਵੀ
ਪਤੀਬਰਤਾ ਧਰਮ ਨਿਬਾਹੁਣ ਵਾਲੀ ਸ਼ੁਭ ਗੁਣਾਂ ਦੀ ਖਾਸ ਭੰਡਾਰ ਦੇਵੀ

ਚੰਦਨ ਬਿਰਖਦੇ ਵਾਂਗ ਕਰਤਾਰਸਿੰਘਾ ਸੰਗੀਸਾਥੀਆਂ ਨੂੰ ਤਾਰਨਹਾਰ ਦੇਵੀ

ਬੀਬੀ ਦੁਰਗੀ ਦੇ ਸਿਖੀ ਸਿਦਕ ਦਾ ਹਕੀਕਤ ਰਾਇ ਤੇ ਅਸਰ

ਚੰਦਨ ਨਾਲ ਅਰਿੰਡ ਭੀ ਹੋਇ ਚੰਦਨ ਪਾਰਸ ਲੋਹੇ ਨੂੰ ਸੋਨਾ ਬਨਾ ਦਿੱਤਾ
ਪਤੀ ਆਪਣੇ ਨਾਲ ਪਿਆਰ ਪਾ ਕੇ ਸਚੇ ਸਿੱਖੀ ਦੇ ਵਿਚ ਢਲਾ ਦਿੱਤਾ
ਸਤਿਗੁਰਾਂ ਦੀ ਬਾਣੀ ਸੁਣਾ ਕਰਕੇ ਸ਼ੀਸ਼ਾ ਦਿਲ ਦਾ ਸਾਫ ਕਰਾ ਦਿੱਤਾ
ਕਾਰਨਾਮੇ ਸੁਣਾਕੇ ਸਤਿਗੁਰਾ ਦੇ ਛਤ੍ਰਪੁਣੇ ਦਾ ਖ਼ੂਨ ਜਗਾ ਦਿੱਤਾ
ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਦਾ ਰੰਗ ਓਸਦੇ ਉਤੇ ਚੜ੍ਹਾ ਦਿੱਤਾ
ਤਾਰਾਸਿੰਘ ਜਹੇ ਕੌਮੀ ਪ੍ਰਵਾਨਿਆਂ ਦੇ ਸਾਕੇ ਦਸਕੇ ਖ਼ੂਨ ਭਖਾ ਦਿੱਤਾ
ਸੁਣ੍ਸੁਣ ਸ਼ਹੀਦੀਆਂ ਸਿੰਘਾਂ ਦੀਆਂ ਕਾਇਰਪੁਣੇ ਨੂੰ ਓਸ ਗਵਾ ਦਿੱਤਾ
ਹੋ ਗਿਆ ਉਹ ਹਠ ਨਿਬਾਹੁਣ ਵਾਲਾ ਡਰ ਦਿਲ ਦਾ ਸਾਰਾ ਚੁਕਾ ਦਿੱਤਾ
ਨੇੜੇ ਸਿੱਖੀ ਦੇ ਆਣਕੇ ਖੜਾ ਹੋਯਾ ਸਿੱਖਾਂ ਨਾਲ ਪਿਆਰ ਵਧਾ ਦਿੱਤਾ
ਬੀਰਰਸ ਆ ਗਿਆ ਕਰਤਾਰ ਸਿੰਘਾ ਬੁਜ਼ਦਿਲੀ ਨੂੰ ਬਾਹਰ ਧਕਾ ਦਿੱਤਾ

ਹਕੀਕਤ ਰਾਇ ਦਾ ਲੜਕਿਆਂ ਨਾਲ ਝਗੜਾ

ਬਖਤਾਵਰਾਂ ਦੇ ਘਰ ਪਰਵਾਹ ਕੁਝ ਨਾ ਹੋ ਜਾਂਵਦੇ ਝੱਟ ਜਵਾਨ ਲੜਕੇ
ਬਾਗਮੱਲ ਨੇ ਪੜ੍ਹਨ ਬੈਠਾਯਾ ਹੈਸੀ ਜਿੱਥੇ ਪੜ੍ਹਦੇਸਨ ਮੁਸਲਮਾਨ ਲੜਕੇ
ਇਕ ਦਿਨ ਮਸੀਤ ਦੇ ਵਿਚ ਬੈਠੇ ਗੱਲਾਂ ਕਰਦੇ ਰਲ ਸ਼ੈਤਾਨ ਲੜਕੇ
ਹਿੰਦੂ ਮਜ਼੍ਹਬ ਨੂੰ ਕਰਨ ਮਖੌਲ ਠੱਠਾ ਸ਼ੇਖੀ ਸਰ੍ਹਾ ਦੀ ਲੱਗੇ ਜਤਾਨ ਲੜਕੇ
ਗਾਲ੍ਹਾਂ ਕੱਢੀਆਂ ਦੇਵੀ ਨੂੰ ਉਨ੍ਹਾਂ ਨੇ ਜੀ ਕਈਤਰ੍ਹਾਂ ਦੇ ਬੋਲੇ ਜ਼ਬਾਨ ਲੜਕੇ
ਅੱਗੋਂ ਕਿਸੇ ਨ ਬੋਲ ਜਵਾਬ ਦਿੱਤਾ ਬੈਠੇ ਕਈ ਸਨ ਹਿੰਦੂ ਪਛਾਨ ਲੜਕੇ
ਗੁੱਸਾ ਆਯਾ ਹਕੀਕਤਰਾਇ ਤਾਈਂ ਜਦੋਂ ਬੁਰੀਆਂ ਗਲਾਂ ਸੁਨਾਨ ਲੜਕੇ
ਏਸ ਕਰਕੇ ਅੱਗੋਂ ਜਵਾਬ ਦਿਤੇ ਮੁਸਲਮਾਨ ਹੋਇ ਭੂਏ ਆਨ ਲੜਕੇ
ਅਬਦੁਲ ਹੱਕ ਜੋ ਮੌਲਵੀ ਉਨ੍ਹਾਂ ਦਾ ਸੀ ਪਾਸ ਓਸਦੇ ਚੁਗਲੀ ਖਾਨ ਲੜਕੇ
ਹਕੀਕਤ ਦੇ ਸਿਰ ਕਰਤਾਰ ਸਿੰਘਾ ਕੱਠੇ ਹੋ ਤੂਫਾਨ ਚੜ੍ਹਾਨ ਲੜਕੇ

ਮੌਲਵੀ ਨੇ ਕਾਜ਼ੀ ਪਾਸ ਚੁਗਲੀ ਕਰਨੀ

ਅੱਗ ਸ਼ਰ੍ਹਾ ਦੀ ਵਿਚ ਸਨ ਸੜੇ ਗਲ ਮੌਲਵੀ ਅਗਾਂਹ ਚੜ੍ਹਾ ਦਿੱਤੀ
ਜਾ ਕੇ ਵਿਚ ਮਸੀਤ ਦੇ ਪਾਸ ਕਾਜ਼ੀ ਅੱਗ ਫੂਕ ਕੇ ਉਸ ਨੂੰ ਲਾ ਦਿੱਤੀ
ਹਿੰਦੂ ਮੁੰਡੇ ਨੇ ਕੱਢੀਆਂ ਹੈਨ ਗਾਹਲਾਂ ਬੀਬੀ ਫਾਤਮਾ ਤਈਂ ਸੁਣਾ ਦਿੱਤੀ
ਹਿੰਦੂ ਕਰੇ ਤੌਹੀਨ ਰਸੂਲ ਦੀ ਜੀ ਹੋਯਾ ਗਜ਼ਬ ਪਗੜੀ ਪਟਕਾ ਦਿੱਤੀ

ਦਿਹੋ ਸਜ਼ਾ ਹਕੀਕਤ ਰਾਇ ਤਾਈਂ ਅੱਗ ਮੌਲਵੀ ਨੇ ਭੜਕਾ ਦਿੱਤੀ
ਬੇਗੁਨਾਹ ਦੇ ਸਿਰਤੇ ਕਰਤਾਰਸਿੰਘਾ ਐਵੇਂ ਜ਼ੁਲਮ ਹਨੇਰੀ ਵਗਾ ਦਿੱਤੀ

ਕਾਜ਼ੀ ਨੇ ਅਮੀਰ ਬੇਗ ਸਿਆਲਕੋਟ ਦੇ ਹਾਕਮ , ਪਾਸ ਫਰਿਆਦ ਕਰਨੀ

੧ਕਾਜ਼ੀ ਲੈਕੇ ਨਾਲ ਮੁਲਾਣਿਆਂ ਨੂੰ ਚਲ ਹਾਕਮ ਦੇ ਪਾਸ ਜਾਂਵਦਾ ਏ
ਗਾਲਾਂ ਕੱਢੀਆਂ ਹਿੰਦੂਨੇ ਹਜ਼ਰਤਾਂ ਨੂੰ ਸਾਡੇ ਦਿਲਦੇ ਤਾਈਂ ਦੁਖਾਂਵਦਾ ਏ
ਬੀਬੀ ਫਾਤਮਾਂ ਨੂੰ ਬੁਰਾ ਭਲਾ ਕਹਿਆ ਓਹਨੂੰ ਦਿਹੋ ਸਜ਼ਾ ਸੁਣਾਂਵਦਾ ਏ
ਭੇਜ ਤੁਰਤ ਸਿਪਾਹੀ ਕਰਤਾਰਸਿੰਘਾ ਧਰਮੀ ਵਿਚ ਕਚਹਿਰੀ ਬੁਲਾਂਵਦਾ ਏ

ਅਮੀਰ ਬੇਗ

ਦਸ ਲੜਕਿਆ ਫੋਲਕੇ ਗੱਲ ਸਾਰੀ ਇਹ ਕੀਹ ਤੁਫਾਨ ਉਠਾਯਾ ਤੂੰ
ਬੀਬੀ ਫਾਤਮਾਂ ਨੂੰ ਗਾਲਾਂ ਕੱਢੀਆਂਕਿਉਂ ਮੌਤ ਆਪਣੀਤਾਈਂ ਬੁਲਾਯਾ ਤੂੰ
ਤੈਨੂੰ ਸ਼ਰ੍ਹਾ ਦਾ ਡਰ ਨਾ ਮੂਲ ਆਯਾ ਹੈ ਬੜਾ ਗੁਮਾਨ ਜਤਾਯਾ ਤੂੰ
ਦਿਹ ਸਾਫ ਜਵਾਬ ਕਰਤਾਰ ਸਿੰਘਾ ਇਹ ਕਿਉਂ ਗੁਨਾਹ ਕਮਾਯਾ ਤੂੰ

ਹਕੀਕਤ ਰਾਇ

ਇਕੋਜਿਹਾਪਿਆਰਾਹੈਧਰਮ ਸਭਨੂੰ ਸਬਕਜੰਮਦਿਆਂਇਹੋਪਕਾਇਆ ਮੈਂ ਭੀ
ਗਾਲਾਂਕੱਢੀਆਂਦੇਵੀਨੂੰ ਮੁਸਲਮਾਨਾਂਦੇ ਰਓਹਦਾਜਵਾਬਸੁਨਾਇਆ ਮੈਂ ਭੀ
ਪਹਿਲਾਂ ਓਨ੍ਹਾਨੇ ਦਿਲਦੁਖਾਯਾਮੇਰਾ ਓਸੇਤਰ੍ਹਾਂ ਹੀ ਮੁੜਦੁਖਾਇਆ ਮੈਂ ਭੀ
ਕੀਤਾ ਪਹਿਲਾਂਗੁਨਾਹਜੋਲੜਕਿਆਂ ਨੇਪਿਛੋਂਓਹੋ ਗੁਨਾਹਕਮਾਇਆ ਮੈਂ ਭੀ
ਵਾਂਗ ਮੌਲਵੀ ਦੇ ਝੂਠਬੋਲਣਾ ਨਹੀਂਸਿਖੀਵਿਚੋਂਇਹਗੁਣਪਾਇਆ ਮੈਂ ਭੀ
ਧਰਮਨਾਲ ਪਿਆਰ ਕਰਤਾਰਸਿੰਘਾ ਹੈ ਤਲੀ ਤੇ ਸੀਸਟਿਕਾਇਆ ਮੈਂ ਭੀ

ਅਮੀਰ ਬੇਗ ਨੇ ਕਾਜ਼ੀ ਨੂੰ ਸਮਝਾਣਾ

ਕਾਜੀਸਾਹਿਬ ਇਹਗਲਹੈ ਲੜਕਿਆਂਦੀ ਇਹਨੂੰ ਫਜ਼ੂਲ ਵਧਾਨਾ ਚਾਹੀਏ
ਇਕੋਜਿਹਾ ਕਸੂਰਹੈਸਾਰਿਆਂ ਦਾਪਾਸਾ ਇਕਦਾਕਿਉਂ ਉਲਟਾਨਾ ਚਾਹੀਏ
ਗਾਲ੍ਹਾਂਕੱਢੀਆਂਦੇਵੀਨੂੰਕਿਉਂਉਹਨਾਂ ਏਸਗੱਲਦਾਖਿਆਲ ਦੁੜਾਨਾ ਚਾਹੀਏ
ਜੇ ਇਕ ਅੱਧੀ ਕੱਢੀ ਏਸ ਨੇ ਭੀ ਭਾਰਾਜ਼ੁਲਮ ਕਿਉਂ ਏਸਤੇਲਾਨਾ ਚਾਹੀਏ
ਕਰ ਦਿਓ ਕਸੂਰ ਮੁਆਫ ਇਹਦਾ ਕੁਝ ਰੱਬ ਦਾ ਖੌਫ ਰਖਾਨਾ ਚਾਹੀਏ
ਤਖਤ ਅਦਲ ਦੇ ਬੈਠ ਕਰਤਾਰਸਿੰਘ ਨਹੀਂ ਕਿਸੇਤੇਜ਼ੁਲਮ ਕਮਾਨਾ ਚਾਹੀਏ

---

੧ਇਸ ਕਾਜ਼ੀ ਦਾ ਨਾਮ ਜ਼ਾਲਮ ਖਾਂ ਕਰਕੇ ਲਿਖਿਆ ਹੈ।

*ਕਾਜ਼ੀਆਂ ਦਾ ਰੌਲਾ

ਮੁੱਲਾਂ ਕਾਜ਼ੀ ਆ, ਹੋਰ ਭੀ ਹੋਇ ਕੱਠੇ ਡਰ ਸ਼ਰ੍ਹਾ ਦਾ ਦੇਇ ਧਮਕਾਨ ਲੱਗੇ
ਹੋ ਕੇ ਹਾਕਮ ਸ਼ਰ੍ਹਾ ਮੁਹੰਮਦੀ ਦਾ ਪੱਖ ਕਾਫਰਾਂ ਕਰੇਂ, ਸੁਣਾਨ ਲੱਗੇ
ਗਾਲ੍ਹਾਂ ਮੋਮਨਾਂ ਕਾਫ਼ਰਾਂ ਇਕੋ ਜਹੀਆਂ? ਜ਼ਰਾ ਸਮਝ ਕਰ ਖਾਂ, ਸਮਝਾਨ ਲੱਗੇ
ਮੁਸਲਮਾਨ ਅਸੀਂ ਕੌਮ ਸ਼ਾਹੀ ਵਿਚੋਂ ਹਿੰਦੂ ਹੈਨ ਗੁਲਾਮ ਜਤਾਨ ਲੱਗੇ
ਉੱਠ ਕਰਨ ਗੁਲਾਮ ਬਰਾਬਰੀ ਜਾਂ ਹੋਵੇ ਗਜ਼ਬ ਕਰੋਧ ਵਧਾਨ ਲੱਗੇ
ਕਰੇਂ ਕਾਫਰਾਂ ਦੀ ਇਮਦਾਦ ਜੇਕਰ ਅਸੀਂ ਪਹੁੰਚੀਏ ਦਿੱਲੀ ਡਰਾਨ ਲੱਗੇ
ਇਹਨੂੰ ਦੀਨ ਮਨਾ ਜਾਂ ਕਤਲ ਕਰ ਦਿਹ, ਦਸ ਮਸਲੇ ਜ਼ੋਰ ਵਧਾਨ ਲੱਗੇ
ਤੈਨੂੰ ਫਤਵਾ ਲਾ ਕਰਤਾਰ ਸਿੰਘਾ ਫੜ ਮਾਰੀਏ ਅੱਖਾਂ ਚੜ੍ਹਾਨ ਲੱਗੇ

ਅਮੀਰ ਬੇਗ ਨੇ ਧਰਮੀ ਨੂੰ ਕੈਦ ਕਰਨਾਂ

ਫਸੀ ਜਾਨ ਕੁੜਿੱਕੀ ਦੇ ਵਿਚ ਆਕੇ ਸੋਚਾਂ ਹਾਕਮ ਬੈਠ ਦੁੜਾਂਵਦਾ ਏ
ਇਕ ਤਰਫ ਤੋਂ ਬੇਗੁਨਾਹ ਲੜਕਾ ਦੂਜੀ ਤਰਫ ਕਾਜ਼ੀ ਰੌਲਾ ਪਾਂਵਦਾ ਏ
ਮੈਨੂੰ ਕਰਨ ਨ ਕਿਤੇ ਬਦਨਾਮ ਰਲਕੇ ਸ਼ਰ੍ਹਾ ਵਾਲਿਆਂ ਤੋਂ ਡਰ ਖਾਂਵਦਾ ਏ
ਆਈ ਇਨ੍ਹਾਂ ਦੇ ਹੱਥ ਹੈ ਬਾਦਸ਼ਾਹੀ ਫਸ ਜਾਂ ਮਤਾਂ, ਘਬਰਾਂਵਦਾ ਏ
ਇਹ ਸੋਚ ਹਕੀਕਤ ਰਾਇ ਤਾਈਂ ਕੋਤਵਾਲ ਦੇ ਹੱਥ ਫੜਾਂਵਦਾ ਏ
ਕੈਦ ਰੱਖ ਤੂੰ ਇਹਨੂੰ ਕਰਤਾਰ ਸਿੰਘਾ ਦੇਖੀ ਜਾਇ ਦਿਨੇ, ਫੁਰਮਾਂਵਦਾ ਏ

ਪਰਵਾਰ ਨੂੰ ਦੁਖ

ਗਲ ਸ਼ਹਿਰ ਸਾਰੇ ਵਿਚ ਧੁੰਮ ਗਈ ਹਿੰਦੂ ਰਲਕੇ ਫਿਕਰ ਦੁੜਾਨ ਲੱਗੇ
ਲੜਕਾ ਬੇਗੁਨਾਹ ਹੀ ਫਸਗਿਆ ਇਨ੍ਹਾਂ ਛੱਡਨਾ ਨਹੀਂ ਪਛਤਾਨ ਲੱਗੇ
ਬਾਗਮਲ ਤੇ ਗੌਰਾਂ ਨੂੰ ਖਬਰ ਹੋਈ ਉਹ ਤਾਂ ਗਸ਼ਾਂ ਉਤੇ ਗਸ਼ਾ ਖਾਨ ਲੱਗੇ
ਇਕੋ ਪੁਤ ਓਹ ਭੀ ਫੜਿਆ ਜ਼ਾਲਮਾਂ ਨੇ ਰੋਇ ਰੋਇ ਕੇ ਹਾਲ ਗੁਵਾਨ ਲੱਗੇ
ਸਾਰੇ ਸ਼ਹਿਰ ਦੇ ਚੌਧਰੀ ਕਰ ਕੱਠੇ ਅਗੇ ਵਾਸਤੇ ਉਨ੍ਹਾ ਦੇ ਪਾਨ ਲੱਗੇ
ਬੱਚਾ, ਲੈ ਛੁਡਾ ਕਰਤਾਰ ਸਿੰਘਾ ਰੋਂਦੇ ਆਪ ਤੇ ਸ਼ਹਿਰ ਰੁਵਾਨ ਲੱਗੇ

ਸ਼ਹਿਰ ਦੇ ਚੌਧਰੀਆਂ ਨੇ ਅਮੀਰ ਬੇਗ ਪਾਸ ਜਾਣਾ

ਟੁਰਨੇ ਸਿਰਜੋ ਸ਼ਹਿਰ ਦੇ ਲੋਕ ਹੈਸਨ ਉਹ ਹਾਕਮ ਦੇ ਪਾਸ ਜਾਂਵਦੇ ਨੇ

---

"*ਅਸਲ ਗਲ ਤਾਂ ਇਹ ਮਲੂਮ ਹੁੰਦੀ ਹੈ ਕਿ ਹਕੀਕਤ ਰਾਇ ਦਾ ਮਿਲ ਸਿਖਾਂ ਨਾਲ ਸੀ, ਮੁਸਲਮਾਨਾਂ ਨੂੰ ਹੋਰ ਕੋਈ ਬਹਾਨਾ ਲਭਾ ਨਹੀਂ ਹੋਣਾ। ਇਹ ਬਹਾਨਾ ਬਣਾਇਆ ਗਿਆ ਕਿ ਇਸ ਨੇ ਬੀਬੀ ਫਾਤਮਾ ਨੂੰ ਗਾਹਲਾਂ ਕਢੀਆਂ ਹਨ। ਇਹ ਗਲਾ ਸਾਰੀਆਂ ਖੋਜ ਤਲਬ ਹਨ।

ਦਾਸ ਕਰਤਾ

ਛੱਡ ਦਿਹ ਹਕੀਕਤ ਰਾਇ ਤਾਈਂ ਤਰਲੇ ਵਾਸਤੇ ਓਸ ਦੇ ਪਾਂਵਦੇ ਨੇ
ਬਾਗ ਮੱਲ ਗੌਰਾਂ ਦੋਵੇਂ ਮਾਰ ਢਾਹੀਂ ਜਾ ਕਦਮੀਂ ਸੀਸ ਟਿਕਾਂਵਦੇ ਨੇ
ਰਹਿਮ ਕਰ, ਸਾਡਾ ਬੇਟਾ ਛੱਡ ਦੇਹ ਤੂੰ ਸੋਨਾ ਤੋਲ ਲੈ ਨਾਲ ਸੁਨਾਂਵਦੇ ਨੇ
ਸਾਡੀ ਸ਼ਾਖ ਉਮੈਦ ਦੀ ਤੋੜ ਨਾਹੀਂ ਕੂੰਜ ਵਾਂਗ ਦੁਖੀ ਕੁਰਲਾਂਵਦੇ ਨੇ
ਹਿੰਦੂ ਕੱਠੇ ਹੋ ਸਾਰੇ ਕਰਤਾਰ ਸਿੰਘਾ ਕਾਜ਼ੀ ਪਾਜੀ ਦੇ ਤਈਂ ਮਨਾਂਵਦੇ ਨੇ

### ਹਾਕਮ ਦੀ ਮਜਬੂਰੀ

ਮਾਂ ਬਾਪ ਰੋਂਦੇ ਡਿੱਠੇ ਜਾਂਵਦੇ ਨਾ ਹਾਕਮ ਸੋਚਦਾ ਜ਼ੁਲਮ ਕਮਾਂ ਕੀਕੂੰ
ਦੁਰਗੀ ਸਾਹਮਣੇ ਖੜੀ ਹੈਰਾਨ ਹੋਕੇ ਕਹਿੰਦਾ ਏਸ ਨੂੰ ਰੰਡੀ ਬੈਠਾਂ ਕੀਕੂੰ
ਨਾਲੇ ਬੇਗੁਨਾਹ ਹੈ ਇਹ ਲੜਕਾ ਐਵੇਂ ਏਸਦੇ ਤਈਂ ਮਰਵਾਂ ਕੀਕੂੰ
ਪਵੇ 'ਹਾ' ਸਾਰੇ ਪਰਵਾਰ ਦੀ ਆ ਭਾਰ ਜ਼ੁਲਮ ਦਾ ਸਿਰ ਉਠਾਂ ਕੀਕੂੰ
ਆਇ ਚੌਧਰੀ ਰਲਕੇ ਸ਼ਹਿਰ ਦੇ ਨੇ ਵੈਰੀ ਸਾਰਿਆਂ ਤਈਂ ਬਨਾਂ ਕੀਕੂੰ
ਕਾਜ਼ੀ ਸ਼ਰ੍ਹਾ ਦਾ ਸ਼ੋਰ ਮਚਾਇ ਰਹੇ ਪੱਲਾ ਇਨ੍ਹਾਂ ਦੇ ਪਾਸੋਂ ਛੁਡਾਂ ਕੀਕੂੰ
ਬਣੀ ਆਣ ਔਖੀ ਗਲ ਬੜੀ ਭਾਰੀ ਵਿਚੋਂ ਆਪਣਾ ਆਪ ਬਚਾਂ ਕੀਕੂੰ
ਪੇ ਗਈ ਅੜੌਣੀ ਕਰਤਾਰ ਸਿੰਘਾ ਲੱਤ ਏਸ ਦੇ ਵਿਚੋਂ ਕਢਾਂ ਕੀਕੂੰ

### ਹਾਕਮ ਨੇ ਫੈਸਲਾ ਕਰਨਾ

ਲਾਹੀ ਆਪਣੇ ਗਲੋਂ ਬਲਾ ਹਾਕਮ ਨਾਲ ਨੇਕੀ ਦੇ ਜੋੜ ਕੁਝ ਜੋੜਯੋ ਸੂ
ਦਿਲ ਵਿਚ ਖੁਦਾ ਦਾ ਖੌਫ ਖਾ ਕੇ ਵੱਡਾ ਜ਼ੁਲਮ ਕਰਨੋਂ ਮੂੰਹ ਮੋੜਯੋ ਸੂ
ਇਹ ਫੈਸਲਾ ਹੋਂਵਦਾ ਨਹੀਂ ਮੈਥੋਂ ਦਿਲੋਂ ਆਪਣੇ ਭਲੇ ਨੂੰ ਲੋੜਯੋ ਸੂ
ਆਖ ਕਾਜੀਆਂ ਤਈਂ ਕਰਤਾਰ ਸਿੰਘਾ ਧਰਮੀ ਵਲ ਲਾਹੌਰ ਦੇ ਟੋਰਯੋ ਸੂ

### ਕਾਜੀਆਂ ਨੇ ਹਕੀਕਤ ਰਾਇ ਨੂੰ ਕੈਦ ਕਰਕੇ ਲਾਹੌਰ ਲੈ ਜਾਣਾ

ਕੈਦ ਕਰਕੇ ਬੇਗੁਨਾਹ ਤਾਈਂ ਕਾਜ਼ੀ ਵੱਲ ਲਾਹੌਰ ਤਿਆਰ ਹੋਏ
ਜਾਂਦੀ ਪੇਸ਼ ਨਾ ਕਿਸੇ ਦੀ ਮੂਲ ਕੋਈ ਲੋਕ ਵੇਖਕੇ ਜ਼ੁਲਮ ਲਾਚਾਰ ਹੋਏ
ਧਨ ਦੇ ਰਹੇ ਤੋਲਕੇ ਨਾਲ ਧਰਮੀਂ ਪਾਂਦੇ ਵਾਸਤੇ ਗਮ ਗੁਸਾਰ ਹੋਏ
ਨਾਹਰੇ ਮਾਰਦੇ ਟੁਰੇ ਉਲਮਾ ਕਾਜ਼ੀ ਮੰਨੀ ਕਿਸੇ ਦੀ ਨ ਫਰਾਰ ਹੋਏ
ਢਾਹੀਂ ਮਾਰਦਾ ਨਾਲ ਪਰਵਾਰ ਟੁਰਯਾਜੇਹੜੇ ਰਾਹਲੰਘਣ ਹਾਹਾਕਾਰ ਹੋਏ
ਰਾਤ ਡਸਕੇ ਜਾ ਮੁਕਾਮ ਕੀਤਾ ਲੋਕ ਸੁਣਕੇ ਸਖਤ ਬੇਜ਼ਾਰ ਹੋਏ
ਰੂਪਚੰਦ ਤੇ ਹੋਰ ਭੀ ਆਇ ਰਲਕੇ ਅਗੇ ਕਾਜ਼ੀਆਂ ਦੇ ਮਿੰਨਤਦਾਰ ਹੋਏ
ਛੱਡ ਦਿਓ ਇਸ ਬੇਗੁਨਾਹ ਤਾਈਂ ਹਾਜ਼ਰ ਧਨ ਲੈ ਕਈ ਹਜ਼ਾਰ ਹੋਏ

ਓਹਨਾਂ ਜ਼ਾਲਮਾਂ ਇਕ ਨਾ ਗਲ ਮੰਨੀ, ਭਾਰੇ ਸਗੋਂ ਆ ਵਿਚ ਹੰਕਾਰ ਹੋਏ
ਦੂਜੀ ਰਾਤ ਰਹੇ ਇਮਨਾਬਾਦ ਜਾਕੇ ਬਾਗ ਮਲ ਗੌਰਾਂ ਦੁਖਯਾਰ ਹੋਏ
†ਜਸਪਤ ਦੇ ਪਾਸ ਓਹ ਜਾਇ ਰੁੰਨੇ ਜਾਣ ਖੱਤਰੀ ਖੜੇ ਦੁਵਾਰ ਹੋਏ
ਸੁਣੀ ਓਸ ਚੰਡਾਲ ਨੇ ਇਕ ਭੀ ਨਾ ਬਦਨਾਮ ਤਾਈਏਂ ਸੰਸਾਰ ਹੋਏ
ਤੀਜੇ ਦਿਨ ਲਾਹੌਰ ਦੇ ਵਿਚ ਪਹੁੰਚੇ ਕਾਜ਼ੀ ਪਾਜੀ ਆ ਤੇਜ਼ ਤਰਾਰ ਹੋਏ
ਵੇਖ ਧਰਮੀ ਦਾ ਰੂਪ ਕਰਤਾਰ ਸਿੰਘਾ ਦੁਖੀ ਸ਼ਹਿਰ ਵਾਸੀ ਨਰਨਾਰ ਹੋਏ

ਕਾਜ਼ੀਆਂ ਦੀ ਜਿੱਦ

ਜਗਤ ਸਿੰਘ ਦਰਗਾਹੀਆ ਮੱਲ ਜੈਸੇ ਸੁਰਤ ਰਾਮ ਜੈਸੇ ਵਿਦਵਾਨ ਭਾਈ
ਜਵਾਹਰ ਮਲ ਤੇ ਸੂਰਤ ਸਿੰਘ ਸਮਝੋ ਕੋੜਾਮੱਲ ਭੀ ਨਾਲ ਦੀਵਾਨ ਭਾਈ
ਲੱਛੀ ਰਾਮ ਤੇ ਬੇਗ ਕਸੂਰ ਜੈਸੇ ਨੇਕ ਬਖਤ ਚੰਗੇ ਮੁਸਲਮਾਨ ਭਾਈ
ਰਲ ਚੌਧਰੀ ਕਾਜੀਆਂ ਪਾਸ ਆਏ ਬੈਠ ਮਿੰਨਤਾਂ ਕਰ ਸਮਝਾਨ ਭਾਈ
ਛੱਡੋ ਰੱਬ ਦੇ ਵਾਸਤੇ ਏਸ ਤਾਈਂ ਮਾਂ ਬਾਪ ਦੁਖੀ ਕੁਰਲਾਨ ਭਾਈ
ਧਨ ਤੋਲ ਕੇ ਏਸ ਦੇ ਨਾਲ ਲੈ ਲੌ ਸਾਡੇ ਸਿਰਾਂ ਤੇ ਕਰੋ ਅਹਿਸਾਨ ਭਾਈ
ਮੰਨੀ ਕਾਜ਼ੀਆਂ ਇਕ ਨਾ ਕਿਸੇ ਦੀ ਭੀ ਵੱਡਾ ਸ਼ਰ੍ਹਾ ਦਾ ਜ਼ੋਰ ਜਤਾਨ ਭਾਈ
ਇਹੋ ਜਹੇਕਰ ਜ਼ੁਲਮ ਕਰਤਾਰਸਿੰਘਾ ਬਾਦਸ਼ਾਹੀ ਦਾ ਬੇੜਾ ਡੁਬਾਨ ਭਾਈ

ਹਕੀਕਤ ਰਾਇ ਦੀ ਸੂਬੇ ਲਾਹੌਰ ਅਗੇ ਪੇਸ਼ੀ

ਲੱਖੂ ਭੱਖੂ ਦੇ ਵੀ ਤਰਲੇ ਬਹੁਤ ਕੱਢੇ ਉਤਰ ਓਸ ਨਾ ਕੋਈ ਸੁਣਾਯਾ ਜੀ
ਹਿੰਦੂ ਧਰਮ ਦਾ ਵੈਰੀ ਉਹ ਆਪ ਹੈਸੀ ਦਾਗ ਖੱਤ੍ਰੀ ਪਣੇ ਨੂੰ ਲਾਯਾ ਜੀ
ਦੂਜੇ ਦਿਨ ਹਕੀਕਤ ਰਾਇ ਤਾਈਂ ਅਗੇ ਸੂਬੇ ਦੇ ਪੇਸ਼ ਕਰਾਯਾ ਜੀ
ਏਸ ਕਾਫਰ ਨੇ ਬੀਬੀ ਫਾਤਮਾਂ ਨੂੰ 'ਗਾਲ੍ਹਾਂ ਕੱਢੀਆਂ' ਜੋਸ਼ ਵਧਾਯਾ ਜੀ
ਕਰੇ ਦੀਨ ਕਬੂਲ ਜਾਂ ਕਤਲ ਹੋਵੇ ਇਹਨੂੰ ਸ਼ਰ੍ਹਾ ਨੇ ਫਤਵਾ ਲਾਯਾ ਜੀ
ਤੂੰ ਨਾ ਕਰੇਂ ਇਨਸਾਫ ਕਰਤਾਰਸਿੰਘਾ ਦਿੱਲੀ ਪਹੁੰਚਾਂਗੇ ਇਉਂ ਧਨਕਾਯਾ ਜੀ

ਸੂਬਾ

ਸੂਬਾ ਅਗੇ ਸ਼ਿਕਾਰਹੀ ਲੋੜਦਾ ਸੀ ਕਹਿੰਦਾ ਸੁਣ ਖਾਂ ਓਇ ਬੇਈਮਾਨ ਲੜਕੇ
ਬੜਾ ਭਾਰਾ ਤੂੰ ਜ਼ੁਲਮ ਕਮਾਯਾ ਏ ਹੈਸੀ ਕਾਸਦਾ ਤੈਨੂੰ ਗੁਮਾਨ ਲੜਕੇ
ਗਾਲ੍ਹਾਂ ਕੱਢੀਆਂ ਤੂੰ ਬੀਬੀ ਫਾਤਮਾਂ ਨੂੰ ਤੈਨੂੰ ਲੋੜੀਦੀ ਨਹੀਂ ਸੀ ਜਾਨ ਲੜਕੇ

---

†ਇਹ ਜਸਪਤ ਲਖੂ ਦ ਭਰਾ ਸੀ। ਇਹਨਾਂ ਦੋਹਾਂ ਭਰਾਵਾਂ ਦੀ ਦੁਰਗਤੀ ਜੋ ਖਾਲਸੇ ਨੇ ਕੀਤੀ ਉਹ ਵੇਖਣ ਵਾਸਤੇ ਦ ਸ ਦਾ ਬਣਾਯਾ ਜੌਹਰ ਖਾਲਸਾ ਗਰੰਥ ਪੜ੍ਹੋ।

ਹਿੰਦੂ ਹੋ ਬਰਾਬਰੀ ਮੋਮਨਾਂ ਦੀ ਕੀਤੀ ਕਾਫਰਾ, ਬਦ ਜ਼ਬਾਨ ਲੜਕੇ
ਤੈਨੂੰ ਸ਼ਰ੍ਹਾ ਦਾ ਫਤਵਾ ਲਾਯਾ ਗਿਆ ਕਾਜ਼ੀਸਾਹਿਬ ਦਾਹੇ ਫੁਰਮਾਨ ਲੜਕੇ
ਜਾਂ ਤਾਂ ਕਤਲ ਹੋਣਾ ਮਨਜ਼ੂਰ ਕਰ ਲੈ ਜਾਂ ਹੋਜਾਹ ਤੂੰ ਮੁਸਲਮਾਨ ਲੜਕੇ
ਜਿਹੜੀ ਦੋਹਾਂ ਵਿਚੋਂ ਮਨਜ਼ੂਰ ਤੈਨੂੰ ਓਹ ਦਸ ਸ਼ਤਾਬ ਸ਼ੈਤਾਨ ਲੜਕੇ
ਕਲਨਾ ਪੜੇ ਦੇ ਬਿਨਾਂ ਕਰਤਾਰ ਸਿੰਘਾ ਬਚਸਕਦਾਨਹੀਂ ਪਛਾਨ ਲੜਕੇ

ਹਕੀਕਤ ਰਾਇ

ਨਹੀਂ ਦੀਨ ਇਸਲਾਮ ਕਬੂਲ ਮੈਨੂੰ ਹੋਣਾ ਧਰਮ ਉਤੇ ਕੁਰਬਾਨ ਸੂਬੇ
ਜਿਸ ਦੀਨ ਅੰਦਰ ਹੋਵਣ ਜ਼ੁਲਮ ਭਾਰੇ ਓਹਨੂੰਕਰਨ ਕਬੂਲ ਨਾਦਾਨ ਸੂਬੇ
ਵੇਖ ਕਿਸੇ ਦਾ ਮੈਂ ਵਿਗਾੜਿਆ ਕੀਹ ਗੱਲ ਸੁਣ ਤੂੰ ਰੱਖ ਧਿਆਨ ਸੂਬੇ
ਮੁੰਡੇ ਵਿਚ ਮਸੀਤ ਦੇ ਝਗੜ ਪਏ ਕੱਠੇ ਪੜਦੇ ਜੋ ਇਕੇ ਹਾਨ ਸੂਬੇ
ਪਹਿਲਾਂ ਉਨ੍ਹਾਂ ਨੇ ਹੀ ਗਾਲ੍ਹਾਂ ਕੱਢੀਆਂ ਸਨਪਿਛੋਂ ਮੈਂ ਭੀ ਕੱਢੀਆਂਜਾਨ ਸੂਬੇ
ਗੁਨਾਹਗਾਰ ਦੋਵੇਂਧਿਰਾਂ ਇਕੋ ਜਿਹੀਆਂ ਕਿਉਂ ਫਤਵਾ ਕੱਲੇ ਨੂੰ ਲਾਨ ਸੂਬੇ
ਮੈਨੂੰ ਕਤਲ ਦੀ ਦੇਣੀ ਸਜਾ ਜੇਕਰ ਕੈਦ ਉਨ੍ਹਾਂ ਨੂੰ ਕਰ ਸੁਜਾਨ ਸੂਬੇ
ਪੱਖ ਕਰਨਾ ਛੱਡ ਇਨਸਾਫ ਤਾਈਂ ਇਹ ਜੁਲਮ ਦੇ ਹੋਣ ਨਿਸ਼ਾਨ ਸੂਬੇ
ਰੱਬ ਜਾਲਮਾਂ ਦਾ ਬੇੜਾ ਗਰਕ ਕਰਸੀ ਬੈਠ ਤਖਤ ਜੋ ਜੁਲਮ ਕਮਾਨ ਸੂਬੇ
ਚਾਹੇ ਕਤਲ ਕਰ ਦਿਹ ਚਾਹੇ ਛੱਡ ਦਿਹ ਤੂੰ ਡਰ ਨਹੀਂਹੋਣਾਮੁਸਲਮਾਨ ਸੂਬੇ
ਤਾਰੂ ਸਿੰਘ ਜਹੇ ਸੈਂਕੜੇ ਵੀਰ ਮੇਰੇ ਪਾਸ ਹੋ ਗਏ ਵਿਚ ਇਮਤਿਹਾਨ ਸੂਬੇ
ਮੈਂ ਭੀ ਹੋਵਾਂ ਸ਼ਹੀਦ ਕਰਤਾਰ ਸਿੰਘਾ ਧਰਮਵਾਸਤੇ ਦਿਆਂਗਾ ਜਾਨ ਸੂਬੇ

ਸੂਬੇ ਨੇ ਕਤਲ ਦਾ ਹੁਕਮ ਦੇਣਾ

ਓਥੇ ਅਗੇ ਹੀ ਫੈਸਲੇ ਹੋਏ ਹੋਇ ਸੀ ਝੱਟ ਸੂਬੇ ਨੇ ਹੁਕਮ ਸੁਣਾ ਦਿੱਤਾ
ਕੀਤੀ ਏਸ ਤੌਹੀਨ ਇਸਲਾਮ ਦੀ ਏ ਇਹਨੂੰ ਸ਼ਰ੍ਹਾ ਨੇ ਫਤਵਾ ਲਾ ਦਿੱਤਾ
ਦੀਨ ਮੰਨਦਾ ਨਹੀਂ, ਕਰੋ ਕਤਲ ਇਹਨੂੰ ਤੁਰਤ ਸਦਜਲਾਦ ਫੜਾ ਦਿੱਤਾ
ਇਹ ਵੇਖ ਇਨਸਾਫ ਕਰਤਾਰ ਸਿੰਘਾ ਸੂਬੇ ਕਰਕੇ ਸੋਹਣਾ ਵਿਖਾ ਦਿੱਤਾ

ਹਕੀਕਤ ਰਾਇ

ਮਾਂ ਬਾਪ ਦੇ ਭਾ ਦਾ ਗਜ਼ਬ ਪਿਆ ਘੁੱਟ ਛਾਤੀ ਦੇ ਨਾਲ ਲਗਾਨ ਬੱਚਾ
ਧੱਕਾ ਦੇਇ ਨਾ ਜਾਹਅਸਾਂ ਬੁਢਿਆਂ ਨੂੰ ਬੇੜਾ ਰੋਹੜ ਨ ਵਿਚ ਤੂਫਾਨ ਬੱਚਾ
ਮਾਂ ਪਿਟਦੀ ਸਿਰ ਦੇ ਵਾਲ ਖੋਂਹਦੀ ਜਿਦਾ ਚਲਿਆ ਤੁਰ ਜਵਾਨ ਬੱਚਾ
ਖੂਨ ਵਗਿਆ ਅੱਖਾਂ ਰਾਹ ਹੋ ਪਾਣੀਕਹਿੰਦੀ ਮੰਨ ਤਰਲਾ ਮੇਰਾ ਆਨ ਬੱਚਾ

ਮੇਰੀ ਅੱਖੀਆਂ ਦੇ ਅਗੇ ਰਹੋ ਜੀਊਂਦਾ ਹਠਛੱਡ ਹੋਜਾਹ ਮੁਸਲਮਾਨ ਬੱਚਾ
ਤੈਨੂੰ ਵੇਖਕੇ ਜੀਊਂਦੀ ਰਹਾਂਗੀ ਮੈਂ ਬਣੀ ਰਹੇਗੀ ਸਾਂਝ ਜਹਾਨ ਬੱਚਾ
ਤੇਰੇ ਬਾਝ ਸਾਡਾ ਦਸ ਕੌਣ ਪਿਛੇ ਹੱਥੀਂ ਕਰ ਨਾ ਬਾਗ ਵੈਰਾਨ ਬੱਚਾ
ਔਰਤ ਆਪਣੀ ਦੇ ਉਤੇਤਰਸ ਕਰਤੂੰ ਓਹਦਾ ਹਾਲ ਕੀਹਹੋਇ ਪਛਾਨ ਬੱਚਾ
ਤੇਰੇ ਸਭ ਸਰਬੰਧੀ ਕੁਰਲਾਇ ਰਹੇ ਕਰ ਭੈਣ ਦੇ ਵਲ ਧਿਆਨ ਬੱਚਾ
ਛਾਤੀ ਸਭ ਦੀ ਵਿਚ ਕਰਤਾਰ ਸਿੰਘਾ ਨ ਤੂੰ ਲਾ ਵਿਛੋੜੇ ਦਾ ਬਾਨ ਬੱਚਾ

ਹਕੀਕਤ੍ਰਿਭ ਇ

ਹਥ ਜੋੜ ਹਕੀਕਤ ਰਾਇ ਕਹਿੰਦੇ ਕਰਨੇ ਕੀਰਨੇ ਏਡ ਦਰਕਾਰ ਨਾਹੀਂ
ਜਿਸ ਦਿਹ ਦਾ ਮੋਹ ਕਰ ਰੋਂਵਦੇ ਓਹ ਰਹਿਣਾ ਏਸਨੇ ਸਦਾ ਸੰਸਾਰ ਨਾਹੀਂ
ਅੱਜ ਵੇਚਕੇ ਧਰਮ ਬਚਾ ਇਸਨੂੰ ਦਸੋ ਫੇਰ ਜੇ ਬਿਨਸਨੇ ਹਾਰ ਨਾਹੀਂ
ਜੇ ਕਲ੍ਹ ਨੂੰ ਮੌਤ ਨੇ ਮਾਰ ਲਿਆ ਮੁਲ ਫੇਰ ਪੈਣਾ ਕੌਡਾਂ ਚਾਰ ਨਾਹੀਂ
ਬਾਜੀ ਜਿੱਤੀ ਪਈ ਐਜ ਧਰਮ ਦੀ ਏ ਹੁਣ ਹਾਰਨੀ ਅਕਲ ਦੀ ਕਾਰ ਨਾਹੀਂ
ਅੱਜ ਮੋਹ ਕਰ ਧਰਮ ਛੁਡਾਉ ਮੇਰਾ ਕੱਠਾ ਨਿਭਣਾ ਕਦੇ ਪਰਵਾਰ ਨਾਹੀਂ
ਨਦੀ ਨਾਉਂ ਦਾਹੇ ਸੰਜੋਗ ਬਣਯਾਂ ਕਠੀ ਰਹਿਣੀ ਇਹ ਪੰਛੀਆਂਡਾਰ ਨਾਹੀਂ
ਉਤੇ ਧਰਮ ਦੇ ਪੁੱਤ ਸ਼ਹੀਦੀ ਹੋਵੇ ਮਾਂ ਬਾਪ ਨੂੰ ਸੋਗ ਦਰਕਾਰ ਨਾਹੀਂ
ਛਡੋ ਮੋਹ ਤੇ ਭਜਨ ਕਰਤਾਰ ਕਰੋ ਮੇਰੇ ਸਿਰ ਰੋ ਕੇ ਚਾਹੜੋ ਭਾਰ ਨਾਹੀਂ
ਜਾਓ ਘਰਾਂ ਨੂੰ ਤੁਸੀਂ ਕਰਤਾਰ ਸਿੰਘਾ ਝੂਠੀ ਦਿਹ ਦਾ ਕਰੋ ਪਿਆਰ ਨਾਹੀਂ

ਹਕੀਕਤ ਰਾਇ ਧਰਮੀ ਦਾ ਕਤਲ ਹੋਣਾ

ਕਿਲਿਓਂ ਬਾਹਰ ਲੈਗਏ ਜਲਾਦ ਪਾਪੀ ਧਰਮੀਧਰਮ ਉਤੇਹਠ ਧਾਰ ਬੈਠਾ
ਨਿਜਾਨੰਦ ਦੇ ਵਿਚ ਆਨੰਦ ਹੋਕੇ ਕੂੜੇ ਜੱਗ ਦਾ ਮੋਹ ਵਿਸਾਰ ਬੈਠਾ
ਨੂਰ ਚਿਹਰੇਤੇ ਚਮਕਿਆਧਰਮ ਦਾ ਆ ਜੋਗੀਰਾਜ ਜਿਉਂਚੌਂਕੜੀਮਾਰ ਬੈਠਾ
ਓਧਰ ਆਣ ਜਲਾਦ ਨੇ ਤੇਗ ਖਿੱਚੀ ਫੜ ਕਾਲਜੇ ਸਾਰਾ ਪਰਵਾਰ ਬੈਠਾ
ਜਾਂਦੀ ਪੇਸ਼ ਨਾ ਮਾਰਦੇ ਸਭ ਢਾਹੀਂ ਪੁਤ ਮੌਤ ਦੀ ਘੋੜੀ ਅਸਵਾਰ ਬੈਠਾ
ਮਾਰੀ ਖਿੱਚ ਜਲਾਦ ਨੇ ਤੇਗ ਤਿੱਖੀ ਧਰਮੀ ਜ਼ੁਲਮਤੋਂ ਪਾ ਛੁਟਕਾਰ ਬੈਠਾ
ਹਾ ਹਾ ਕਾਰ ਮੱਚੀ ਸਾਰੇ ਸ਼ਹਿਰ ਅੰਦਰ ਹਰ ਇਕ ਹੀ ਕੰਮ ਵਿਸਾਰ ਬੈਠਾ
ਹੋਵੇਜ਼ੁਲਮਦਾ ਨਸ਼ਟਕਰਤਾਰਸਿੰਘਾ ਅਦਲ ਕਰਨਤੇਆਣ ਕਰਤਾਰ ਬੈਠਾ

ਵਾਕ ਕਵੀ

ਸਤਾਰਾਂ ਸੌ ਨੜਿੰਨਵੇਂ ਬਿਕ੍ਰਮੀ ਸੀ ਚੜਿਆ ਫਗਣ ਖਾਸ ਵਿਚਾਰ ਸਮਝੋ

ਥਿੱਤ ਪੰਚਮੀ ਖਾਸ ਬਸੰਤਦੀ ਸੀ ਧਰਮੀਧਰਮ ਤੋਂਹੋਇਆ *ਨਿਸਾਰ ਸਮਝੋ
ਮਰ ਗਿਆ,ਨਾਜੀਊਂਦਾ ਰਿਹਾ ਸਦਾਨਾਮ ਹੋਇਆ ਮਸ਼ਹੂਰ ਸੰਸਾਰ ਸਮਝੋ
ਮੇਲਾ ਲੱਗਦਾ ਵਿਚ ਲਾਹੌਰ ਭਾਰਾ ਦਿਨ ਪੰਚਮੀ,ਸ਼ਹਿਰ ਤੋਂ ਬਾਹਰ ਸਮਝੋ
ਬੇਟੀ ਸਿਖ ਦੀ ਦਾ ਸੰਗ ਤਾਰ ਗਿਆ ਤਰ ਗਿਆ ਸਾਰਾ ਪਰਵਾਰ ਸਮਝੋ
ਹੋਇਆ ਸਿੱਖੀ ਦਾ ਅਸਰ ਕਰਤਾਰਸਿੰਘਾ ਦਿਤਾਧਰਮਉਤੇ ਸਿਰਵਾਰ ਸਮਝੋ

## ਸ਼ਹੀਦ ਭਾਈ ਬੋਤਾ ਸਿੰਘ ਤੇ ਗਰਜਾ ਸਿੰਘ

ਸਿੰਘ ਚਲੇ ਗਏ ਛੱਡਕੇ ਦੇਸ ਤਾਈਂ ਹਾਕਮ ਅੱਤ ਕਰਕੇ ਦਿਖਲਾਇ ਰਹੇ
ਬੱਚੇ ਬੱਚੀਆਂ ਸ਼ਿੰਘਾਂ ਦੇ ਫੜ ਕਰਕੇ ਬੁਰੇ ਦੁਖ ਦੇ ਕੇ ਮਰਵਾਇ ਰਹੇ
ਮਾਵਾਂ ਜੰਗਲੀਂ ਛੁਪੀਆਂ ਲੈ ਬੱਚੇ ਭੁਖੇ ਦੁਖੀ ਹੋ ਬਾਲ ਕੁਰਲਾਇ ਰਹੇ
ਜਿਤਨੇ ਸਿੰਘ ਬਾਕੀ ਰਹਿ ਗਏ ਹੈਸਨ ਲੁਕ ਛਿਪ ਓਹ ਝੱਟ ਲੰਘਾਇ ਰਹੇ
ਓਹਨਾਂ ਦਿਨਾਂ ਅੰਦਰ ਦੋ ਸਿੰਘ ਬੇਲੀ ਵਿਚ ਜੰਗਲਾਂ ਛੁਪ ਛੁਪਾਇ ਰਹੇ
ਬੋਤਾ ਸਿੰਘ ਭੜਾਨੀਆ ਸੰਧੂ ਹੈਸੀ ਗਰਜਾ ਸਿੰਘ ਮਜ਼ਬੀ ਦੁਖ ਪਾਇ ਰਹੇ
ਕਿਤੇ ਛੇੜਦੇ ਕਿਸੇ ਦਾ ਕੁਝ ਨ ਸੀ ਸਾਗ ਪੱਤ ਖਾ ਦਿਨ ਟਪਾਇ ਰਹੇ
ਤਰਨਤਾਰਨ ਦੇ ਪਰਗਣੇ ਜਾੜ ਅੰਦਰ ਜਿਵੇਂ ਨਿਭਦੀ ਓਹ ਨਿਬਾਹਿ ਰਹੇ
ਅੰਮ੍ਰਿਤਸਰ ਦਾ ਕਰ ਅਸ਼ਨਾਨ ਜਾਂਦੇ ਨਾਮ ਵਾਹਿਗੁਰੂ ਬੈਠ ਧਿਆਇ ਰਹੇ
ਛੇੜ ਛੋ ਨ ਮੂਲ ਕਰਤਾਰ ਸਿੰਘਾ ਐਵੇਂ ਕਿਧਰੋਂ ਪੰਥ ਤਕਾਇ ਰਹੇ

ਬੋਤਾ ਸਿੰਘ ਨੂੰ ਜੱਟਾਂ ਨੇ ਤਾਹਨਾ ਮਾਰਨਾ

ਇਕ ਦਿਨ ਦੋ ਜੱਟ ਉਸ ਪਰਗਣੇ ਦੇ ਰਾਹ ਗੁਜ਼ਰੂ ਓਸ ਥਾਂ ਆਂਵਦੇ ਨੇ
ਬੋਤਾ ਸਿੰਘ ਗਰਜਾ ਸਿੰਘ ਬੈਠਿਆਂ ਨੂੰ ਵਿਚ ਜਾੜ ਦੇ ਓਹ ਤਕਾਂਵਦੇ ਨੇ
ਇਕ ਆਖਦਾ ਵੇਖ ਦੋ ਸਿੰਘ ਬੈਠੇ ਫਿਰਦੇ ਮੌਤ ਤੋਂ ਜਿੰਦ ਛੁਪਾਂਵਦੇ ਨੇ
ਦੂਜਾ ਆਖਦਾ ਭਾਈ ਇਹ ਸਿੰਘਕਾਹਦੇ ਝਾੜਾਂ ਵਿਚਜੋ ਸਿਰ ਲੁਕਾਂਵਦੇ ਨੇ
ਸਿੰਘ ਹੋਂਵਦੇ ਬੁਕਦੇ ਜ਼ਾਹਰ ਹੋਕੇ ਸਿੰਘ ਮਰਨ ਤੋਂ ਖੌਫ ਨ ਖਾਂਵਦੇ ਨੇ
ਸਿੰਘ ਨਹੀਂ ਇਹ ਹੋਣਗੇ ਚੋਰ ਡਾਕੂ ਆਪੋ ਵਿਚ ਉਹ ਆਖ ਸੁਣਾਂਵਦੇ ਨੇ
ਦੂਜਾ ਆਖਦਾਸਿੰਘ ਤਾਂ ਖਤਮ ਹੋਏ ਦੇਸ ਵਿਚ ਨ ਕਿਤੇ ਦਿਸਾਂਵਦੇ ਨੇ
ਬੈਠੇ ਗਿੱਦੜ ਇਹ ਕਰਤਾਰ ਸਿੰਘ ਫੱਟ ਕਾਲਜੇ ਦੇ ਉਤੇ ਲਾਂਵਦੇ ਨੇ

*ਕੁਰਬਾਨ।

ਬੋਤਾ ਸਿੰਘ ਦੀ ਦਲੇਰੀ

ਜੱਟ ਜੱਟ ਦਾ ਕਾਲਜਾ ਫ਼ੱਟ ਗਏ ਤੀਰ ਠੀਕ ਨਿਸ਼ਾਨੇ ਤੇ ਜਾ ਬੈਠਾ
ਅੰਗ ਫਰਕ ਉਠੇ ਸੁਤੇ ਸੂਰਮੇ ਦੇ ਤਾ ਮੁਛਾਂ ਦੇ ਤਈਂ ਚੜ੍ਹਾ ਬੈਠਾ
ਕਹਿੰਦਾਉਠ ਗਰਜਾਸਿੰਘਾ ਕਰਹੀਲਾਕਾਹਨੂੰ ਭੇੜੀਆਂਢਿੱਗੀਆਂਢਾਹ ਬੈਠਾ
ਲੋਕਾਂ ਸਮਝਿਆ ਸਿੰਘ ਹੋ ਖਤਮ ਗਏ ਦੇਸ ਖਾਲਸੇ ਤਈਂ ਭੁਲਾ ਬੈਠਾ
ਸਿੰਘ ਲੋਕਾਂ ਨੂੰ ਯਾਦ ਕਰਾ ਦਈਏ ਪੰਥ ਜਾਪਦਾ ਦੂਰ ਹੈ ਜਾ ਬੈਠਾ
ਨਾਲ ਸਾਥੀ ਨੂੰ ਲੈ ਕਰਤਾਰ ਸਿੰਘਾ ਉਤੇ ਸੜਕ ਦੇ ਸੂਰਮਾ ਆ ਬੈਠਾ

ਤਥਾ

ਗੀਦੀ ਬਣਕੇ ਮਰਨਾ ਨਹੀਂ ਚੰਗਾ ਸਿੰਘ ਬਣਕੇ ਹੱਥ ਦਿਖਾ ਲਈਏ
ਛਪ ਛਪ ਕੇ ਕਿੰਨਾ ਕੂ ਚਿਰ ਫਿਰਨਾ ਜ਼ਾਹਰ ਹੋਕੇ ਧੂੜ ਧੁਮਾ ਲਈਏ
ਕਿਤੇ ਮੌਤ ਨ ਐਵੇਂ ਹੀ ਮਾਰ ਲਵੇ ਇਨ੍ਹਾਂ ਦਿਹਾਂ ਤਾਈਂ ਲੇਖੇ ਲਾ ਲਈਏ
ਮਰਨਾ ਅੰਤਭੀ ਸੱਜਣਾਜੀਊਣਾ ਨਹੀ ਕਿਉਂ ਨ ਫੇਰਸ਼ਹੀਦੀਆਂ ਪਾ ਲਈਏ
ਪਾਜੀ ਮੌਤ ਤੋਂ ਡਰ ਕੇ ਛਿਪਦੇ ਨੇ ਮਰਦ ਬਣਕੇ ਵੈਰੀ ਖਪਾ ਲਈਏ
ਸਿੰਘ ਹੈਣ ਪੰਜਾਬ ਦੇ ਵਿਚ ਫਿਰਦੇ ਇਹ ਹਾਕਮਾਂ ਤਈਂ ਜਤਾ ਲਈਏ
ਸੂਬਾ ਮਸਤ ਮਗਰੂਰੀ ਦੇ ਵਿਚ ਹੋਯਾ ਕੰਨੋਂ ਫ਼ੜਕੇ ਟੁੰਬ ਜਗਾ ਲਈਏ
ਮੌਤੋਂ ਡਰੇ ਨ ਸਿੰਘ ਕਰਤਾਰਸਿੰਘਾ ਸਿਰਾਂ ਧੜਾਂ ਦੀ ਬਾਜੀ ਲਗਾ ਲਈਏ

ਬੋਤਾ ਸਿੰਘ ਦੀ ਕਾਰ

ਨੂਰਦੀਨ ਸਰਾਇ ਦੇ ਪਾਸ ਬੈਠੇ ਉਤੇ ਸੜਕ ਦੇ ਸਿੰਘ ਜਵਾਨ ਦੋਵੇਂ
ਡਰ ਹਾਕਮਾਂ ਦਾ ਮੂਲੋਂ ਰੱਖਯਾ ਨਾ ਸ਼ੇਰ ਮਸਤ ਹੋ ਫਤੇ ਗਜਾਨ ਦੋਵੇਂ
ਸੜਕ ਦਿੱਲੀ ਲਾਹੌਰ ਤੇ ਕਰੇ ਕਬਜ਼ਾ ਲੱਗਪਏ ਮਹਿਸੂਲ ਉਗ੍ਰਾਹਨ ਦੋਵੇਂ
ਬਿਨਾਂ ਲਏ ਮਹਿਸੂਲ ਨ ਜਾਣ ਦੇ ਦੇ ਧੁੰਮਾਂ ਸ਼ੇਰਾਂ ਤੇ ਵਧਕੇ ਪਾਨ ਦੋਵੇਂ
ਆਨਾ ਗੱਡੇ ਦਾ ਪੈਸਾ ਇਕ ਖੋਤਾ ਉਤੇ ਸੜਕ ਤੇ ਮਹਿਸੂਲ ਠਹਿਰਾਨ ਦੋਵੇਂ
ਮਾਰੇ ਖੌਫ ਦੇ ਜਾਂਵਦੇ ਦੇਇ ਸਾਰੇ ਲਗੇ ਆਪਣਾ ਹੁਕਮ ਚਲਾਨ ਦੋਵੇਂ
ਖਤਰਾ ਕਿਸੇ ਦਾ ਦਿਲ ਤੇ ਰੱਖਯਾ ਨ ਓਵੇਂ ਕਰਨ ਜੇਹੜੀਗਲ ਚਾਹਨ ਦੋਵੇਂ
ਏਸ ਤਰ੍ਹਾਂ ਦੇ ਗੀਤ ਕਰਤਾਰ ਸਿੰਘਾ ਉਤੇ ਸੜਕ ਦੇ ਬੈਠੇ ਸੁਨਾਨ ਦੋਵੇ

ਗੀਤ

ਰਾਹੀਆ ਗੱਲ ਸਾਡੀ ਸੁਣ ਜਾਈਂ ॥ ਖਾਨੂੰ ਭੇੜੇ ਤਈਂ ਸੁਣਾਂਈਂ ॥

---

(ਪੰਥ ਪਰਕਾਸ਼ ਤੇ ਤਵਾਰੀਕ ਗੁਰੂ ਖਾਲਸਾ)

ਆਨਾ ਗੱਡਾ ਪੈਸਾ ਖੋਤਾ ॥ ਇਹ ਜ਼ਕਾਤ ਲੇਤ ਸਿੰਘ ਬੋਤਾ ॥
ਹੱਥ ਵਿਚ ਰਖੇ ਸੋਟਾ ਮੋਟਾ ॥ ਤੇਰਾ ਅੱਗਾ ਕਰਹੈ ਖੋਟਾ ॥
ਮੇਰਾ ਕਹੀਂ ਸੁਨੇਹਾ ਜਾਇ ॥ ਭਾਬੀ *ਖਾਨੋਂ ਨੂੰ ਸਮਝਾਇ ॥
ਤੇਰਾ ਯਾਰ ਸਿੰਘ ਜੋ ਬੋਤਾ ॥ ਤੈਨੂੰ ਰਿਹਾ ਉਡੀਕ ਖਲੋਤਾ ॥

ਲਾਹੌਰ ਸ਼ਕਾਇਤ ਪਹੁੰਚਣੀ

ਕਿੰਨਾ ਚਿਰ ਏਸੇ ਤਰਾਂ ਰਹੇ ਕਰਦੇ ਟਕੇ ਜੋਰ ਦੇ ਨਾਲ ਉਗਰਾਂਹਿ ਰਹੇ
ਖਬਰਾਂ ਵਿਚ ਲਾਹੌਰ ਦੇ ਜਾ ਹੋਈਆਂ ਸੁਝ ਸਿੰਘ ਹਠ ਸ਼ੋਰ ਮਚਾਇ ਰਹੇ
ਨੂਰਦੀਨ ਸਰਾਏਂ ਦੇ ਪਾਸ ਬੈਠੇ ਸ਼ਾਹੀ ਸੜਕ ਦੇ ਤਈਂ ਰੁਕਾਇ ਰਹੇ
ਦਿਨਦੀਵੀਂ ਓਥੇ ਧਾੜੇ ਮਾਰਦੇ ਨੇ ਆਉਂਦੇ ਜਾਂਦਿਆਂ ਨੂੰ ਲੁੱਟ ਖਾਇ ਰਹੇ
ਡਰ ਹਾਕਮਾਂ ਦਾ ਦਿਲ ਉਨ੍ਹਾਂ ਦੇ ਨ ਓਹ ਆਪਣਾ ਹੁਕਮ ਚਲਾਇ ਰਹੇ
ਬੇਖਤਰ ਹੋ ਕਰ ਕਰਤਾਰ ਸਿੰਘਾ ਆਉਂਦੇ ਜਾਂਦਿਆਂ ਤਈਂ ਡਰਾਇ ਰਹੇ

ਲਾਹੌਰ ਤੋਂ ਫੌਜ ਦੀ ਚੜ੍ਹਾਈ

ਸਤਾਰਾਂ ਸੌ ਛਿਆਨਵੇਂ ਸਾਲ ਹੈਸੀ ਸੂਬੇ ਸਖਤਾ ਹੁਕਮ ਸੁਣਾਯਾ ਏ
ਫੌਜਦਾਰ ਜਲਾਲ ਦੀਨ ਸੱਦ ਕਰ ਕੇ ਸਾਰਾ ਓਸ ਨੂੰ ਹਾਲ ਬਤਾਯਾ ਏ
ਨੂਰਦੀਨ ਸਰਾਂ ਦੇ ਪਾਸ ਸਿੰਘਾਂ ਫ਼ੇਰ ਹੈ ਖਰੂਦ ਮਚਾਯਾ ਏ
ਦੋ ਚਾਰ ਓਥੇ ਸਿੰਘ ਸੁਣੀਂਦੇ ਨੇ ਓਹਨਾਂ ਰਸਤਾ ਰੋਕ ਰਖਾਯਾ ਏ
ਨਾਲ ਚੋਣਵਾਂ ਸੌ ਜਵਾਨ ਦੇਕੇ ਫੌਜਦਾਰ ਦੇ ਤਈਂ ਚੜ੍ਹਾਯਾ ਏ
'ਜਾਉ ਬੰਨ੍ਹ ਲਿਆਉ' ਕਰਤਾਰ ਸਿੰਘਾ ਫੌਜ ਲੈ ਜਲਾਲ ਦੀਨ ਧਾਯਾ ਏ

ਘੇਰਾ

ਮਾਰੋ ਮਾਰ ਕਰਦਾ ਫੌਜਦਾਰ ਚੜ੍ਹਿਆ ਦੋਂਹ ਸਿੰਘਾਂ ਤੇ ਸੌ ਜਵਾਨ ਲੈ ਕੇ
ਸੂਹੇ ਖਬਰ ਦਿਤੀ ਬੈਠੇ ਸਿੰਘ ਔਹ ਨੇ ਘੇਰਾਘੱਤਯਾ ਖਾਸ ਨਿਸ਼ਾਨ ਲੈ ਕੇ
ਸੌ ਗਿੱਦੜ ਨੇ ਘੇਰਾ ਪਾਇਲਿਆ ਦੋਂਹ ਸਿੰਘਾਂ ਤਈਂ ਦਰਮਿਆਨ ਲੈ ਕੇ
ਵੇਖੋ ਵੱਡੀ ਦਲੇਰੀ ਇਹ ਹਾਕਮਾਂ ਦੀ ਕਿਆ ਕਰਨ ਹਕੂਮਤਾਂਤਾਨ ਲੈ ਕੇ
ਫੌਜਦਾਰ ਵਧਿਆ ਅਗਾਂ ਵਲ ਸਿੰਘਾਂ ਨਾਲ ਚੋਣਵੇਂ ਚਗੇ ਪਠਾਨ ਲੈ ਕੇ
ਬੋਤਾ ਸਿੰਘ ਨੇ ਡਿੱਠਾ ਕਰਤਾਰਸਿੰਘਾ ਫੌਜ ਆ ਗਏ ਮੁਸਲਮਾਨ ਲੈ ਕੇ

ਬੋਤਾ ਸਿੰਘ ਨੇ ਗਰਜਾ ਸਿੰਘ ਨੂੰ ਕਹਿਣਾ

ਬੋਤਾਸਿੰਘ ਕਹਿਆਗਰਜਾਸਿੰਘ ਤਾਈਂ ਭਾਈ ਉੱਠਸ਼ਹੀਦੀਆਂਪਾ ਲਹੀਏ

---

*ਖਾਨੋਂ ਨਵਾਬ ਜ਼ਿਕਰੀਆ ਖਾਂ ਦੀ ਭੈਣ ਤੇ ਫਰਜ਼ੁਲਾ ਖਾਂ ਦੀ ਇਸ਼ਤਰੀ ਸ਼ੀ।

ਘੇਰਾ ਵੈਰੀਆਂ ਨੇ ਆਣ ਘਤਿਆ ਏ ਕਰ ਹੌਂਸਲਾ ਹਥ ਦਿਖਾ ਲਈਏ
ਜਿਸ ਸਮੇਂ ਦੇ ਤਈਂ ਉਡੀਕਦੇ ਸਾਂ ਆ ਗਿਆ ਉਹ ਸਫਲ ਕਰਾ ਲਈਏ
ਅਸੀਂ ਨਾਲ ਸ਼ਹੀਦਾਂ ਦੇ ਚਲ ਰਲੀਏ ਜ਼ਾਲਮਜ਼ੁਲਮਦੇ ਸਣੇ ਖਪਾ ਲਈਏ
ਮਨੀਸਿੰਘ ਦਾ ਚਲ ਦੀਦਾਰ ਕਰੀਏ ਜੌਹਰ ਤੇਗ ਦੇ ਦਸ ਦਿਖਾ ਲਈਏ
ਸਿੰਘ ਇਕ ਭੀ ਜੀਊਂਦਾ ਜਦ ਤੋੜੀ ਕਰੇ ਟਾਕਰਾ ਜ਼ੁਲਮ ਜਤਾ ਲਈਏ
ਗੀਦੀ ਬਣਕੇ ਮਰਨਾ ਨਹੀਂ ਚੰਗਾ ਸਿੰਘ ਬਣਕੇ ਵੈਰੀਆਂ ਘਾ ਲਈਏ
ਸਿੰਘ ਨਾਸ ਨ ਹੋਣ ਕਰਤਾਰ ਸਿੰਘਾ ਨਾਸ ਜ਼ੁਲਮ ਹੋਣ ਲਖਾ ਲਈਏ

ਦੋਹਾਂ ਨੇ ਮੈਦਾਨ ਜੰਗ ਵਿਚ ਆਉਣਾ

ਦੋਵੇਂ ਸਿੰਘ ਮੈਦਾਨ ਦੇ ਵਿਚ ਨਿਕਲੇ ਭੁਖੇ ਸ਼ੇਰ ਉਤੇ ਜਿਵੇਂ ਮਾਰ ਆਏ
ਮੁਛੀਂ ਤਾ ਦੇਂਦੇ ਅੱਖੀਂ ਖੂਨ ਭਰਿਆ ਜਿਵੇਂ ਚਿਤਰੇ ਵੇਖ ਸ਼ਕਾਰ ਆਏ
ਹੱਥਾਂ ਵਿਚ ਤੇਗਾਂ ਚਿਹਰੀਂ ਚੜ੍ਹੀ ਲਾਲੀ ਖੌਫ ਮੌਤ ਦਾ ਮਨੋਂ ਵਸਾਰ ਆਏ
ਦੋਵੇਂ ਲਾੜ੍ਹੀ ਅਜ਼ਾਦੀ ਵਿਆਹੁਣ ਖਾਤਰ ਘੋੜੀ ਮੌਤ ਦੀ ਹੋ ਅਸਵਾਰ ਆਏ
ਵਿਚ ਦਿਲਾਂ ਦੇ ਚਾਉ ਸ਼ਹੀਦੀਆਂ ਦਾ ਨਵੀਂ ਉਮਰ ਭਰੇ ਬਲਕਾਰ ਆਏ
ਖੌਰੂ ਪਾਂਵਦੇ ਦੋਵੇਂ ਕਰਤਾਰ ਸਿੰਘਾ ਫੌਜਦਾਰ ਸ਼ਾਹੀ ਲਲਕਾਰ ਆਏ

ਜਲਾਲ ਦੀਨ

ਘੋੜਾ ਛੇੜਕੇ ਵਧ ਜਲਾਲ ਦੀਂ ਨੇ ਕਹਿਆ, ਕੁਝ ਤਾਂ ਕਰੋ ਵਿਚਾਰ ਸਿੰਘੋ
ਤੁਸੀਂ ਦੋ, ਓਹ ਭੀ ਮਾਰੇ ਭੁਖਾਂ ਦੇ ਓ ਮੇਰੇ ਨਾਲ ਹੈ ਸੌ ਅਸਵਾਰ ਸਿੰਘੋ
ਕੀਹ ਕਰ ਸਕੋ ਜ਼ਰਾ ਸੋਚ ਕਰਨੀ ਐਵੇਂ ਮਰੋਗੇ, ਹੋਇ ਖੁਵਾਰ ਸਿੰਘੋ
ਨਿਕਲ ਜਾਓ ਸਰਾਂ ਨੂੰ ਛੱਡ ਕਰਕੇ ਮਲੋ ਤੁਸੀਂ ਭੀ ਜਾਇਕੇ ਬਾਰ ਸਿੰਘੋ
ਮੈਨੂੰ ਸ਼ਰਮ ਆਵੇ ਲੜਾਂ ਨਾਲ ਤੁਹਾਡੇ ਮੈਂ ਭੀ ਮਰਦ ਹਾਂ ਨਹੀਂ ਮੁਰਦਾਰ ਸਿੰਘੋ
ਜਾਓ ਜਾਨ ਬਚਾਕੇ ਨਿਕਲ ਜਾਵੋ ਹਥੋਂ ਛੱਡ ਦੇਵੋ ਹਥਿਆਰ ਸਿੰਘੋ
ਤੁਸੀਂ ਦੋ ਤੇ ਅਸੀਂ ਹਾਂ ਸੌ ਸਮਝੋ ਸ਼ਰਮ ਆਂਵਦੀ ਕਰਾਂ ਜੇ ਵਾਰ ਸਿੰਘੋ
ਬਖਸ਼ਾਂ ਜਾਨ ਤੁਹਾਡੀ ਕਰਤਾਰਸਿੰਘਾ ਤੁਹਾਡੇ ਹੌਸਲੇ ਤੋਂ ਬਲਿਹਾਰ ਸਿੰਘੋ

ਬੋਤਾ ਸਿੰਘ

ਰਣੋਂ ਭੱਜਣਾ ਕੰਮ ਨਹੀਂ ਸੂਰਮੇ ਦਾ ਗੀਦੀ ਭੱਜਕੇ ਜਾਨ ਬਚਾਨ ਖਾਨਾ
ਗਾਜ਼ੀ ਚੜ੍ਹਕੇ ਵਿਚ ਮੈਦਾਨ ਲੜਦੇ ਪਾਜੀ ਡਰਕੇ ਮੂੰਹ ਛੁਪਾਨ ਖਾਨਾ
ਸਿੰਘ ਮੌਤ ਤੋਂ ਡਰਕੇ ਪਿਛਾਂਹ ਭਜੇ ਓਹਨੂੰ ਲਾਨ੍ਹਤਾਂ ਦੇਇ ਜਹਾਨ ਖਾਨਾ
ਮੈਂ ਜੋ ਮੌਤ ਤੋਂ ਡਰਦਾ ਦੌੜ ਜਾਵਾਂ ਮੈਨੂੰ ਆਖਣਾ ਕਿਸ ਜਵਾਨ ਖਾਨਾ

ਦੁਧ ਸ਼ੇਰਨੀ ਦਾ ਪੀਤਾ ਕਰਾਂ ਸਫਲਾ ਹਥ ਦਸਕੇ ਵਿਚ ਮੈਦਾਨ ਖਾਨਾ
ਤੇਰੇ ਸਾਹਮਣੇ ਹੋ ਸ਼ਹੀਦ ਜਾਣਾ ਤੇਰੀ ਫੌਜ ਦੇ ਲਾਹਕੇ ਘਾਨ ਖਾਨਾ
ਅਸਾਂ ਮੌਤ ਦੈ ਨਾਲ ਪਿਆਰ ਪਾਇਆ ਹੋਣਾ ਧਰਮਉਤੇ ਕੁਰਬਾਨ ਖਾਨਾ
ਖੰਘਤਾਪ ਦੀ ਮੌਤ ਹੈਪਾਜ਼ੀਆਂ ਦੀ ਮਰਦ ਮੌਤ ਮੈਦਾਨ ਦੀ ਚਾਹਨ ਖਾਨਾ
ਸਾਨੂੰ ਅਮਰਕੀਤਾਦ ਸਵੇਂ ਪਾਤਸ਼ਾਹਨੇ ਮਰਕੇਲੱਭਦਾ ਅਸਲੀਥਾਨ ਖਾਨਾ
ਜੇ ਤੂੰ ਮਰਦ ਮੈਦਾਨ ਕਰਤਾਰਸਿੰਘਾ ਸਾਡੇ ਨਾਲ ਕਰਇਕ ਜ਼ਬਾਨ ਖਾਨਾ

ਤਥਾ

ਤੁਹਾਡੀ ਗਿਣਤੀ ਸੌ ਤੇ ਦੋ ਅਸੀਂ ਸਾਡੇ ਨਾਲ ਇਕਰਾਰ ਕਰਾਏਂ ਜੇਕਰ
ਪੰਜਪੰਜ ਕਰ ਦਿਹ ਇਕਇਕ ਸਾਹਵੇਂ ਜੌਹਰ ਸਾਡੇ ਤੂੰ ਵੇਖਣੇ ਚਾਹੇਂ ਜੇਕਰ
ਸਿਰਫ ਤੇਗ ਤੇ ਢਾਲ ਦੇ ਵਿਚ ਹਥਾਂ ਫੌਜ ਆਪਣੀ ਤਈਂ ਲੜਾਏਂ ਜੇਕਰ
ਅੰਮ੍ਰਿਤ ਛਕੇ ਦੇ ਦਸੀਏ ਜੌਹਰ ਅਸੀਂ ਇਹ ਧਰਮ ਤੂੰ ਖਾਨਾ ਕਮਾਏਂ ਜੇਕਰ
ਡਰ ਫੇਰ ਭੀ ਅਸਾਂ ਨਹੀਂ ਭਜ ਜਾਣਾ ਇਕੋ ਵਾਰ ਹੀ ਸਾਰੇ ਝੁਕਾਏਂ ਜੇਕਰ
ਜ਼ਰਾ ਵੇਖ ਲੈ ਹਥ ਕਰਤਾਰ ਸਿੰਘਾ ਕਾਹਲਾ ਝੱਬਦੇ ਪੈ ਨ ਜਾਏਂ ਜੇਕਰ

ਸਿੰਘਾਂ ਦੀ ਬਹਾਦਰੀ

ਕੀਤੀ ਗਲ ਪਸੰਦ ਜਲਾਲ ਦੀ ਨੇ ਹੁਕਮ ਪਾਕੇ ਦਸ ਜਵਾਨ ਨਿਕਲੇ
ਦੋਵੇਂ ਸਿੰਘ ਅਗੋਂ ਲਲਕਾਰ ਆਏ ਤੇਗਾਂ ਸੂਤਕੇ ਵਿਚ ਮੈਦਾਨ ਨਿਕਲੇ
ਹਾਥੀ ਦਸ ਮੁਕਾਬਲੇ ਦੋਂਹ ਸ਼ੇਰਾਂ ਰੱਖ ਹੌਂਸਲਾ ਜ਼ੋਰ ਅਜਮਾਨ ਨਿਕਲੇ
ਤੇਗਾਂਖੜਕਪਈਆਂਦੋਹੀਂਪਾਸਿਆਂ ਥੀਂ ਸੌ ਚੀਖੇਡਨੇਨੂੰਪਹਿਲਵਾਨ ਨਿਕਲੇ
ਮੁਸਲਮਾਨ ਚੰਗੇ ਦਿਲ ਚਲੇ ਹੈਸਨ ਅਗੋਂ ਸਿੰਘ ਭੀ ਬੜੇ ਬਲਵਾਨ ਨਿਕਲੇ
ਚੰਗੇ ਤੇਗ ਦੇ ਹਥ ਦਿਖਾਇਓ ਨੇ ਭਾਰੇ ਕਸਬੀ ਚਤਰ ਸੁਜਾਨ ਨਿਕਲੇ
ਦਸੇ ਛਾਂਗ ਲਏ ਪਲਾਂ ਵਿਚ ਫੜਕੇ ਗੁਸਾ ਖਾ ਦਸ ਹੋਰ ਪਠਾਨ ਨਿਕਲੇ
ਓਹਭੀਮਾਰਲਏ ਕਰਤਾਰਸਿੰਘਾ ਬਾਕੀ ਡਰਦਿਆਂ ਦੀ ਪਈ ਜਾਨ ਨਿਕਲੇ

ਵਾਕ ਕਵੀ

ਦੋਂਹ ਸਿੰਘਾਂ ਨੇ ਵੀਹ ਪਠਾਨ ਮਾਰੇ ਵੇਖ ਹੌਂਸਲੇ ਸਭ ਦੇ ਹਾਰਦੇ ਨੇ
ਅਗੂੰ ਫੇਰ ਭੀ ਕੋਈ ਨਾ ਨਿਕਲਦਾ ਜੀ ਇਕ ਦੂਸਰੇ ਤਈਂ ਵੰਗਾਰਦੇ ਨੇ
ਸਿੰਘ ਮੌਤ ਦਾ ਧਰ ਸਰੂਪ ਖੜੇ ਸੇਰਾਂ ਵਾਂਗ ਪਏ ਲਾਲੀਆਂ ਤਾੜਦੇ ਨੇ
ਭੁਖੇ ਵਲ ਸ਼ਿਕਾਰ ਦੇ ਤੱਕ ਰਹੇ ਤਾ ਮੁਛਹਿਰਿਆਂ ਤੇ ਦੋਵੇਂ ਚਾੜ੍ਹਦੇ ਨੇ
ਖੜੇ ਮੌਤ ਨੂੰ ਜੱਫੀਆਂ ਪਾ ਦੋਵੇਂ ਮੋਹ ਜੱਗ ਦੇ ਸਭ ਵਿਸਾਰਦੇ ਨੇ

ਫੌਜਦਾਰ ਪਠਾਣਾਂ ਨੂੰ ਆਖ ਰਿਹਾ ਵੇਖੋ ਸਿੰਘ ਪਏ ਲਲਕਾਰਦੇ ਨੇ
ਓਹ ਦੋ ਤੁਸੀਂ ਦਸ ਦਸ ਜਾਂਦੇ ਭੇਡਾਂ ਵਾਂਗ ਅਗੋਂ ਫੜ ਮਾਰਦੇ ਨੇ
ਨਿਕਲੇ ਕੋਈ ਨ ਅਗੂਾਂ ਕਰਤਾਰ ਸਿੰਘਾ ਸਾਰੇ ਮੌਤ ਪਾਸੋਂ ਖੌਫ ਧਾਰਦੇ ਨੇ

ਬੋਤਾ ਸਿੰਘ ਹੋਰਾਂ ਦੀ ਸ਼ਹੀਦੀ

ਸਿੰਘਾਂ ਸਾਹਮਣੇ ਕੋਈਜਾਂ ਨਿਕਲਿਆ ਨ ਫ਼ੌਜਦਾਰ ਨੇ ਹੱਲਾ ਕਰਾਇ ਦਿੱਤਾ
ਅਗੋ ਸਿੰਘਾਂ ਭੀ ਨਹੀਂ ਹਥਯਾਰ ਸੁਟੇ ਜੰਗ ਹੋ ਬੇਖਤਰ ਮਚਾਇ ਦਿੱਤਾ
ਅਗੇ ਅੱਸੀਆਂ ਦੋਂਹ ਦਾ ਪੋਸ਼ ਕੀ ਸੀ ਕਰ ਹੌਂਸਲਾ ਭਾਰਾ ਦਿਖਾਇ ਦਿੱਤਾ
ਪਿੱਠਾਂ ਜੋੜ ਲਈਆਂ ਦੋ ਯੋਧਿਆਂ ਨੇ ਜੋ ਆਯਾ ਅਗਾਂਹ, ਵਿਛਾਇ ਦਿੱਤਾ
ਬਾਜਾਂ ਵਾਂਗ ਰਹੇ ਝੁਟ ਕਹਦੇ ਜੀ ਮਾਰ ਕਈਆਂ ਨੂੰ ਪਾਰ ਬੁਲਾਇ ਦਿੱਤਾ
ਅੰਤ ਛਾਨਣੀ ਹੋ ਸਰੀਰ ਡਿਗੇ ਬਚਨ ਆਪਣਾ ਤੋੜ ਨਿਬਾਹਿ ਦਿੱਤਾ
ਪਾ ਲਈਆਂ ਸ਼ਹੀਦੀਆਂ ਯੋਧਿਆਂ ਨੇ ਡੰਕਾ ਜੱਸ ਦਾ ਜੱਗ ਵਜਾਇ ਦਿੱਤਾ
ਜੀਊਂਦੇ ਫੜੇ ਨ ਗਏ ਕਰਤਾਰਸਿੰਘਾ ਤੀਹਾਂਚਾਲ੍ਹੀਆਂਤਈਂ ਖਪਾਇ ਦਿੱਤਾ

ਵਾਕ ਕਵੀ

ਦੇਸਵਿਚ ਲੁਕੇ ਛਿਪੇ ਸਿੰਘਰਹਿ ਗਏ ਬੈਠੇ ਮਾਲਵੇ ਦੇ ਵਲ ਜਾਇ ਬਹੁਤੇ
ਕਹਿਰਵਰਤਿਆ ਕ੍ਰਿਤੀਆਂ ਸਿੰਘਾਂਉਤੇ ਗਸ਼ਤੀਫੌਜਨੇ ਮਾਰ ਖਪਾਇ ਬਹੁਤੇ
ਚੁਗਲਾਂ ਪਾਪੀਆਂ ਮੁਖਬਰਾਂ ਕੋੜ੍ਹੀਆਂ ਨੇ ਬੇਦੋਸ਼ ਹੀ ਸਿੰਘ ਫੜਾਇ ਬਹੁਤੇ
ਜਿਹੜੇ ਗਏ ਲਾਹੌਰ ਕਰਤਾਰ ਸਿੰਘਾ ਸੂਬੇ ਦੇਕੇ ਦੁਖ ਮਰਵਾਇ ਬਹੁਤੇ

## ਸ਼ਹੀਦ ਤਾਰੂ ਸਿੰਘ ਜੀ

ਪੂਲਾ ਪਿੰਡ ਮਸ਼ਹੂਰ ਹੈ ਵਿਚ ਮਾਝੇ ਤਾਰੂ ਸਿੰਘ ਚੰਗਾ ਜ਼ਿਮੀਂਦਾਰ ਸੀ ਜੀ
ਨੇਕਬਖਤ ਵਡਾ ਸਿਖੀਸਿਦਕ ਵਾਲਾਭਗਤੀ ਨਾਮਦੇਮਾਲ ਪਿਆਰ ਸੀ ਜੀ
ਸੁੰਦਰ ਸੋਹਣਾ ਰੂਪ ਸਰੂਪ ਬਾਂਕਾ ਵੱਡਾ ਹਠੀ ਦਲੇਰ ਅਪਾਰ ਸੀ ਜੀ
ਸਾਧ ਸੰਤ ਦੀ ਕਰਦਾ ਨਿੱਤ ਸੇਵਾ ਸ਼ੁਭ ਗੁਣਾਂ ਦਾ ਪੂਰਾ ਭੰਡਾਰ ਸੀ ਜੀ
ਮਿੱਠਾ ਬੋਲਦਾ ਤੇਗ ਦਾ ਮਰਦਸੂਰਾ ਵੱਡਾ ਧੀਰਜੀ ਤੇ ਮਿਲਣਸਾਰ ਸੀ ਜੀ
ਸਾਦਾ ਖਾਂਵਦਾਂ ਪਹਿਨਦਾ ਸਦਾ ਸਾਦਾ ਰਾਜ ਯੋਗ ਕਮਾਵਣੇਹਾਰ ਸੀ ਜੀ
ਰਹਿਤ ਬਹਿਤ ਤੇ ਕਹਿਤ ਦਾ ਸੀਪੂਰਾ ਵੱਡਾ ਸਤਿਸੰਗੀ ਜਤੀ ਭਾਰ ਸੀ ਜੀ
ਵਿਚ ਪਿੰਡ ਦੇ ਇਜ਼ਤ ਮਾਣਵਾਲਾ ਮਾਲਕਜ਼ਿਮੀਂ ਆਹਲਾਨੰਬ੍ਰਦਾਰ ਸੀ ਜੀ
ਦੀਨਦੁਖੀਆਂ ਦੀ ਰਾਖੀ ਸਦਾ ਕਰਦਾਸਖੀਮਰਦ ਤੇਚੰਗਾ ਦਾਤਾਰ ਸੀ ਜੀ

ਕਰਦਾ ਖੇਤੀ ਦਾ ਕੰਮ ਕਰਤਾਰ ਸਿੰਘਾ ਛੇੜ ਢੋ ਦੀ ਮੂਲ ਨ ਸਾਰ ਸੀ ਜੀ

[ਭਾਈ] ਤਾਰੂ ਸਿੰਘ ਜੀ ਦਾ ਪਰਵਾਰ

ਸਤਾਰਾਂ ਸੌ ਪੰਛੱਤ੍ਰ ਹਾੜ ਪੂੰਨਯਾਂ ਤਾਰੂ ਸਿੰਘ ਪੈਦਾ ਵਿਚ ਸੰਸਾਰ ਹੋਇਆ
ਪੂਲੇ ਪਿੰਡ ਦੇ ਵਿਚ ਇਹ ਚੰਦ ਚੜ੍ਹਯਾਮਾਝੇ ਸਾਰੇ ਅੰਦ੍ਰਚਮਕਾਰ ਹੋਇਆ
ਤਾਰੂਸਿੰਘ ਨਾਲੋਂ ਇਕਭੈਣ ਛੋਟੀ ਵਡਾਭੈਣਾਂਭਰਾਵਾਂ ਦਾਚਪਿਆਰ ਹੋਇਆ
ਛੋਟੇ ਹੁੰਦਿਆਂ ਸਿਰਤੋਂ ਬਾਪ ਮੋਯਾ ਭਾਣਾ ਆਨਕੇ ਇਹ ਕਰਤਾਰ ਹੋਇਆ
ਤਾਰੂ ਸਿੰਘ ਨੂੰ ਨਾਨਕੇ ਲੈ ਗਏ ਸੀ ਪਾਸ ਮਾਮਿਆਂ ਦੇ ਹੁਸ਼ਿਆਰ ਹੋਇਆ
ਨੌ ਦਸ ਬਰਸਾਂ ਓਸੇ ਥਾਂ ਕਟੇ ਸੋਹਣਾ ਗਭਰੂ ਤੇ ਖਬਰਦਾਰ ਹੋਇਆ
ਛੱਡ ਨਾਨਕੇ ਆਪਣੇਪਿੰਡਆਯਾ ਸਾਂਭ ਮਾਲਕੀ ਤੇ †ਨੰਬਰਦਾਰ ਹੋਇਆ
ਬੈਂਕੇ ਪਿੰਡ ਵਿਆਹ ਹੋਗਿਆ ਝਬਦੇ ਬੂਟਾ ਫਲਯਾ ਨ ਗੜੇਮਾਰ ਹੋਇਆ
ਨੇਕਬਖਤ ਓਹ ਸਿੰਘਣੀਗੁਜ਼ਰਗਈ ਬੱਚਾਕੋਈਨਹੀਂਸੀ ਪੈਦਾਵਾਰ ਹੋਇਆ
ਛੋਟੀ ਭੈਣ ਜਿਧਾ ਹੈਸੀਨਾਮ ਤਾਰੋ *ਕੱਲੇਓਸਦਾ ਵਿਆਹਵਿਚਾਰ ਹੋਇਆ
ਓਹ ਭੀ ਝੱਬਦੇ ਹੀ ਰੰਡੀਹੋਇ ਬੈਠੀ ਅਗੋਂ ਬਸ ਵਧਣੋਂ ਪਰਵਾਰ ਹੋਇਆ
ਬਹੁਤਾ ਭੈਣ, ਭਰਾ ਦੇ ਪਾਸ ਰਹਿੰਦੀ ਸਤਿਸੰਗ ਪ੍ਰੇਮ ਵਿਹਾਰ ਹੋਇਆ
ਦੋਵੇਂ ਭੈਣ ਭਰਾਉ ਤੇ ਮਾਤ ਬੁੱਢੀ ਡੇਰਾ ਰਿਖੀਆਂ ਵਾਲਾ ਸ਼ੁਮਾਰ ਹੋਇਆ
ਤਾਰੂਸਿੰਘ ਜੁਵਾਨ ਕਰਤਾਰ ਸਿੰਘਾ ਬਰਸਾਂ ਪੰਝੀਆ ਦਾ ਹੋਣਹਾਰ ਹੋਇਆ

ਭਾਈ ਤਾਰੂ ਸਿੰਘ ਦਾ ਡੇਰਾ

ਤਾਰੂਸਿੰਘਨੂੰਬਾਣੀਦਾਅਮਲਹੈਸੀ ਅੱਠੇ ਪਹਿਰਸਤਿਗੁਰਾਂ ਦਾਧਿਆਨ ਕਰਦਾ
ਛੇੜੇ ਝਾਂਜਿਆਂ ਨੂੰ ਗਲ ਪਾਂਵਦਾ ਨ ਮਸਤ ਹੋਕੇ ਭਗਤ ਭਗਵਾਨ ਕਰਦਾ
ਪਿੰਡੋਂ ਬਾਹਰ ਕੁਟੀਆ ਪਾਈ ਵਿਚਖੇਤਾਂ ਖੇਤੀਕਰ ਓਥੇ ਗੁਜ਼ਰਾਨ ਕਰਦਾ
ਦੇਂਦਾ ਕਾਰ ਵਿਗਾਰ ਸਰਕਾਰ ਦੀ ਭੀ ਪਰ ਕਿਸੇਦਾ ਨਹਿੰ ਨੁਕਸਾਨ ਕਰਦਾ
ਅਠੇ ਪਹਿਰ ਲੰਗਰ ਓਥੇ ਲਾਈ ਰੱਖੇ ਆਏਗਏ ਦੀ ਸੇਵਾ ਪਛਾਨ ਕਰਦਾ
ਮੁਸਲਮਾਨ ਹਿੰਦੂ ਕੋਈ ਚਲਾ ਜਾਵੇ ਆਦਰਸਭਦਾ ਮਿੱਠੀ ਜ਼ਬਾਨ ਕਰਦਾ
ਸਿੰਘ ਆਂਵਦੇ ਜਾਂਵਦੇ ਰਹਿਣ ਓਥੇ ਜਿਨੀਂ ਪੁਜਦੀ ਮਦਦ ਮਹਾਨ ਕਰਦਾ
ਕਰਦਾ ਪੰਥਦਾ ਹਿਤ ਕਰਤਾਰਸਿੰਘਾ ਜੰਗੀ ਜਥਿਆਂ ਮੇਲ ਮਿਲਾਨ ਕਰਦਾ

---

†ਤਾਰੂ ਸਿੰਘ ਦਾ ਬਾਪ ਪਹਿਲਾਂ ਨੰਬਰਦਾਰ ਸੀ
*ਤਰਨ ਤਾਰਨ ਦੇ ਪਰਗਨੇ ਵਿਚ ਇਕ ਪਿੰਡ ਹੈ।

ਭਾਈ ਤਾਰੂ ਸਿੰਘ ਜੀ ਦੀ ਉਪਕਾਰ ਵਾਲੀ ਬਿਰਤੀ

ਤਾਰੂ ਸਿੰਘ ਜੀ ਸੰਤ ਸੁਭਾ ਹੈਸਨ ਲੋਕ ਮਾਣ ਕਰਦੇ ਸਾਰੇ ਭਾ ਕਰਕੇ
ਭਾਵੇਂ ਜ਼ੁਲਮ ਦਾ ਸ਼ੌਹ ਭੀ ਵੱਗ ਰਿਹਾ ਬਚੇ ਭਾਈ ਜੀ ਮਿਠੇ ਸੁਭਾ ਕਰਕੇ
ਮੁਸਲਮਾਨ ਹਿੰਦੂ ਸਭਦਾਕਰਨ ਆਦਰ ਪੱਲਾ ਬੁਲਦਾ ਨ ਕੋਈਜਾ ਕਰਕੇ
ਠਾਣੇਦਾਰ ਪੱਟੀ ਵਾਲਾ ਇਕ ਵਾਰੀ ਓਧਰ ਆਂਵਦਾ ਫ਼ੌਜ ਚੜ੍ਹਾ ਕਰਕੇ
ਧੀ ਮਾਛੀਆਂ ਦੀ ਕੁਵਾਰੀ ਬਾਹਰ ਨਿਕਲੀ ਲੈਗਿਆ ਜ਼ਾਲਮ ਪਕੜਾ ਕਰਕੇ
ਤਾਰੂਸਿੰਘ ਕੁਝਸਿੰਘਾਂ ਨੂੰ ਖਬਰ ਕੀਤੀ ਪਿਛੇ ਪਏ ਉਹ ਵਾਗਾਂ ਉਠਾਂ ਕਰਕੇ
ਓਹਦਾ ਬਾਪ ਰਹੀਮਾਂ ਗਰੀਬ ਹੈਸੀ ਰੋਯਾ ਭਾਈ ਜੀ ਦੇ ਪਾਸ ਆ ਕਰਕੇ
ਲੜਕੀ ਪੱਟੀਓਂ ਉਰੇ ਹੀ ਖੋਹ ਆਂਦੀ ਤੇਗਾਂ ਖਾਲਸੇ ਨੇ ਖੜਕਾ ਕਰਕੇ
ਸਾਰੇ ਲੋਕ ਬੜੇ ਖੁਸ਼ੀ ਹੋਇ ਗਏ ਲਗੇ ਸਿਫਤਾਂ ਕਰਨ ਸੁਣਾ ਕਰਕੇ
ਹਾਕਮ ਪੱਟੀ ਦੇ ਤਈਂ ਕਰਤਾਰ ਸਿੰਘਾ ਸਿੰਘ ਰੜਕਯਾ ਦੁਖ ਵਧਾ ਕਰਕੇ

ਭਾਈ ਤਾਰੂ ਸਿੰਘ ਜੀ ਉਤੇ ਮੁਖਬਰੀ ਕਰਨ ਦੀ ਗੋਂਦ

ਠਾਣੇਦਾਰ ਪੱਟੀ ਦੇ ਨੂੰ ਦੁਖ ਹੈਸੀ ਤਾਰੂ ਸਿੰਘ ਨੂੰ ਫੜ ਮਰਵਾਇਆ ਜਾਵੇ
ਮੇਰੇ ਮੂੰਹੋਂ ਸ਼ਿਕਾਰ ਇਸ ਖੋਹਖੜਯਾ ਮਜ਼ਾਏਸਨੂੰ ਇਹਦਾਚਖਾਇਆ ਜਾਵੇ
ਕੀਤੀ ਨਾਲਸਲਾਹ ਜੰਡਿਆਲੀਏ ਦੇ ਤਾਰੂਸਿੰਘਦੇਤਈਂਫੜਾਇਆ ਜਾਵੇ
ਉਹ ਨਿਰੰਜਨੀ ਹਰਮੁਖ ਦਾਸ ਹੈਸੀ ਦੋਖੀਪੰਥਦਾ ਵਡਾ ਜਤਾਇਆ ਜਾਵੇ
ਦੋਹਾਂ ਭੇੜਿਆਂ ਬੈਠਕੇ ਗੋਂਦ ਗੁੰਦੀ ਕੋਈਜੁਰਮ ਇਹਦੇਮਥੇ ਲਾਇਆ ਜਾਵੇ
ਹਰਮੁਖਦਾਸਕਹਯਾਇਹਤਾਂਗਲਸਹਿਜੇਇਹਨੂੰਕੱਲ੍ਹਹੀਪਾਰਬੁਲਾਇਆਜਾਵੇ
ਮੱਸਾਂ ਏਸੇ ਨੇ ਹੀ ਮਰਵਾਯਾ ਏ ਇਹ ਸੂਬੇ ਤਾਈਂ ਸਮਝਾਇਆ ਜਾਵੇ
ਇਹਦੇ ਪਾਸ ਡਾਕੂਸਿੰਘ ਰਹਿਣਆਕੇ ਸ਼ੱਕਇਹ ਸੂਬੇਕੰਨੀਂ ਪਾਇਆ ਜਾਵੇ
ਆਯਾ ਹੱਥ ਸ਼ਿਕਾਰ ਨ ਛੱਡੀਏ ਜੀ ਮੁਖਬਰੀ ਦੇ ਤਈਂ ਜਤਾਇਆ ਜਾਵੇ
ਲਾਨ੍ਹਤ ਖੱਟ ਲਈਏ ਕਰਤਾਰਸਿੰਘਾ ਕਾਲਾ ਮੂੰਹਜਹਾਨ ਕਰਾਇਆ ਜਾਵੇ

†ਹਰਮੁਖ ਦਾਸਨੇ ਲਾਹੌਰ ਚੁਗਲੀ ਕਰਨੀ

ਪਾਪੀ ਚੁਗਲ ਵੱਡਾ ਭਾਰਾ ਦੇਸ ਘਾਤੀ ਜਾ ਪਹੁੰਚਿਆ ਵਿਚ ਦਰਬਾਰ ਸੂਬੇ
ਨਿਊਂਕੇ ਅਰਜ਼ ਕਰਦਾ ਹਿਰਦੇ ਵੈਰਧਰਦਾ ਗਲਦਮਦਾਮੇਂ ਕਰੀਂਸਾਰ ਸੂਬੇ
ਜ਼ਾਲਮ ਸਿੰਘ ਮੁਕਾਇ ਤੂੰ ਦੇਸ ਵਿਚੋਂ ਖੁਸ਼ ਤੇਰੇ ਉਤੇ ਨਰਨਾਰ ਸੂਬੇ
ਰਹਿਣ ਜੰਗਲਾਂ ਵਿਚ ਉਹ ਦੁਖੀ ਸਾਰੇ ਹੋ ਪਿੰਡਾਂ ਦਾ ਗਿਆਛੁਟਕਾਰ ਸੂਬੇ

†ਜੰਡਿਆਲੇ ਦਾ ਚੰਡਾਲ ਸੀ

ਤੇਰਾਹੁਕਮਹੈ 'ਮਾਰਿਆਜਾਇਗਾਓਹ' ਜਿਹੜਾਸਿੰਘਾਂਦਾਹੋਇਮਦਦਗਾਰ ਸੂਬੇ
ਰੱਖੇ ਸਿੰਘਾਂ ਦੇ ਨਾਲ ਨਾ ਮੇਲ ਕੋਈ ਜਿਹੜਾ ਰੱਖੇ ਵੈਰੀ ਸਰਕਾਰ ਸੂਬੇ
ਪੂਲੇ ਪਿੰਡ ਅੰਦਰ ਇਕਸਿੰਘ ਰਹਿੰਦਾ ਹੈ ਉਹ ਖਾਸ ਤੇਰਾ ਨੰਬਰਦਾਰ ਸੂਬੇ
ਸਿੰਘਾਂ ਨਾਲ ਓਹ ਮੇਲ ਮਿਲਾਪ ਰਖੇ ਦੇਂਦਾ ਭੇਦ ਰਹਿੰਦਾ ਬੁਰਯਾਰ ਸੂਬੇ
ਵਿਚ ਜੰਗਲਾਂ ਰਸਦ ਪੁਚਾਂਵਦਾ ਏ ਤੇਰੇ ਵੈਰੀਆ ਨੂੰ ਬੰਨ੍ਹ ਭਾਰ ਸੂਬੇ
ਬੰਦੋਬਸਤ ਓਹਦਾ ਕਰ ਝੱਬ ਕੋਈ ਓਹ ਬੜਾ ਹੈ ਸ਼ਖਸ ਮਕਾਰ ਸੂਬੇ
ਉਤੋਂ ਬਨਿਆਂ ਸੰਤ ਫਕੀਰ ਰਹਿੰਦਾ ਵਿਚੋਂ ਬੁਰੀ ਗੁਝੀ ਕਰੇ ਕਾਰ ਸੂਬੇ
ਝੱਟ ਉਠਿਆ ਤੜਫ ਕਰਤਾਰ ਸਿੰਘਾ ਕੀਤੀ ਕੁਝ ਨਾ ਸੋਚ ਵਿਚਾਰ ਸੂਬੇ

ਸੂਬੇ ਖਾਨ ਬਹਾਦਰ ਨੇ ਭਾਈ ਤਾਰੂ ਸਿੰਘ ਜੀ ਦੇ ਫੜਨ ਵਾਸਤੇ ਫੌਜ ਦਾ ਦਸਤਾ ਭੇਜਣਾ

ਸੂਬਾ ਅਗੇ ਸ਼ਿਕਾਰ ਹੀ ਟੋਲਦਾ ਸੀ ਦਸਤਾ ਫੌਜ ਦਾ ਝੱਟ ਚੜ੍ਹਾਂਵਦਾ ਏ
ਤਾਰੂ ਸਿੰਘ ਨੂੰ ਪੂਲਿਓਂ ਫੜ ਲਿਆ ਤੂੰ ਫੌਜਦਾਰ ਨੂੰ ਹੁਕਮ ਸੁਨਾਂਵਦਾ ਏ
ਲੈਕੇ ਨਾਲ ਸਿਪਾਹੀ ਪੰਜਾਹ ਚੰਗੇ ਮਾਰੋ ਮਾਰ ਲਾਹੌਰ ਤੋਂ ਧਾਂਵਦਾ ਏ
ਘੇਰਾ ਪੂਲੇ ਦੇ ਗਿਰਦ ਕਰਤਾਰ ਸਿੰਘਾ ਫੌਜਦਾਰ ਜਾ ਕੇ ਝੱਟ ਪਾਂਵਦਾ ਏ

†ਭਾਈ ਤਾਰੂ ਸਿੰਘ ਜੀ ਦੀ ਗ੍ਰਿਫਤਾਰੀ

ਘੇਰਾ ਪਿਆ ਜਦੋਂ ਪਿੰਡ ਗਿਰਦ ਆਕੇ ਤਾਰੂਸਿੰਘ ਨੂੰ ਕਿਸੇ ਸੁਣਾਇਆ ਜੀ
ਭਾਈ ਸਾਹਿਬ ਤੁਸੀਂ ਲਾਂਭੇ ਹੋਜਾਵੋ ਫੌਜਦਾਰ ਤੁਹਾਨੂੰ ਫੜਨੇ ਆਇਆ ਜੀ
ਕੰਮ ਛੁਪਨਾ ਮੂਲ ਨਹੀਂ ਸੂਰਮੇ ਦਾ ਤਾਰੂਸਿੰਘ ਅਗੋਂ ਫੁਰਮਾਇਆ ਜੀ
ਮੈਂ ਛੁਪ ਜਾਵਾਂ ਪਿੰਡ ਦੁਖੀ ਹੋਵੇ ਇਹ ਕੰਮ ਨਹੀਂ ਸਿੰਘਾਂ ਨੂੰ ਭਾਇਆ ਜੀ
ਚੋਰਛਪਦੇ ਨੇ ਸਾਧ ਛਪਨ ਕਾਹਨੂੰਨਾਲੇ ਅਸਾਂ ਕੀਹਓਹਦਾ ਗੁਵਾਇਆ ਜੀ
ਬਾਹਰੋਂ ਡੇਰਿਓਂ ਪਿੰਡਨੂੰ ਚਲਾ ਆਯਾ ਫੌਜਦਾਰ ਨੂੰ ਆਇਜਤਾਇਆ ਜੀ
ਘੇਰਾ ਪਿੰਡ ਗਿਰਦੇ ਪਾਯਾ ਕਾਸਨੂੰ ਹੈ ਕੀਹ ਕਿਸੇ ਦਾਕਿਸੇ ਚੁਰਾਇਆ ਜੀ
ਫੌਜਦਾਰਨੇ ਆਖਿਆ ਨੰਬਰਦਾਰਾ ਤੇਰੇ ਉਤੇ ਇਲਜ਼ਾਮ ਕੋਈ ਆਇਆ ਜੀ
ਤੇਰੇ ਪਕੜਨੇ ਲਈ ਲਾਹੌਰ ਤੋਂ ਮੈਂ ਹੁਕਮ ਸੂਬੇ ਦਾ ਲੈਕੇ ਧਾਇਆ ਜੀ
ਤਾਰੂ ਸਿੰਘ ਨੇ ਆਖਿਆ ਪਕੜ ਲੈ ਤੂੰ ਪਾ ਬੇੜੀਆਂ ਓਸ ਬੈਠਾਇਆ ਜੀ
ਰੌਲਾਪਿੰਡ ਦੇ ਵਿਚ ਪੈਗਿਆ ਭਾਰਾ ਲੋਕਾਂ ਸਾਰਿਆਂ ਬੁਰਾ ਮਨਾਇਆ ਜੀ
ਏਸ ਸਾਧ ਨੇ ਭਲਾ ਕਰਤਾਰ ਸਿੰਘਾ ਕੀਹ ਕਿਸੇ ਨੂੰ ਦੁਖ ਪੁਚਾਇਆ ਜੀ

---

†੧੮੦੨ ਭਾਦਰੋਂ

ਪਿੰਡ ਵਿਚ ਰੌਲਾ

ਤਾਰੂ ਸਿੰਘ ਹਰਦਿਲ ਅਜ਼ੀਜ਼ ਹੈਸੀ ਲੋਕ ਕੱਠੇ ਹੋ ਸੋਗ ਮਨਾਨ ਸਾਰੇ
ਮੁਸਲਮਾਨ ਹਿੰਦੂ ਨਰ ਨਾਰ ਓਥੇ ਜਮ੍ਹਾਂ ਦੇਖਣੇ ਨੂੰ ਹੋਇ ਆਨ ਸਾਰੇ
ਇਹਤਾਂ ਸਾਧ ਨਾ ਕਿਸੇਦਾ ਬੁਰਾਤੱਕੇ ਇਹਨੂੰ ਪਕੜਯਾ ਕਿਉਂ ਸੁਨਾਨ ਸਾਰੇ
ਰੱਬਾ ਜ਼ਾਲਮਾਂ ਦਾ ਕਰੀਂ ਨਾਸ ਝੱਬਦੇ ਹੋਕੇ ਬੋਲਦੇ ਇਕ ਜ਼ਬਾਨ ਸਾਰੇ
ਜ਼ਾਲਮ ਰਾਜ ਹੋਵੇ ਨਸ਼ਟ ਦੇਸ ਵਿਚੋਂ ਦੂਰ ਹੋਣ ਭੈੜੇ ਹੁਕਮਰਾਨ ਸਾਰੇ
ਨਾਸ ਕਰ ਦਿਹ ਹਾਕਮਾਂ ਜਾਬਰਾਂ ਦਾ ਮਿਟਜ਼ੁਲਮ ਦੇ ਜਾਣ ਨਿਸ਼ਾਨ ਸਾਰੇ
ਤਾਰੂ ਸਿੰਘ ਦੇ ਨਾਲ ਪਰੇਮ ਕਰਕੇ ਲੋਕ ਅੱਥਰੂ ਪਏ ਵਗਾਨ ਸਾਰੇ
ਪਾ ਬੇੜੀਆ ਤੁਰੇ ਕਰਤਾਰ ਸਿੰਘਾ ਖੜੇ ਪਿੰਡ ਦੇ ਲੋਕ ਕੁਰਲਾਨ ਸਾਰੇ

ਤਾਰੂ ਸਿੰਘ ਦੀ ਮਾਂ ਦਾ ਉਪਦੇਸ਼

ਤਾਰੂਸਿੰਘ ਦੀ ਮਾਂ ਪਿਆਰ ਦੇਕੇ ਕਹਿੰਦੀ ਬਚਿਆ ਦਿਲਡੁਲਾਵਨਾ ਨਹੀਂ
ਸਾਡਾ ਫਿਕਰ ਨ ਚਿੱਤ ਦੇ ਵਿਚ ਰਖੀਂ ਵਿਚ ਮੋਹ ਦੇ ਪੈਰ ਫ਼ਸਾਵਨਾ ਨਹੀਂ
ਤੇਰੇ ਪਿਛੇ ਸਾਡਾ ਗੁਰੂਪੰਥ ਰਾਖਾ ਸਾਡੇ ਫਿਕਰ ਨੂੰ ਨਾਲ ਲੈਜਾਵਨਾ ਨਹੀਂ
ਬਤੀਧਾਰਾਂ ਮੈਂ ਬਖਸ਼ਦੀ ਬਚਿਆਵੇ, ਮੈਨੂੰ ਜਾਪਦੀ ਮੁੜ ਤੂੰ ਆਵਨਾ ਨਹੀਂ
ਪਰ ਯਾਦ ਰੱਖੀਂ ਮੇਰੀ ਗਲਤਾਈਂ ਸਿੱਖੀਸਿਦਕ ਨੂੰ ਹਥੋਂ ਗੁਵਾਵਨਾ ਨਹੀਂ
ਬਣੀ ਸਿੰਘਣੀ ਦਾ ਪੁਤ ਸ਼ੇਰ ਬੱਚਾ ਦੁਖ ਬਣੇ ਤੇ ਮੂਲ ਘਬਰਾਵਨਾ ਨਹੀਂ
ਤੂੰ ਜ਼ਾਲਮਾਂ ਦੇ ਵੱਸ ਪੈ ਗਿਆ ਹੈਂ ਤੇਰੇ ਨਾਲ ਕੁਝ ਫਰਕ ਰਖਾਵਨਾ ਨਹੀਂ
ਲੋਭ ਪਾਉਣਗੇ ਧਰਮ ਗੁਵਾਉਣਖਾਤਰ ਲੋਭਚੰਦ੍ਰਾ ਚਿਤ ਵਸਾਵਨਾ ਨਹੀਂ
ਦੁਖ ਦੇਣਗੇ ਤੈਨੂੰ ਡੁਲਾਉਣਦੇ ਲਈ ਰਖੀਂ ਧੀਰਜਦਿਲ ਚੁਰਾਵਨਾ ਨਹੀਂ
ਸਿਰ ਜਾਇ ਤੇ ਬੇਸ਼ੱਕ ਜਾਣ ਦਈਂ ਧਰਮ ਵੇਚਕੇ ਸਿਰ ਬਚਾਵਨਾ ਨਹੀਂ
ਬੱਚਾ ਧਰਮ ਖਾਤਰ ਸੀਸ ਲਗਜਾਵੇ ਸੌਦਾ ਨਫੇਵੰਦਾ ਏਦੂੰ ਪਾਵਨਾ ਨਹੀਂ
ਮੇਰੀਕੁਖਨੂੰਪੁਤ੍ਰਾਸਫਲਕਰਦਈਂ ਸਿਖੀਸਿਦਕਨੂੰਦਾਗਕੋਈ ਲਾਵਨ ਨਹੀਂ
ਮਨੀ ਸਿੰਘ ਤੋਂ ਅੰਮ੍ਰਿਤ ਛਕਿਆ ਤੂੰ ਓਹਦੇਪੂਰਨੇ ਤਈਂ ਭੁਲਾਵਨਾ ਨਹੀਂ
ਓਹਦੇ ਵਾਂਗ ਕੱਟੇ ਬੰਦਬੰਦਜਾਵਨ 'ਹਾਇ' 'ਸੀ'ਨੂੰ ਮੂੰਹੋਂ ਸੁਨਾਵਨਾ ਨਹੀਂ
ਫਤੇਸਿੰਘ ਜੋਰਾਵਰ ਸਿੰਘ ਵਾਂਗੂੰ ਰੱਖੀਂ ਹਠ ਤੇ ਹੌਂਸਲਾ ਢਾਹਵਨਾ ਨਹੀਂ
ਤੂੰ ਪੁਤ੍ਰ ਗੁਰੂ ਗੋਬਿੰਦਸਿੰਘ ਦਾਹੈ ਓਹਦਾਨਾਮ ਬਦਨਾਮ ਕਰਾਵਨਾ ਨਹੀਂ
ਸਿਰਦਿਤਿਆਂ ਓਹਦੀਜੇਮਿਲੇ ਗੋਦੀ ਲੈਲਈ, ਇਹਵੇਲਾ ਖੁੰਝਾਵਨਾ ਨਹੀ
ਏਸ ਦੇਹ ਨੇ ਬਿਨਸਨਾ ਅੰਤ ਬੱਚਾ ਧਰਮ ਬਦਲੇ ਇਹਨੂੰ ਵਟਾਵਨਾ ਨਹੀਂ

ਏਸ ਠੀਕਰੇ ਨੇ ਅੰਤ ਭੱਜ ਜਾਣਾ ਕਾਂਵ ਕੁਤਿਆਂ ਨੇਪਿਛੋਂ ਖਾਵਣਾ ਨਹੀਂ
ਰਤੀ ਰਤੀ ਹੋਕੇ ਮਾਸ ਉੱਡ ਜਾਵੇ, ਉੱਡ ਜਾਣ ਦਈਂ, ਮੁਰਝਾਵਣਾ ਨਹੀਂ
ਵਾਂਗ ਸ਼ੇਰਾਂ ਦੇ ਮੌਤ ਕਬੂਲ ਕਰੀਂ ਵਾਂਗ ਪਾਜੀਆਂ ਦੇ ਕੁਰਲਾਵਣਾ ਨਹੀਂ
ਮਰਜਾਈਂ ਪਰਧਰਮਨਜਾਣਦੇਈਂ 'ਸਿੰਘਤੁਰਕਹੋਗਿਆ' ਅਖਵਾਵਣਾ ਨਹੀਂ
ਜਾਹਖੁਸ਼ੀਦੇ ਨਾਲ ਕਰਤਾਰਸਿੰਘਾ ਲੇਖਲਿਖਿਆ ਕਿਸੇ ਮਿਟਾਵਣਾ ਨਹੀਂ

ਤਥਾ

ਤੇਰਾ ਧਰਮ ਤੇ ਪੁਤ ਸ਼ਹੀਦ ਹੋਇਆ ਤਾਰੂ ਸਿੰਘ ਜਦੋਂ ਸੁਣ ਪਾਵਸਾਂ ਗੀ
ਓਸ ਦਿਨ ਮੈਂ ਆਪਣੇ ਆਪ ਤਾਈਂਵਡੇ ਭਾਗਾਂ ਵਾਲੀ ਮਾਂ ਕਹਾਵਸਾਂ ਗੀ
ਤਾਰੂਸਿੰਘ ਨ ਡੋਲਿਆ ਧਰਮਉਤੋਂ ਸਾਬਤਰਿਹਾ ਸੁਣਸ਼ੁਕਰ ਮਨਾਵਸਾਂ ਗੀ
ਤੇਰਾ ਨਾਮ ਅਟੱਲ ਜਹਾਨ ਰਹਿਸੀ ਮਾਵਾਂ ਵਿਚ ਮੈਂਭੀ ਗਿਣੀ ਜਾਵਸਾਂ ਗੀ
ਮੇਰੀ ਕੁਖ ਹੋਜਾਇਗੀ ਸਫਲ ਬੱਚਾ ਦੁਖ ਪੈਣ ਜੋ ਸਭ ਭੁਲਾਵਸਾਂ ਗੀ
ਤੈਨੂੰ ਚਾੜ੍ਹ ਘੋੜੀ ਕਰਤਾਰ ਸਿੰਘਾ ਪਿਛੋਂ ਗੀਤ ਸ਼ਹੀਦੀ ਦੇ ਗਾਵਸਾਂ ਗੀ

ਪੁਰਾਤਨ ਮਾਤਾਵਾਂ

ਮਾਵਾਂ ਗੁਜਰੀਆਂ ਹੋ ਏਸ ਦੇਸ ਅੰਦਰ ਜਿਨ੍ਹਾਂ ਬੜੇ ਬੜੇ ਬਲਵਾਨ ਜੰਮੇ
ਰਿਖੀ, ਮੁਨੀ, ਹਠੀ, ਜਪੀ, ਤਪੀ ਭਾਰੇ ਯੋਧੇ ਦੇਸ ਦੇ ਜਿਨ੍ਹਾਂ ਨਿਸ਼ਾਨ ਜੰਮੇ
ਕਸ਼ਪ, ਮਨੂ, ਅਗੱਸਤ, ਪੁਲਸਤ ਜੈਸੇ ਅੰਗ੍ਰਹਿ ਵਾਯੂ ਕੁਬੇਰ ਧਨਵਾਨ ਜੰਮੇ
ਯਾਗਵਲਕ ਤੇ ਭਾਰਦਵਾਜ ਜੈਸੇ ਰਿਖੀ ਪਾਨਣੀ ਜਹੇ ਬੁਧੀਵਾਨ ਜੰਮੇ
ਕਨਵਰਿਖੀ ਤੇ ਗੋਤਮ ਜਹੇ ਗਜ਼ਾਨੀ ਵੇਦਵਿਆਸਜਹੇ ਚਤਰ ਸੁਜਾਨ ਜੰਮੇ
ਪ੍ਰਿਥੂ ਰਾਜ ਤੇ ਨੌਹਖ ਬਲਰਾਜ ਜੈਸੇ ਤੇ ਧਦੀਚ ਜੈਸੇ ਧੀਰਵਾਨ ਜੰਮੇ
ਰਾਜਾ ਸਘਰ ਸੁਰੰਕ ਦਲੀਪ ਜੋਧੇ ਅਜ ਦਸਰਥ ਜਹੇ ਜਯਾਵਾਨ ਜੰਮੇ
ਰਾਮ ਲਛਮਨ ਜਹੇ ਅਵਤਾਰ ਵੱਡੇ ਸੁਗਰੀਵ ਬਾਲੀ ਹਨੂੰਮਾਨ ਜੰਮੇ
ਕਰਨ, ਭੀਮ, ਅਰਜਨ, ਦਰੋਣਾ ਬਲੀਭਾਰੇ ਜੋਧੇ ਭੀਸ਼ਮ ਦੇ ਜਹੇ ਪਛਾਨ ਜੰਮੇ
ਰਾਜੇ ਕਰਨ ਤੇ ਬਿਕ੍ਰਮਾਜੀਤ ਜਹੇ ਵਡੇ ਕਰਨ ਵਾਲੇ ਪੁੰਨ ਦਾਨ ਜੰਮੇ
ਹਰੀਚੰਦ ਗੋਪੀਚੰਦ ਭਰਥਰੀ ਜਹੇ ਵਡੇ ਤਿਆਗ ਵਾਲੇ ਇਨਸਾਨ ਜੰਮੇ
ਜੈਮਲਫੱਤਾ ਪ੍ਰਤਾਪ ਤੇ ਸੇਵਾ ਜੀ ਜਹੇ ਧਰਮਬੀਰ ਅੰਦਰ ਹਿੰਦੁਸਤਾਨ ਜੰਮੇ
ਓਹਨਾਂ ਮਾਵਾਂ ਦੀਆਂ ਕੁਖਾਂਸਫਲਸਮਝੋ ਦਾਤੇਸੂਰਮੇ ਜਿਨਾਂ ਗੁਣਵਾਨ ਜੰਮੇ
ਓਹ ਸਦਾ ਅਟੱਲ ਕਰਤਾਰ ਸਿੰਘਾ ਦੇਸ਼ ਭਗਤ ਜਿਨ੍ਹਾ ਮਾਵਾਂ ਆਨ ਜੰਮੇ

ਤਥਾ

ਇਹੋਜਹੇ ਪੁਤ੍ਰਜਣਨ ਵਾਲੀਆਂ ਜੋ ਮਾਵਾਂ ਹੁੰਦੀਆਂ ਸਨ ਧਰਮਵਾਨ ਭਾਈ
ਧਰਮ ਸਿੱਖਯਾ ਉਨ੍ਹਾਂ ਨੂੰ ਮਿਲੀਹੁੰਦੀਭਜਨ ਕਰਦੀਆਂਸਨ ਭਗਵਾਨ ਭਾਈ
ਓਹ ਰੱਖਦੀਆਂ ਸਨ ਇਕੋ ਟੇਕ ਸਦਾ ਪਤੀਬਰਤਾ ਧਰਮ ਨਿਭਾਨ ਭਾਈ
ਮਾਲ ਧਰਮ ਦੇ ਵੱਡਾ ਪਿਆਰ ਹੁੰਦਾ ਤੇ ਕੁਧਰਮਤੋਂ ਸਦਾ ਸ਼ਰਮਾਨ ਭਾਈ
ਹਿਰਦਾ ਸ਼ੁਧਹੋ ਪਤੀਦੀ ਕਰਨਸੇਵਾ ਤੇ ਕੁਕਰਮਤੇ ਦ੍ਰਿਸ਼ਟ ਨ ਪਾਨ ਭਾਈ
ਬਲ ਬੀਰਜ ਨੂੰ ਸਾਂਭ ਰੱਖਦੀਆਂ ਸਨ ਨ ਵਿਸ਼ੇ ਵਿਕਾਰ ਕਮਾਨ ਭਾਈ
ਆਪ ਹੁੰਦੀਆਂ ਸਨ ਰੂਪ ਦੇਵੀਆਂ ਤੇ ਪੁਤ ਦੇਵਤੇ ਜਣਨ ਪਛਾਨ ਭਾਈ
ਜ਼ਬਰਦਸਤ ਹਿਰਦਾ ਹੁੰਦਾ ਉਨ੍ਹਾਂ ਦਾ ਸੀ ਜ਼ਬਰਦਸਤਹੰਦੀ ਸੰਤਾਨ ਭਾਈ
ਓਹ ਧਰਮ ਉਤੇ ਮਰਮਿਟਦੀਆਂ ਸਨ ਬਣਦੀਜਦੋਂ ਮੁਸੀਬਤ ਆਨ ਭਾਈ
ਸ਼ੁਧਆਤਮਾ ਸਦਾ ਹੀ ਰੱਖਦੀਆਂ ਸਨ ਸੰਸਕਾਰ ਨ ਗੰਦੇ ਜਮਾਨ ਭਾਈ
ਪੁਤਰ ਉਨ੍ਹਾਂ ਦੇ ਹੋਂਵਦੇ ਬਲੀ ਜੋਧੇ ਦੂਧ ਸ਼ੁਧ ਜੋ ਉਨ੍ਹਾਂ ਪਲਾਨ ਭਾਈ॥
ਉਤੇ ਧਰਮ ਦੇ ਹੋ ਸ਼ਹੀਦ ਮਰਨਾ ਸਬਕ ਪੁਤ੍ਰਾਂ ਤਾਈਂ ਸਿਖਲਾਨ ਭਾਈ
ਧਰਮ ਸਭਨਾਲੋਂ ਚੰਗੀ ਵਸਤ ਸਮਝੋ ਜੌਹਰ ਵਿਚ ਉਲਾਦ ਦੇ ਪਾਨ ਭਾਈ
ਧਰਮ ਲੋਰੀਆ ਦੇਂਦੀਆਂ ਪੁਤਰਾਂ ਨੂੰ ਗੋਦੀ ਲੈਕੇ ਜਦੋਂ ਖਡਾਨ ਭਾਈ
ਧਰਮੀ ਜੋਧਿਆਂ ਦਾਤਿਆਂ ਭਗਤਾਂ ਦੇ ਸਦਾ ਕਰ ਪ੍ਰਸੰਗ ਸੁਨਾਨ ਭਾਈ
ਦੇਸ਼ ਭਗਤ ਬਨਾਉਂਦੀਆਂ ਪੁਤਰਾਂ ਨੂੰ ਸ਼ੁਭ ਗਣਾਂ ਨੂੰ ਨਿੱਤ ਵਧਾਨ ਭਾਈ
ਸਮੇਂ ਗੁਜ਼ਰ ਓਹ ਗਏ ਕਰਤਾਰ ਸਿੰਘਾ ਗੁੰਮ ਹੋ ਗਏ ਭਲੇ ਨਿਸ਼ਾਨ ਭਾਈ

ਸਮੇਂ ਦੀ ਕਮਜ਼ੋਰੀ

ਲੋਕਕਹਿਨਲਗਪਏ †ਅਬਲਾਔਰਤਾਂਨੂੰਬਲਹੀਨਕਹਿੰਦੇ ਸਦਾਨਾਰੀਆਂ ਨੇ
ਦੀਵਾਆਟੇਦਾਇਨ੍ਹਾਂਦਾਨਾਮਧਰਯਾਕੁਛੀਛਿਪਦੀਆਂਫਿਰਦੀਆਂਸਾਰੀਆਂ ਨੇ
ਬਾਹਰ ਕਾਂ ਲਾਗੂ ਅੰਦ੍ਰ ਚੂਹੇ ਲਾਗੂ ਅਹੀਆਂ ਕਰ ਕਮਜ਼ੋਰ ਖਲ੍ਹਾਰੀਆਂ ਨੇ
ਜੁਤੀ ਪੈਰਦੀ ਆਖਦੇ ਲੋਕ ਸਾਰੇ ਧਰਮ ਕਰਮਤੋਂ ਪਿਛਾਂਹ ਦੁਰਕਾਰੀਆਂ ਨੇ
ਕਿਸੇ ਕੰਮ ਦੇ ਵਿਚ ਨ ਲੈਣ ਹਿਸਾ ਨੀਚ ਸ਼ੂਦਰਨਾਂ ਕਹੀਆਂ ਸਾਰੀਆਂ ਨੇ
ਬੱਚੇ ਜੰਮਣੇ ਘਰ ਦੀ ਟਹਿਲ ਕਰਨੀ ਇਹੋ ਸਾਰੀਆਂ ਕਾਰਗੁਜ਼ਾਰੀਆਂ ਨੇ
ਓਹ ਭੀ ਆਕਾ ਬਾਕਾਮੂਲੋਂ ਬਣਗਈਆਂ ਹੋਬੈਠੀਆਂ ਠੀਕ ਨਕਾਰੀਆਂ ਨੇ

†ਬਿਨਾਂ ਬਲ ਦੇ।

ਅੰਦਰ ਬੈਠੀਆਂ ਵਿਸ਼ੇ ਵਿਕਾਰ ਪਈਆਂ ਬਲ ਹਿੰਮਤਾਂ ਸਾਰੀਆਂ ਹਾਰੀਆਂ ਨੇ
ਖਾਣਾ ਪਹਿਨਣਾ ਹਾਰਸ਼ਿੰਗਾਰ ਲਾਣਾਇਹੋ ਠਾਣਲਈਆਂ ਕੰਮ ਕਾਰੀਆਂ ਨੇ
ਗਏਹੌਸਲੇਦਿਲ ਕਮਜ਼ੋਰਹੋਏ ਬਾਹਰ ਨਿਕਲਣਨਾ ਡਰਦੀਆਂ ਮਾਰੀਆਂ ਨੇ
ਬਿੱਲੀ ਵੇਖਕੇ ਛਹਿੰਦੀਆਂ ਵਾਂਗ ਚੂਹੇ ਬੁਜ਼ਦਿਲਾਂ ਹੋ ਬੈਠੀਆਂ ਸਾਰੀਆਂ ਨੇ
ਪਾਣੀ ਪੈ ਹੱਡਾਂ ਵਿਚ ਫ਼ੁਲ ਗਈਆਂ ਤੁਰ ਸਕਦੀਆਂ ਨ ਹੋਈਆਂ ਭਾਰੀਆਂ ਨੇ
ਬਲ ਬੀਰਜ ਸਭ ਗੁਵਾਇ ਲਏ ਤੇ ਸਹੇੜੀਆਂ ਕਈ ਬੀਮਾਰੀਆਂ ਨੇ
ਅਗੋਂ ਹੋਣ ਔਲਾਦ ਕਮਜ਼ੋਰ ਲਗੀ ਬਿਨਾਂ ਦਿਲ ਦਿਮਾਗ ਵਿਚਾਰੀਆਂ ਨੇ
ਬੂਟੇ ਹੋਣ ਪੈਦਾ ਕਿਥੋਂ ਫਲਨ ਵਾਲੇ ਹੋ ਗਈਆਂ ਕਮਜੋਰ ਕਿਆਰੀਆਂ ਨੇ
ਹੋਇਆ ਦੇਸ ਕਮਜ਼ੋਰ ਕਰਤਾਰ ਸਿੰਘਾ ਇਹ ਰਮਜ਼ਾਂਕਿਸੇ ਨਾ ਤਾੜੀਆਂ ਨੇ

ਅੰਮ੍ਰਿਤ ਸ਼ਕਤੀ

ਪਲਟਾਚਿਰਪਿਛੋਂਖਾਧਾਸਮੇਂਆਕੇ *ਦਸਵੇਂਪਾਤਸਾਹਵੱਡਾ †ਉਪਕਾਰ ਕੀਤਾ
ਗਿਰੀ ਦੇਸ ਸੰਦੀ ਹਾਲਤ ਪਲਟ ਦਿਤੀ ਖੁਲ੍ਹ ਧਰਮ ਦਾ ਫੇਰ ਪ੍ਰਚਾਰ ਕੀਤਾ
ਹੱਕ ਨਾਰੀਆਂ ਨੂੰ ਮਰਦਾਂ ਨਾਲ ਦਿਤਾ ਅੰਮ੍ਰਿਤ ਦਾਨ ਸਤਿਗੁਰੂ ਦਾਤਾਰ ਕੀਤਾ
ਹਾਲਤ ਔਰਤਾਂਦੀਦਿੱਤੀ ਬਦਲਸਾਰੀਵਹਿਮਾਂ ਭਰਮਾਂ ਤੋਂਆਨਛੁਟਕਾਰ ਕੀਤਾ
ਗੋਹੇ ਮੂਤ ਦੇ ਪੀਣੋਂ ਛੁਡਾ ਲਈਆਂ ਵਿਚ ਧਰਮ ਪੂਰਾ ਅਧਿਕਾਰ ਕੀਤਾ
ਖਾਨ ਯੋਧਿਆ ਦੀ ਕਰਤਾਰ ਸਿੰਘਾ ਸਮਝ ਕਰ, ਤਾਂ ਹੀ ਸਤਿਕਾਰ ਕੀਤਾ

ਸਿੰਘਣੀਆਂ

ਲੱਗੇ ਜੰਮਣੇ ਉਨ੍ਹਾਂ ਦੀ ਕੁਖ ਵਿਚੋਂ ਵੱਡੇ ਸੂਰਮੇ ਧਰਮ ਕਮਾਉਣ ਵਾਲੇ
ਹਠੀ, ਜਪੀ, ਤਪੀ ਬਲਵਾਨ ਭਾਰੇ ਸਿੱਖੀ ਸਿਦਕ ਪ੍ਰੇਮ ਦਿਖਾਉਣ ਵਾਲੇ
ਸਵਾ ਲੱਖ ਦੇ ਨਾਲ ਦਲੇਰ ਹੋਕੇ ਜੰਗ ਕਰ ਤੇਗਾਂ ਖੜਕਾਉਣ ਵਾਲੇ
ਖੂਨ ਆਪਣੇ ਸਿੰਦਕੇ ਦੇਸ਼ ਖਾਤਰ ਜ਼ੁਲਮ ਜ਼ਾਲਮਾਂ ਸਣੇ ਮਿਟਾਉਣ ਵਾਲੇ

---

*ਸ੍ਰੀ ਦਸਮੇਸ਼ ਪਿਤਾ ਦਾ ਸਾਰਾ ਜਸ ਪੂਰਤੀ ਜੀਵਨ ਦਾਸ ਨੇ ਦਸ ਸਾਲ ਮਿਹਨਤ ਕਰਕੇ ਛੇਰ ਬਣਾਯਾ ਹੈ। ਵੀਹ ਪੰਥੀ ਤਵਾਰੀਖਾਂ ਦੇ ਹਵਾਲੇ ਨਾਲ ਦਿਤੇ ਹਨ। ਗਰੰਥਾਂ ਦਾ ਨਾਮ 'ਦੁਸ਼ਟ ਦਮਨ ਪਰਕਾਸ਼' ਹੈ ਅਤੇ ਅਠ ਸੌ ਦੇ ਕਰੀਬ ਸਫੇ ਹਨ। ਅਜੋ ਮੰਗਵਾਕੇ ਲਵੋ ਤੇ ਸਾਹਿਬਾਂ ਦਾ ਜਸ ਪੜ੍ਹੋ ਅਤੇ ਸੁਣੋ। [ਦਾਸ ਕਰਤਾ)

†ਇਸਤੋਂ ਪਹਿਲਾਂ ਕਿਸੇ ਮਤ ਵਿਚ ਭੀ ਧਰਮ ਸੰਸਕਾਰਾਂ ਅੰਦਰ ਔਰਤਾਂ ਨੂੰ ਕੋਈ ਹਿਸਾ ਨਹੀਂ ਸੀ ਦਿਤਾ ਗਿਆ।

ਉਤੇ ਸ਼ਮ੍ਹਾਂ ਪਰੇਮ ਪਤੰਗ ਬਣਕੇ ਦਿਹਾਂ ਹੋ ਨਿਸੰਗ ਜਲਾਉਣ ਵਾਲੇ
ਦੁਖ ਝਲਕੇ ਪਰਉਪਕਾਰ ਕਰਨੇ ਦਰਦ ਦੁਖੀਆਂ ਨਾਲ ਵੰਡਾਉਣ ਵਾਲੇ
ਉਤੇ ਚਰਖੜੀ ਚੜ੍ਹਕੇ ਮਰਨ ਵਾਲੇ ਖੱਲਾਂ ਪੁਠੀਆਂ ਹੱਸ ਲੁਹਾਉਣ ਵਾਲੇ
ਸਿਰੋਂ ਖੋਪਰੀਆਂ ਉਤਰਾ ਕਰਕੇ ਸਿੱਖੀ ਕੇਸਾਂ ਦੇ ਨਾਲ ਨਭਾਉਣ ਵਾਲੇ
ਵੱਧ ਜਨਕ ਤੋਂ ਬਸ ਬਦੇਹ ਪੁਣਾ ਅੰਗ ਅੰਗ ਬਹਿ ਆਪ ਕਟਾਉਣ ਵਾਲੇ
ਨਾਲ ਆਰਿਆਂ ਦੇ ਚੀਰੇ ਜਾਣ ਵਾਲੇ ਮੂੰਹੋਂ 'ਸੀ' ਨਾ ਕਦੇ ਸੁਨਾਉਣ ਵਾਲੇ
ਦੇਗਾਂ ਵਿਚ ਪੈਕੇ ਉਬਲ ਜਾਣ ਵਾਲੇ ਅੰਗ ਚਰਖੜੀ ਚੜ੍ਹ ਤੁੜਾਉਣ ਵਾਲੇ
ਪਿਛੇ ਧਰਮ ਦੇ ਛੱਡ ਆਰਾਮ ਸਾਰੇ ਯੁਧ ਜ਼ਾਲਮਾਂ ਨਾਲ ਮਚਾਉਣ ਵਾਲੇ
ਵਿਚ ਜੰਗਲਾਂ ਦੁਖ ਉਠਾਨ ਵਾਲੇ ਪਿਛੇ ਧਰਮ ਦੇ ਸੁਖ ਭੁਲਾਉਣ ਵਾਲੇ
ਬੱਚੇ ਵੱਚੀਆਂ ਆਪਣੇ ਧਰਮ ਖਾਤਰ ਅੱਖਾਂ ਸਾਹਮਣੇ ਕਤਲ ਕਰਾਉਣ ਵਾਲੇ
ਧਨ ਮਾਲ ਤੇ ਦੰਗ ਦਵਾਲ ਸਾਰੇ ਖਾਤਰ ਕੌਮਦੀ ਸਭ ਲੁਟਾਉਣ ਵਾਲੇ
ਜੇਹਲਾਂ ਵਿਚ ਪੈਕੇ ਦੁਖ ਜਰਨ ਵਾਲੇ ਨੰਗੇ ਪਾਲ ਤੇ ਧੁਪਾਂ ਲੰਘਾਉਣ ਵਾਲੇ
ਖਾਤਰ ਧਰਮਅਸਥਾਨਾਂ ਦੇਜ਼ਾਲਮਾਂ ਤੋਂਸ਼ਾਂਤਮਈਰਹਿ ਅੰਗ ਤੁੜਾਉਣ ਵਾਲੇ
ਛੱਡ ਕਰ ਔਹਦੇ ਸਰਦਾਰੀਆਂ ਜੀ ਪੰਥ ਸੇਵਾ ਦਾ ਬੀੜਾ ਉਠਾਉਣ ਵਾਲੇ
ਇਹੋ ਜਹੇ ਬਲੀ ਪੈਦਾ ਹੋਣ ਲੱਗੇ ਬੇੜੇ ਡੁਬਦੇ ਨੂੰ ਬੰਨੇ ਲਾਉਣ ਵਾਲੇ
ਦਸਮ ਗੁਰੂ ਦਾ ਝੰਡਾ ਕਰਤਾਰ ਸਿੰਘਾ ਸਾਰੇ ਦੇਸਾਂ ਦੇ ਵਿਚ ਝੁਲਾਉਣ ਵਾਲੇ

ਭਾਈ ਤਾਰੂ ਸਿੰਘ ਜੀ ਦੀ ਭੈਣ ਬੀਬੀ ਤਾਰੋ

ਜ਼ਰਾ ਠਹਿਰ ਜਾ ਕਾਹਲੀ ਨਾ ਮੂਲ ਕਰੀਂ ਮੈ ਭੀ ਆਪਣੇ ਸਗਨ ਮਨਾਇ ਲਵਾਂ
ਮੈਂ ਭੈਣੜੀ ਦਾ ਇਕੋ ਵੀਰ ਹੈ ਤੂੰ ਹੱਥੀਂ ਸੋਹਣਿਆਂ ਘੋੜੀ ਚੜ੍ਹਾਇ ਲਵਾਂ
ਘੋੜ ਮੌਤ ਦੀ ਸਾਹਮਣੇ ਖੜੀ ਆਕੇ ਸ਼ੁਕਰ ਸਬਰ ਦੀ ਵਾਗ ਗੁੰਦਾਇ ਲਵਾਂ
ਤੇਰੇ ਸਿਰ ਤੇ ਧਰਮ ਸ਼ਹੀਦੀ ਦਾ ਮੈਂ ਲੈ ਸੋਹਣਾ ਸਰਗਸ਼ਤ ਝੁਲਾਇ ਲਵਾਂ
ਬੰਨ੍ਹਾਂ ਸਿਦਕ ਭਰੋਸੇ ਦਾ ਮੁਕਟ ਸੋਹਣਾ ਗੁਰਸਿਖੀ ਦਾ ਜਾਮਾ ਪਹਿਨਾਇ ਲਵਾਂ
ਤੇਰਾ ਸਿਦਕ ਨਿਭੇ ਵੀਰਾ ਨਾਲ ਕੇਸਾਂ ਘੋੜੀਚਾੜ੍ਹਦੀ ਗੀਤ ਇਹ ਗਾਇ ਲਵਾਂ
ਸਦਕੇ ਧਰਮ ਉਤੋਂ ਜਾਵੇ ਵੀਰ ਮੇਰਾ ਸਿਰ ਵਾਰਨਾ ਇਹ ਕਰਾਇ ਲਵਾਂ
ਸੋਹਣੀ ਲਾੜ੍ਹੀ ਅਜ਼ਾਦੀ ਵਿਆਹੁਣ ਖਾਤਰ ਵੀਰਚਲਿਆ ਸੁਖਾਂ ਸੁਖਾਇ ਲਵਾਂ
ਸਾਬਤ ਕਦਮ ਰਹੀਂ ਸੋਹਣੇ ਵੀਰ ਮੇਰੇ ਇਹ ਵਾਗ ਫੜਾਈ ਗਿਣਾਇ ਲਵਾਂ
ਜਾਂਦੀ ਵਾਰ ਦਾ ਮੇਲ ਕਰਤਾਰ ਸਿੰਘਾ ਵੀਰਾ ਕਾਲਜੇ ਦੇ ਨਾਲ ਲਾਇ ਲਵਾਂ

ਝੂਲਾ

ਇਕੋ ਕੁਖੋਂ ਜੰਮੇ ਇਕੋ ਦੁਧ ਪੀਤਾ ਸਾਡੇ ਨਾਲ ਇਹ ਧਰਮ ਨਿਭਾਈਂ ਵੀਰਾ
ਉਤੇ ਧਰਮ ਦੇ ਹੋ ਕੁਰਬਾਨ ਜਾਵੀਂ ਡਰ ਮੌਤੋਂ ਨ ਦਿਲ ਚੁਰਾਈਂ ਵੀਰਾ
ਸਦਕੇ ਭੈਣ ਵਾਰੀ ਜਾਵੇ ਲੱਖ ਵਾਰੀ ਅੰਤ ਵੇਲੇ ਸੁਨੇਹਾ ਪੁਚਾਈਂ ਵੀਰਾ
'ਮੈਂ' ਹੱਸਕੇ ਮੌਤ ਕਬੂਲ ਕੀਤੀ ਨਹੀਂ ਡੋਲਿਆ ਸੋ ਅਪੜਾਈਂ ਵੀਰਾ
ਸਤਿਗੁਰੂ ਦੀ ਗੋਦ ਵਿਚ ਜਦੋਂ ਪਹੁੰਚੇ ਸਾਡੇ ਉਤੇ ਇਹ ਕਰਮ ਕਮਾਈਂ ਵੀਰਾ
ਦਸਵੇਂ ਪਾਤਸ਼ਾਹ ਤੋਂ ਸਾਨੂੰ ਦੋਹਾਂ ਨੂੰ ਤੂੰ ਦਾਤ ਸਿੱਖੀ ਭਰੋਸਾ ਦੁਵਾਈਂ ਵੀਰਾ
ਅਸੀਂ ਤੇਰੇ ਪਿਛੇ ਜੱਗ ਤਰ ਜਾਈਏ ਸਾਨੂੰ ਆਪਣੇ ਪਾਸ ਬੁਲਾਈਂ ਵੀਰਾ
ਜਾਹ ਗੁਰੂ ਰਾਖਾ ਕਰਤਾਰ ਸਿੰਘਾ ਦਰਜਾ ਵਿਚ ਸ਼ਹੀਦਾਂ ਦੇ ਪਾਈਂ ਵੀਰਾ

ਭੜਾਣੇ ਦੇ ਲੋਕਾਂ ਦੀ ਦਲੇਰੀ

ਤਾਰੂ ਸਿੰਘ ਤਾਈਂ ਕੈਦ ਕਰਕੇ ਜੀ ਫੌਜਦਾਰ ਲਾਹੌਰ ਨੂੰ ਤਿਆਰ ਹੋਯਾ
ਪੇਸ਼ ਜਾਂਵਦੀ ਕਿਸੇ ਦੀ ਮੂਲ ਨਾਹੀਂ ਜਿਸ ਦੇਖਿਆ ਓਹੋ ਲਾਚਾਰ ਹੋਯਾ
ਚਲ ਪੂਲਿਓਂ ਜਦੋਂ ਭੜਾਣੇ ਗਏ ਲੋਕਾਂ ਸੁਣਿਆਂ ਜ਼ੁਲਮ ਇਹ ਭਾਰ ਹੋਯਾ
ਪੂਲੇ ਵਾਲਾ ਭਾਈ ਤਾਰੂ ਸਿੰਘ ਜੇਹੜਾ ਸਾਡੇ ਪਿੰਡ ਆਯਾ ਗ੍ਰਿਫ਼ਤਾਰ ਹੋਯਾ
ਫੜਿਆ ਬੇਗੁਨਾਹ ਹੈ ਜ਼ਾਲਮਾਂ ਨੇ ਓਹਦੇ ਪਾਸੋਂ ਕੀਹ ਭਲਾ ਵਿਗਾੜ ਹੋਯਾ
ਭਲੇ ਪੁਰਸ਼ ਨੂੰ ਅਸੀ ਛੁਡਾ ਲਈਏ ਸਾਰਾ ਪਿੰਡ ਹੀ ਉਠ ਤਿਆਰ ਹੋਯਾ
ਵੇਖੀ ਜਾਊ ਪਿਛੋਂ ਜੇਹੜੀ ਹੋਇਗੀ ਸੀ ਜੋਸ਼ ਜੱਟਾਂ ਦੇ ਵਿਚ ਅਪਾਰ ਹੋਯਾ
ਢੋਲ ਵੱਜ ਪਿਆ ਕਰਤਾਰ ਸਿੰਘਾ ਪੱਗ ਬੰਨ੍ਹ ਹਰ ਇਕ ਖਬਰਦਾਰ ਹੋਯਾ

ਭਾਈ ਨੇ ਲੋਕਾਂ ਨੂੰ ਸਮਝਾਣਾ

ਤਾਰੂ ਸਿੰਘ ਤਾਈਂ ਜਦੋਂ ਖਬਰ ਪਹੁੰਚੀ ਓਸ ਕਹਿਆ ਇਹ ਦੰਗਾ ਉਠਾਵਨਾ ਨਹੀਂ
ਸੱਚਾ ਤੁਸਾਂ ਦਾ ਹੈ ਪਿਆਰ ਵੀਰੋ ਇਹ ਕੰਮ ਮੈਨੂੰ ਮੂਲੋਂ ਭਾਵਨਾ ਨਹੀ
ਮੇਰੇ ਬਦਲੇ ਤੁਸੀਂ ਜੇਕਰ ਕਰੋ ਝਗੜਾ ਸਿੱਟਾ ਏਸ ਨੇ ਚੰਗਾ ਕਢਾਵਨਾ ਨਹੀਂ
ਪਵੇ ਪਿੰਡ ਨੂੰ ਕੋਈ ਬਲਾ ਪਿਛੋਂ ਲਾਭ ਹਥ ਤੁਹਾਨੂੰ ਕੁਝ ਆਵਨਾ ਨਹੀਂ
ਮੇਰੀ ਲਿਖੀ ਤਕਦੀਰ ਜੋ ਹੋ ਰਹਿਣੀ ਹੁਕਮ ਧੁਰ ਦਾ ਕਿਸੇ ਮਿਟਾਵਨਾ ਨਹੀ
ਵੀਰੋ ਧਰਮ ਬਦਲੇ ਜੇ ਸ਼ਹੀਦ ਹੋਵਾਂ ਏਦੂੰ ਵੱਧ ਨਫ਼ਾ ਹੋਰ ਪਾਵਨਾ ਨਹੀਂ
ਤੁਹਾਡਾ ਪਿਆਰ ਜੇ ਤੁਸੀ ਭੀ ਤਿਆਰ ਹੋਵੋ ਬਣੋ ਸਿੰਘ ਮੌਤੋਂ ਡਰ ਖਾਵਨਾ ਨਹੀਂ
ਪੁਟੋ ਜ਼ੁਲਮ ਦੀ ਜੜ੍ਹ ਕਰਤਾਰ ਸਿੰਘਾ ਸਿੱਖੀ ਬਿਨਾਂ ਇਹ ਕਿਸੇ ਸਿਖਾਵਨਾ ਨਹੀਂ

ਭਾਈ ਤਾਰੂ ਸਿੰਘ ਜੀ ਨੂੰ ਫੌਜਦਾਰ ਨੇ ਲਾਹੌਰ ਸੂਬੇ ਅਗੇ ਪੇਸ਼ ਕਰਨਾ

ਰਾਤ ਕੱਟ ਭੜਾਨਿਓਂ ਅਗੂਾਂ ਹੋਏ ਪਹੁੰਚੇ ਵਿਚ ਲਾਹੌਰ ਦੇ ਜਾ ਭਾਈ
ਫੌਜਦਾਰ ਲੈਕੇ ਤਾਰੂ ਸਿੰਘ ਤਾਈਂ ਗਿਆ ਵਿਚ ਕਚਹਿਰੀ ਦੇ ਆ ਭਾਈ
ਪੈਰੀਂ ਬੇੜੀਆਂ ਹੱਥ ਹਥੌੜੀਆਂ ਸਨ ਸ਼ਕਲ ਕੈਦੀਆਂ ਸਾਰੀ ਬਣਾ ਭਾਈ
ਪੇਸ਼ ਸੂਬੇ ਦੇ ਜਾਇ ਹਜ਼ੂਰ ਕੀਤਾ ਸਾਰਾ ਨਾਮ ਤੇ ਪਤਾ ਸੁਣਾ ਭਾਈ
ਤਾਰੂ ਸਿੰਘ ਖਲਾ ਸ਼ੇਰ ਵਾਂਗ ਜਾ ਕੇ ਸ੍ਰੀ ਵਾਹਿਗੁਰੂ ਫਤਹ ਗਜਾ ਭਾਈ
ਸੂਬਾ ਭੜਕਯਾ ਸੁਣ ਕਰਤਾਰ ਸਿੰਘ ਵਿਹਦਾ ਤਿਊੜੀਆਂ ਮੱਥੇ ਚੜ੍ਹਾ ਭਾਈ

ਸੂਬੇ ਨੇ ਭਾਈ ਤਾਰੂ ਸਿੰਘ ਜੀ ਤੋਂ ਪੁਛਣਾ

ਸੂਬਾ ਕੜਕ ਕਹਿੰਦਾ ਤਾਰੂ ਸਿੰਘ ਹੈਂ ਤੂੰ ਪੂਲ੍ਹੇ ਵਿਚ ਖਰੂਦ ਮਚਾਉਨ ਵਾਲਾ
ਨੰਬਰਦਾਰ ਸਰਕਾਰ ਦਾ ਆਦਮੀ ਹੋ ਨਾਲ ਡਾਕੂਆਂ ਮੇਲ ਰਖਾਉਨ ਵਾਲਾ
ਜਿਹੜੇ ਸਿੰਘ ਸਰਕਾਰ ਦੇ ਹੈਨ ਵੈਰੀ ਪਾਸ ਉਨ੍ਹਾਂ ਨੂੰ ਰੱਖ ਛੁਪਾਉਣ ਵਾਲਾ
ਬਾਗੀ ਸਿੰਘ ਜੋ ਜੰਗਲਾਂ ਵਿਚ ਹਿੰਦੇ ਉਹਨਾਂ ਤਾਈਂ ਇਮਦਾਦ ਪੁਚਾਉਨ ਵਾਲਾ
ਤੇਰੇ ਪਾਸ ਮਤਾਬ ਸਿੰਘ ਜਹੇ ਰਹਿੰਦੇ ਡਾਕੂ ਰੱਖ ਡਾਕੇ ਮਰਵਾਉਨ ਵਾਲਾ
ਮੇਰਾ ਡਰ ਨ ਤੈਨੂੰ ਕਰਤਾਰ ਸਿੰਘਾ ਮੈਂ ਹਾਂ ਖਾਨ ਬਹਾਦਰ ਕਹਾਉਨ ਵਾਲਾ

ਭਾਈ ਤਾਰੂ ਸਿੰਘ ਜੀ

ਮੈਂ ਜਾਣਦਾ ਹਾਂ ਚੰਗੀ ਤਰਾਂ ਤੈਨੂੰ ਐਵੇਂ ਪਾ ਦਾਬਾ ਨਾਹੀਂ ਤਾੜ ਸੂਬੇ
ਗੁਝਾ ਛਿਨਾ ਤੂੰ ਵਿਚ ਜਹਾਨ ਨਾਹੀਂ ਹੈਂ ਤੂੰ ਖਾਨ ਬਹਾਦਰ ਵਿਚਾਰ ਸੂਬੇ
ਪਰ ਮੈਂ ਤੇਰਾ ਕੀਹ ਵਿਗਾੜਿਆ ਏ ਦਿੱਤਾ ਫੌਜ ਦਾ ਦਸਤਾ ਚਾੜ੍ਹ ਸੂਬੇ
ਪਾ ਬੇੜੀਆਂ ਬਿਨਾਂ ਕਸੂਰ ਤੋਂ ਹੀ ਬੰਨ੍ਹ ਲੈ ਆਯਾ ਫੌਜਦਾਰ ਸੂਬੇ
ਨੰਬਰਦਾਰ ਹਾਂ ਤੇ ਤੇਰਾ ਕੌਡੀ ਕੌਡੀ ਜਾਂਦਾ ਰਿਹਾ ਮੁਆਮਲਾ ਤਾਰ ਸੂਬੇ
ਕੌਡੀ ਇਕ ਜੇਕਰ ਕੋਈ ਰੱਖੀ ਹੋਵੇ ਤਾਂ ਮੈਂ ਹਾਂ ਪੂਰਾ ਗੁਨ੍ਹਾਗਾਰ ਸੂਬੇ
ਪਰ ਇਹ ਕੀਹ ਹੈ ਗੁਨਾਹ ਮੇਰਾ ਜਿਹੜਾ ਰਿਹਾ ਤੂੰ ਮੂੰਹੋਂ ਉਚਾਰ ਸੂਬੇ
ਆਇ ਗਏ ਦੀ ਕਰਦਾ ਟਹਿਲ ਹਾਂ ਮੈਂ ਦਸਾਂ ਨੌਹਾਂ ਦੀ ਕਰਕੇ ਕਾਰ ਸੂਬੇ
ਡਾਕਾ ਚੋਰੀ ਧਾੜਾ ਕਿਤੇ ਮਾਰਦਾ ਨ ਨਹੀਂ ਕਰਦਾ ਕੁਝ ਵਿਗਾੜ ਸੂਬੇ
ਮੇਰੇ ਪਾਸ ਤਾਂ ਰੱਬ ਦੇ ਆਉਣ ਬੰਦੇ ਨਹੀਂ ਡਾਕੂਆਂ ਨਾਲ ਵਿਹਾਰ ਸੂਬੇ
ਬੇਈਮਾਨ ਕਿਸੇ ਕੀਤੀ ਚੁਗਲੀ ਏ ਮੈਂ ਨ ਡਾਕੂਆਂ ਦਾ ਰਵਾਦਾਰ ਸੂਬੇ
ਸਿੰਘ ਧਰਮੀ ਸਾਰੇ ਕਰਤਾਰ ਸਿੰਘਾ ਗੱਲ ਕਰ ਤੂੰ ਮੂੰਹੋਂ ਸੰਭਾਰ ਸੂਬੇ

ਸੂਬਾ

ਮੱਸਾ ਮਾਰਿਆ ਜਿਸ ਮਤਾਬ ਸਿੰਘ ਨੇ ਸੁਣਯਾ ਪਾਸ ਤਰ ਰਹਿੰਦਾ ਆ ਕਰਕੇ
ਉਹ ਵੈਰੀ ਸਰਕਾਰ ਦਾ ਬੜਾ ਭਾਰਾ ਤੂੰ ਰੱਖਦਾ ਉਹਨੂੰ ਛੁਪਾ ਕਰਕੇ
ਰਲ ਬਾਗੀਆਂ ਦੇ ਨਾਲ ਹੋਯੋਂ ਬਾਗੀ ਸਿੱਧਾ ਕਰਾਂ ਸਜ਼ਾ ਦਵਾ ਕਰਕੇ
ਨਹੀਂ ਤਾਂ ਪਾ ਜਾਗੀਰ ਇਨਾਮ ਮੈਥੋਂ ਕਾਤਲ ਮੱਸੇ ਦੇ ਤਈਂ ਫੜਾ ਕਰਕੇ
ਹੁਣ ਦੱਸ ਮਹਿਤਾਬ ਸਿੰਘ ਹਈ ਕਿਥੇ ਲਵਾਂ ਬਦਲਾ ਉਹਨੂੰ ਮਰਵਾ ਕਰਕੇ
ਜੇ ਨ ਦੱਸੇਗਾ ਤੂੰ ਕਰਤਾਰ ਸਿੰਘਾ ਮਾਰਾਂ ਚਰਖੜੀ ਤੈਨੂੰ ਚੜ੍ਹਾ ਕਰਕੇ

ਭਾਈ ਤਾਰੂ ਸਿੰਘ ਜੀ

ਇਹੋ ਜਹੇ ਕੁਤੇ ਬਹੁਤੇ ਦੇਸ ਅੰਦਰ ਟੁੱਕਰ ਤੇਰੇ ਜਿਹਾਂ ਪਾਸੋਂ ਖਾਨ ਵਾਲੇ
ਉਹਨਾਂ ਬੇਈਮਾਨਾਂ ਤਈਂ ਟੋਲ ਲੈ ਤੂੰ ਦੇਸਨਾਲ ਜੋ ਦਗਾ ਕਮਾਨ ਵਾਲੇ
ਪਿਛੇ ਪੇਟ ਦੇ ਪੂਛ ਲਮਕਾਈ ਫਿਰਦੇ ਵਾਂਗ ਕੁਤਯਾਂ ਕਰੰਗ ਖਾ ਜਾਨ ਵਾਲੇ
ਜੰਡਿਆਲੀਏ ਦੇ ਜਹੇ ਚੰਦਰੇ ਜੋ ਬੇਦੋਸਯਾਂ ਤਈਂ ਫੜਾਨ ਵਾਲੇ
ਉਹ ਜੁਤੀਆਂ ਤੇਰੀਆਂ ਫਿਰਨ ਚੱਟਦੇ ਕਾਲਾ ਮੂੰਹ ਜਹਾਨ ਕਰਾਨ ਵਾਲੇ
ਪਤਾਉਹਨਾਂਨੂੰ ਹੋਵੇ ਮਹਿਤਾਬ ਸਿੰਘਦਾਜਿਹੜੇ ਝੂਠੀਆਂਲੂਤੀਆਂ ਲਾਨ ਵਾਲੇ
ਪੁਛ ਸੱਦ ਕਰਕੇ ਉਹਨਾਂ ਮੁਖਬਰਾਂ ਤੋਂ ਜੋ ਇਨਾਮ ਜਾਗੀਰਾਂ ਦੇ ਪਾਨ ਵਾਲੇ
ਕੁਟੀਆ ਆਪਣੀ ਵਿਚ ਕਰਤਾਰ ਸਿੰਘਾ ਅਸੀਂ ਬੈਠਕੇ ਝੱਟ ਲੰਘਾਨ ਵਾਲੇ

ਸੂਬਾ

ਓਇ ਤਾਰੂ ਸਿੰਘਾ ਸਿੱਧੀ ਗੱਲ ਕਰ ਤੂੰ ਮੇਰੇ ਪਾਸ ਮਗਰੂਰ ਨ ਆਨ ਹੋ ਜਾਹ
ਜੱਟਾ ਯੱਭਲੀਆਂ ਕਾਸਨੂੰ ਮਾਰਦਾ ਹੈਂ ਸਿੱਧਾ ਤੀਰ ਤੂੰ ਛੱਡ ਗੁਮਾਨ ਹੋ ਜਾਹ
ਤੂੰ ਕੀਤੀਆਂ ਹੁਕਮ ਅਦੂਲੀਆਂ ਨੇ ਦੇਵਾਂ ਹੁਕਮ ਹੁਣੇ ਬੇ ਨਿਸ਼ਾਨ ਹੋ ਜਾਹ
ਜੇਕਰ ਬਚਣਾ ਹਈ ਕਰਤਾਰ ਸਿੰਘਾ ਪੜ੍ਹ ਕਲਮਾਂ ਤੂੰ ਮੁਸਲਮਾਨ ਹੋ ਜਾਹ

ਭਾਈ ਤਾਰੂ ਸਿੰਘ ਜੀ

ਵਾਹਵਾਹਸੂਬਯਾ ਇਹ ਇਨਸਾਫਤੇਰਾ ਜ਼ੋਰੀ ਲੋਕਾਂ ਦਾ ਧਰਮ ਗੁਵਾਨਾ ਚਾਹੇਂ
ਐਵੇਂ ਝੂਠੇ ਇਲਜ਼ਾਮ ਲਗਾ ਕਰ ਕੇ ਲੋਕਾਂ ਧਰਮੀਆਂ ਤਈਂ ਮਰਵਾਨਾ ਚਾਹੇਂ
ਜਾਂਦੀ ਪੇਸ਼ ਨਾਹੀਂ ਜੰਗੀ ਖਾਲਸੇ ਤੇ ਗੁਸਾ ਕਿਰਤੀਆਂ ਉੱਤੇ ਕਢਾਨਾ ਚਾਹੇਂ
ਫੌਜ ਚਾੜ੍ਹ ਫੜਾ ਮਹਿਤਾਬ ਸਿੰਘ ਨੂੰ ਮੈਨੂੰ ਕਾਸਨੂੰ ਐਵੇਂ ਦਬਾਨਾ ਚਾਹੇਂ
ਇਉਂ ਰੱਬ ਰਸੂਲ ਨਹੀਂ ਕਦੇ ਰਾਜ਼ੀ ਜਿਸ ਤਰ੍ਹਾਂ ਸਵਾਬ ਤੂੰ ਪਾਨਾ ਚਾਹੇਂ
ਇਉਂ ਤਾਂ ਦੋਜ਼ਖਾਂ ਦੇ ਵਿਚ ਪਏਂਗਾ ਤੂੰ ਵਾੜ ਹੋਕੇ ਖੇਤ ਨੂੰ ਖਾਨਾ ਚਾਹੇਂ

ਦੱਬੇ ਮਾਰ ਡਰਾ ਧਮਕਾ ਕਰਕੇ ਮੈਥੋਂ ਧਰਮ ਅਮੋਲ ਛੁਡਾਨਾ ਚਾਹੇਂ
ਮੁਸਲਮਾਨ ਨ ਹੋਵਾਂ ਕਰਤਾਰ ਸਿੰਘਾ ਫਾਂਸੀ ਚਾੜ੍ਹ ਤੂੰ ਜੇਕਰ ਚੜ੍ਹਾਨਾ ਚਾਹੇਂ

ਸੂਬਾ

ਚਾ ਫਾਂਸੀਆਂ ਦੇ ਚੜ੍ਹੇ ਤੁਸਾਂ ਨੂੰ ਨੇ ਪਤਾ ਲੱਗੇਗਾ ਜਦੋਂ ਚੜ੍ਹਾ ਦਿਆਂ ਗਾ
ਤੈਨੂੰ ਚੜ੍ਹੀ ਜਵਾਨੀ ਦੀ ਮਸਤੀ ਏ ਮਾਰ ਕੋਰੜੇ ਹੁਣੇ ਲੁਹਾ ਦਿਆਂ ਗਾ
ਚਾੜ੍ਹ ਚਰਖੜੀ ਤੇ ਤੈਨੂੰ ਤਾਰੂ ਸਿੰਘਾ ਬੰਦ ਬੰਦ ਤੇਰੇ ਤੁੜਵਾ ਦਿਆਂ ਗਾ
ਆਪੇ ਦਸੇਂਗਾ ਸਿੰਘਾਂ ਦੇ ਪਤੇ ਸਾਰੇ ਜਦੋਂ ਸਖਤੀ ਤੈਨੂੰ ਸਜ਼ਾ ਦਿਆਂ ਗਾ
ਵਿਚ ਜਿਹਲ ਦੇ ਪਾ ਕੇ ਮਾਰ ਭੁਖਾ ਤੇਰੀ ਚਰਬੀ ਸਾਰੀ ਸੁਕਾ ਦਿਆਂ ਗਾ
ਮੁਸਲਮਾਨ ਨ ਬਣੇ ਕਰਤਾਰ ਸਿੰਘਾ ਹੁਣੇ ਹੱਥ ਜਲਾਦ ਫੜਾ ਦਿਆਂ ਗਾ

ਭਾਈ ਤਾਰੂ ਸਿੰਘ ਜੀ

ਕਈ ਸਾਲ ਹੋਇ ਸੂਬਿਆ ਵੇਖਦੇ ਨੂੰ ਸਿੰਘ ਕਿੰਨੇਕੂ ਤੁਰਕ ਬਣਾ ਲਏ ਨੀ
ਦੀਨ ਕਿੰਨੇ ਕੂ ਸਿੰਘ ਕਬੂਲਕਰ ਗਏ ਦੁਖ ਦੇ ਕੇ ਵੇਖ ਵਖਾ ਲਏ ਨੀ
ਤੇਰੀ ਮੌਤ ਤੋਂ ਡਰਿਆ ਦਸ ਕੋਈ ਹੱਥੀਂ ਸੈਂਕੜੇ ਕਤਲ ਕਰਵਾ ਲਏ ਨੀ
ਸਿੰਘ ਕਿੰਨੇ ਕੂ ਸਿਖੀਓਂ ਗਿਰ ਗਏ ਨੇ ਭਾਰੇ ਲੋਭ ਭੀ ਦੇਇ ਦੁਵਾ ਲਏ ਨੀ
ਮਨੀ ਸਿੰਘ ਜੈਸੇ ਧਰਮੀ ਯੋਧਿਆਂ ਦੇ ਸਿਖੀ ਸਿਦਕ ਭਰੋਸੇ ਅਜ਼ਮਾ ਲਏ ਨੀ
ਹੁਣ ਤੱਕ ਕਿਸੇ ਸਿੰਘ 'ਹਾਇ' ਕੀਤੀ ? ਬੰਦ ਬੰਦ ਹੱਥੀਂ ਕਟਵਾ ਲਏ ਨੀ
ਖਾਕ ਕਦਮਾਂ ਦੀ ਉਹਨਾਂ ਵੀਰਾਂ ਦੀ ਹਾਂ ਜਿਹੜੇ ਜ਼ੁਲਮ ਘਸੋਟੀ ਤੇਲਾ ਲਏ ਨੀ
ਜੇ ਤਾਂ ਉਹ ਡਰਗਏ ਮੈਂ ਭੀ ਡਰ ਜਾਂਗਾ ਕਿਉਂ ਜ਼ਾਲਮਾਂ ਜ਼ੁਲਮ ਕਮਾ ਲਏ ਨੀ
ਖਾਣੇ ਪੈਣਗੇ ਉਨ੍ਹਾਂ ਦੇ ਫਲ ਸਾਰੇ ਬੂਟੇ ਜ਼ਹਿਰ ਦੇ ਜਿਹੜੇ ਲਗਾ ਲਏ ਨੀ
ਆਖਰ ਚੁਭਣੇ ਤੈਨੂੰ ਕਰਤਾਰ ਸਿੰਘਾ ਕੰਡੇ ਰਾਹ ਵਿਚ ਜਿਹੜੇ ਖਿੰਡਾ ਲਏ ਨੀ

ਸੂਬੇ ਦਾ ਗੁੱਸਾ

ਲੱਗੀ ਤਮਕ ਸੂਬਾ ਕਹਿਰਵਾਨ ਹੋਯਾ ਕਹਿੰਦਾ ਸਦ ਜੱਲਾਦਾ ਫੜਾ ਦੇਵੋ
ਮੇਰੇ ਸਾਹਮਣੇ ਸਖਤ ਕਲਾਮ ਕਰਦਾ ਏਸ ਜੱਟ ਨੂੰ ਸਖਤ ਸਜ਼ਾ ਦੇਵੋ
ਇਹ ਲੋਕ ਬੜੇ ਗੁਸਤਾਖ ਭਾਰੇ ਮਜ਼ਾ ਏਸ ਨੂੰ ਜ਼ਰਾ ਚਖਾ ਦੇਵੋ
ਇਹਨੂੰ ਚਾੜ੍ਹ ਕੇ ਚਰਖੜੀ ਵਕਤ ਏਸੇ ਖੱਲ ਏਸ ਦੀ ਸਾਰੀ ਉਡਾ ਦੇਵੋ
ਰੂੰ ਵਾਂਗ ਇਹਨੂੰ ਪੰਜ ਸਾਫ ਕਰੋ ਸਾਰੀ ਆਕੜ ਕਰ ਜੁਦਾ ਦੇਵੋ
ਬੇੜਾ ਜ਼ੁਲਮ ਦਾ ਭਰ ਕਰਤਾਰ ਸਿੰਘਾ ਕਹਿਰ ਰੱਬ ਅੰਦਰ ਡੁਬਵਾ ਦੇਵੋ

ਭਾਈ ਤਾਰੂ ਸਿੰਘ ਜੀ ਨੂੰ ਚਰਖੜੀ ਤੇ ਚੜ੍ਹਾਣਾ

ਓਸੇ ਵਕਤ ਜੱਲਾਦ ਨੇ ਫੜ ਲਿਆ ਬੰਨ੍ਹ †ਚਰਖੜੀ ਦੇ ਵਿਚ ਪਾ ਦਿੱਤਾ
ਜਿਉਂ ਜੱਟ ਕਮਾਦ ਨੂੰ ਪੀੜਦਾ ਏ ਦੱਥਾ ਵੇਲਣੇ ਵਿਚ ਫਸਾ ਦਿੱਤਾ
ਲੱਠਾਂ ਫਿਰੀਆਂ ਹੱਡੀਆਂ ਚੂਰ ਹੋਈਆਂ ਖੂਨ ਰਸਾ ਦੇ ਵਾਂਗ ਚੁਵਾ ਦਿੱਤਾ
ਵਾਂਗ ਪੱਛੀਆਂ ਕਰ ਸਰੀਰ ਸਾਰਾ ਬੰਦ ਬੰਦ ਵਿਚੋਂ ਤੁੜਵਾ ਦਿੱਤਾ
ਤਾਰੂ ਸਿੰਘ ਨੇ 'ਹਾਇ' ਨ 'ਸੀ' ਕੀਤੀ ਵੱਡਾ ਸਬਰ ਤੇ ਸਿਦਕ ਦਿਖਾ ਦਿੱਤਾ
ਪੀੜ ਗੰਨੇ ਦੇ ਵਾਂਗ ਕਰਤਾਰ ਸਿੰਘਾ ਬੇ ਰਹਿਮਾਂ ਨੇ ਭੁੰਝੇ ਲਿਟਾ ਦਿੱਤਾ

ਭਾਈ ਤਾਰੂ ਸਿੰਘ ਜੀ ਨੂੰ ਬੰਦੀ ਖਾਨੇ ਵਿਚ ਭੇਜਨਾ

ਕਾਜ਼ੀ ਪੁਛਦਾ ਆਣ ਕੇ ਦਸ ਜੱਟਾ ਕਲਮਾਂ ਪੜ੍ਹੇਂ ਤਾਂ ਦਿਆਂ ਛੁਡਾ ਜਲਦੀ
ਕਰ ਦੀਨ ਇਸਲਾਮ ਕਬੂਲ ਹੁਣ ਭੀ ਜਿੰਦ ਮਾਰੀਦੀ ਦਿਆਂ ਬਚਾ ਜਲਦੀ
ਤਾਰੂ ਸਿੰਘ ਨੇ ਦਿਤਾ ਜਵਾਬ ਕੁਝ ਨ ਦਿੱਤਾ ਕਾਜ਼ੀ ਨੇ ਹੁਕਮ ਸੁਨਾ ਜਲਦੀ
ਬੰਦੀ ਖਾਨੇ ਅੰਦਰ ਇਹਨੂੰ ਲੈ ਜਾਵੋ ਦੇਣੇ ਪਹਿਰੇ ਚੌਗਿਰਦ ਬੈਠਾ ਜਲਦੀ
ਖਾਣ ਪੀਣ ਨੂੰ ਕੁਝ ਨਾ ਮੂਲ ਦੇਣਾ ਬੱਸ ਲੈ ਜਾਓ ਏਥੋਂ ਉਠਾ ਜਲਦੀ
ਬੇੜਾ ਜ਼ੁਲਮ ਦਾ ਭਰ ਕਰਤਾਰ ਸਿੰਘਾ ਵਿਚ ਸ਼ੌਹ ਦੇ ਦਿਹੇ ਡੁਬਾ ਜਲਦੀ

ਭਾਈ ਤਾਰੂ ਸਿੰਘ ਜੀ

ਕਾਲ ਕੋਠੜੀ ਦੇ ਵਿਚ ਬੰਦ ਕਰਕੇ ਬਾਹਰ ਪਹਿਰੇ ਚੌਗਿਰਦ ਲਗਾ ਬੈਠੇ
ਅੰਦਰ ਭਾਈ ਜੀ ਹਰਖ ਤੇ ਸੋਗ ਬਿਨਾਂ ਬਿਰਤੀ ਵਿਚ ਸਰੂਪ ਦੇ ਲਾ ਬੈਠੇ
ਸਾਰੇ ਦਿਹ ਅਧਯਾਸ ਨੂੰ ਭੁਲ ਕਰਕੇ ਨਿਜਾ ਨੰਦ ਆਨੰਦ ਨੂੰ ਪਾ ਬੈਠੇ
ਦੁਖ ਸੁਖ ਸਰੀਰ ਦਾ ਭੋਗ ਸਾਰਾ ਸਾਖੀ ਰੂਪ ਹੋ ਲਾਂਭ ਕਰਾ ਬੈਠੇ
ਨਹੀਂ ਆਤਮਾਂ ਤਈਂ ਕਲੇਸ਼ ਕੋਈ ਦਿਹ ਹੰਗਤਾ ਸਾਰੀ ਭੁਲਾ ਬੈਠੇ
ਵਾਂਗ ਪੰਛੀ ਦੇ ਆਲ੍ਹਣਾ ਛੱਡ ਕਰਕੇ ਹੋ ਆਜ਼ਾਦ ਟਾਹਣੀ ਉਤੇ ਜਾ ਬੈਠੇ
ਮੈਂ, ਮੇਰੀ, ਦੇ ਵਿਚ ਕਲੇਸ਼ ਸਾਰੇ ਮੋਹ ਮਮਤਾ ਦੀ ਕੰਧ ਢਾਹ ਬੈਠੇ

---

†ਲਾਹੌਰ ਵਿਚ ਅਨੇਕ ਤਰਾਂ ਦੀਆਂ ਤਕਲੀਫਾਂ ਸਿੱਖਾਂ ਨੂੰ ਦਿੱਤੀਆਂ ਜਾਂਦੀਆਂ ਸਨ। ਪਰ ਦੋ ਤਕਲੀਫਾਂ ਬੜੀਆਂ ਹੀ ਸਖਤ ਸਨ ਇਕ ਤਾਂ ਵੇਲਣਾ ਸੀ ਜਿਸ ਦੇ ਵਿਚ ਦੇ ਕੇ ਸਿੰਘ ਨੂੰ ਗੰਨਿਆਂ ਵਾਂਗ ਪੀੜਦੇ ਸਨ ਤੇ ਦੂਸਰਾ ਇਕ ਚਰਖ ਸੀ ਜਿਸ ਨੂੰ ਤੇਜ਼ ਧਾਰ ਵਾਲੇ ਲੋਹੇ ਦੇ ਫਲ ਲਗੇ ਹੋਇ ਹੁੰਦੇ ਸਨ, ਇਹ ਦੋਵੇਂ ਚਰਖੀਆਂ ਅਖਵਾਂਦੀਆਂ ਸਨ, ਏਸ ਚਰਖੀ ਦੇ ਪਾਸ ਸਿੰਘਾਂ ਨੂੰ ਬੰਨ੍ਹ ਕੇ ਖਲ੍ਹਾਰਿਆ ਜਾਂਦਾ ਸੀ ਤੇ ਜ਼ੋਰ ਨਾਲ ਚਰਖੀ ਨੂੰ ਘੁਮਾਯਾ ਜਾਂਦਾ ਸੀ, ਚਰਖ ਆਦਮੀ ਦੇ ਬਦਨ ਨਾਲ ਖਹਿ ਕੇ ਲੰਘਦਾ ਸੀ ਤੇ ਹੂੰ ਦੇ ਤੂੰ ਬਿਆਂ ਵਾਂਗ ਮਾਸ ਨੂੰ ਲਾਹ ਕੇ ਉਡਾਂਦਾ ਜਾਂਦਾ ਸੀ।

ਵਾਂਗ ਕਵਲ ਦੇ ਏਸ ਸੰਸਾਰ ਵਿਚੋਂ ਨਿਰਲੇਪਤਾ ਪੂਰੀ ਵਖਾ ਬੈਠੇ
ਪਰਮਾਤਮਾ ਦੇਸ ਨੂੰ ਤਿਆਰ ਹੋਕੇ ਪਰਪੰਚ ਦਾ ਜਾਲ ਤੁੜਾ ਬੈਠੇ
ਨਾ ਸਰੀਰ ਦੇ ਦੁਖ ਦੀ ਸੁਧ ਕੋਈ ਯੋਗੀ ਰਾਜ ਸਮਾਧ ਜਮਾ ਬੈਠੇ
ਲੂੰ ਲੂੰ ਵਿਚੋਂ ਸ਼ੁਕਰ ਸ਼ੁਕਰ ਨਿਕਲੇ ਸ੍ਰੀ ਵਾਹਿਗੁਰੂ ਧੁਨੀ ਉਠਾ ਬੈਠੇ
ਸ਼ੰਭੂ ਵਾਂਗ ਅਡੋਲ ਕਰਤਾਰ ਸਿੰਘਾ ਬਿਰਤੀ ਵਿਚ ਸਰੂਪ ਚੜ੍ਹਾ ਬੈਠੇ

ਦੂਸਰੇ ਦਿਨ ਭਾਈ ਤਾਰੂ ਸਿੰਘ ਜੀ ਦੇ ਸੂਬੇ ਦੀ ਕਚਹਿਰੀ ਵਿਚ ਪੇਸ਼ ਹੋਣਾ

ਦਿਨ ਦੂਸਰਾ ਚੜਿਆ ਕਹਿਰ ਭਰਿਆ ਸੂਬਾ ਬੈਠਾਕਚਹਿਰੀ ਲਗਾਂਵਦਾ ਏ
ਕਾਜ਼ੀ, ਪਾਜ਼ੀ ਮੂਲਾਂ ਉਲਮਾ ਕੱਠੇ ਲੱਖੂ ਭੱਖੂ ਭੀ ਸ਼ਕਲ ਦਿਖਾਂਵਦਾ ਏ
ਹੋਰ ਖਾਨ ਅਮੀਰ ਭੀ ਆਣਬੈਠੇ ਮਜਮਾਂ ਕਹਿਰਦਾ ਕਹਿਰ ਵਰਤਾਂਵਦਾ ਏ
ਜ਼ਾਲਮ ਜ਼ੁਲਮ ਦੀਆਂ ਛੁਰੀਆਂ ਫੜਆਏ,ਸੂਬਾਤੇਜ਼ਹੋ ਹੁਕਮ ਸੁਨਾਂਵਦਾ ਏ
ਤਾਰੂਸਿੰਘ ਤਾਈਂ ਕਰੋ ਛੱਬ ਹਾਜ਼ਰ ਤੁਰਤ ਅਹਿਦੀਆ ਜਾ ਲੈ ਆਂਵਦਾ ਏ
ਕਹਿਰਵਾਨ ਹੋ ਸੂਬਾ ਕਰਤਾਰ ਸਿੰਘਾ ਤਾਰੂਸਿੰਘ ਤਾਈਂ ਧਮਕਾਂਵਦਾ ਏ

ਸੂਬਾ

ਸੂਬਾ ਆਖਦਾ ਸੁਣ ਲੈ ਤਾਰੂ ਸਿੰਘਾ ਕਾਹਨੂੰ ਆਪਣਾ ਆਪ ਗੁਵਾਵਨਾ ਏਂ
ਨੰਬਰਦਾਰ ਸਰਕਾਰ ਦਾ ਆਦਮੀ ਹੋਹਠ ਕਰ ਕਿਉਂ ਦੁਖ ਉਠਾਵਨਾ ਏਂ
ਤੂੰ ਹਾਕਮਾਂ ਤਈਂ ਇਮਦਾਦਦਿਹ ਖਾਂ ਕਿਉਂ ਸਿੰਘਾਂ ਦਾ ਸਾਥਕਰਾਵਨਾ ਏਂ
ਮੇਰੇ ਪਾਸੋਂ ਜਾਗੀਰ ਇਨਾਮਲੈ ਤੂ ਸਿੰਘਾਂ ਭੁਖਿਆਂ ਤੋਂ ਤੂ ਕੀਹ ਪਾਵਨਾ ਏਂ
ਨਾਲੇਦਸ ਮਹਿਤਾਬਸਿੰਘਹਈਕਿਥੇ ਓਨ੍ਹਾਂਤਈਂਕਿਉਂ ਪਾਸ ਰਖਾਵਨਾ ਏਂ
ਸਿੰਘ ਹੈਨ ਸਾਡੇ ਵੈਰੀ ਬੜੇ ਭਾਰੇ ਤੂ ਓਹਨਾਂ ਨੂੰ ਰਸਦ ਪੁਚਾਵਨਾ ਏਂ
ਮੈਨੂੰ ਤੇਰੀ ਜਵਾਨੀ ਤੇ ਤਰਸ ਔਂਦਾ ਦੁਖਾਂ ਵਿਚ ਕਿਉਂ ਲੱਤ ਫਸਾਵਨਾ ਏਂ
ਜਾਵੇਂ ਮਾਰਯਾ ਐਵੇਂ ਕਰਤਾਰਸਿੰਘਾ ਮਾਫੀ ਮੰਗਦਾ ਕਿਉਂ ਸ਼ਰਮਾਵਨਾ ਏਂ

ਭਾਈ ਤਾਰੂ ਸਿੰਘ ਜੀ

ਇਕਵਾਰ ਤਾਂ ਸੂਬਿਆ ਆਖ ਦਿਤਾ ਕੁਤੇ ਲੋਭਦੇ ਢੂੰਡ ਢੂੰਡਾ ਕਿਧਰੋਂ
ਦੇਸ ਵਿਚ ਫਿਰਦੇ ਬਹੁਤ ਦੇਸ ਘਾਤੀ ਟੁਕਰ ਲੋਭ ਦੇ ਉਨ੍ਹਾਂ ਨੂੰ ਪਾ ਕਿਧਰੋਂ
ਵੀਰਾਂ ਨਾਲ ਧਰੋਹ ਕਮਾਉਣ ਵਾਲੇ ਬਦਤੁਖਮ ਪਾਜ਼ੀ ਬੁਲਵਾ ਕਿਧਰੋਂ
ਕਈ ਢੂਡਦੇ ਫਿਰਨ ਸ਼ਿਕਾਰ ਕੁਤੇ ਲੋਭ ਦੇਇ ਜਾਗੀਰ ਮੰਗਵਾ ਕਿਧਰੋਂ
ਮੈਂ ਤਾਂ ਕਿਰਤੀ ਘਰ ਦਾ ਕੰਮ ਕਰਦਾ ਮੇਰੇਪਾਸ ਰਹਿੰਦੇ ਸਿੰਘ ਆ ਕਿਧਰੋਂ

ਕਿਥੋਂ ਉਨ੍ਹਾਂ ਨੂੰ ਰਸਦ ਪੁਚਾਵਣੀ ਮੈਂ ਦੇਣੀ ਹੋਰ ਇਮਦਾਦ ਪੁਜਾ ਕਿਧਰੋਂ
ਤੈਨੂੰ ਮੇਰੀ ਜਵਾਨੀ ਦਾ ਤਰਸ ਕਾਹਦਾ ਤੇਰਾ ਨਰਮ ਹੋਗਿਆ ਸੁਭਾ ਕਿਧਰੋਂ
ਤੂੰ ਕਰ ਜੋ ਚਾਹੇਂ ਕਰਤਾਰ ਸਿੰਘਾ ਮੰਗਾਂ ਮਾਫੀਆਂ ਸਿਰ ਝੁਕਾ ਕਿਧਰੋਂ

ਸੂਬਾ

ਤੂੰ ਬੜਾ ਗੁਸਤਾਖ ਹੈਂ ਤਾਰੂ ਸਿੰਘਾ ਤੈਨੂੰ ਵੇਖ ਸਜ਼ਾ ਦੁਵਾਂਵਦਾ ਹਾਂ
ਮਾਰ ਕੋਰੜੇ ਲਾਹਕੇ ਖੱਲ ਤੇਰੀ ਉਤੇ ਚਰਖੜੀ ਫੇਰ ਚੜ੍ਹਾਂਵਦਾ ਹਾਂ
ਮੈਂ ਰਹਿਮ ਕਰਦਾ ਤੇਰੀ ਉਮਰ ਉਤੇ ਬਾਰ ਬਾਰ ਤੈਨੂੰ ਸਮਝਾਂਵਦਾ ਹਾਂ
ਵੇਲਾ ਅਜੇ ਭੀ ਹੈ ਕੁਝ ਸਮਝ ਜਾਹ ਤੂੰ, ਨਹੀਂ ਹਥ ਜਲਾਦਾਂ ਫੜਾਂਵਦਾ ਹਾਂ
ਬਾਦਸ਼ਾਹ ਦੇ ਹੁਕਮ ਦੇ ਉਲਟ ਕਰੇਂ ਏਸ ਗੱਲਦਾ ਮਜ਼ਾ ਚਖਾਂਵਦਾ ਹਾਂ
ਟੰਗ ਬਕਰੇ ਵਾਂਗ ਕਰਤਾਰ ਸਿੰਘਾ ਤੇਰੀ ਖੱਲੜੀ ਪੁਠੀ ਲੁਹਾਂਵਦਾ ਹਾਂ

ਭਾਈ ਤਾਰੂ ਸਿੰਘ ਜੀ

ਅਸੀਂ ਮਰਨ ਤੋਂ ਪਹਿਲਾਂ ਹੀ ਮਰ ਚੁਕੇ ਸੀਸ ਸਤਿਗੁਰੂ ਅਗੇ ਝੁਕਾਯਾ ਜੀ
ਦੂਜੀ ਵਾਰ ਸਾਨੂੰ ਕਿਸੇ ਮਾਰਨਾਂ ਕੀਹ ਅਸਾਂ ਆਪਣਾ ਆਪ ਗਵਾਯਾ ਜੀ
ਸਾਡੀ ਕਿਸੇ ਨੇ ਲਾਹੁਣੀ ਖੱਲ ਕੀਹ ਏ ਮਨਬਕਰਾ ਅਸਾਂ ਕੁਹਾਯਾ ਜੀ
ਤੇਰੀ ਮਾਰ ਤੋਂ ਅਸਾਂ ਨੇ ਕੀਹ ਡਰਨਾਂ ਸਿਰੋਂ ਪਰ ਡੇਰਾ ਚੱਲ ਲਾਯਾ ਜੀ
ਹੁਣ ਮੋਹਲੇ ਦੀ ਸੱਟਾਂ ਤੋਂ ਖੌਫ ਕਾਹਦਾ ਸਿਰ ਉਖਲੀ ਵਿਚ ਫਸਾਯਾ ਜੀ
ਢਾਹੁਣਾ ਸਾਨੂੰ ਕੀ ਕਿਸੇ ਕਰਤਾਰਸਿੰਘਾ ਅਸਾਂ ਕਿਬਰ ਹੰਕਾਰ ਨੂੰ ਢਾਹਯਾ ਜੀ

ਸੂਬਾ

ਮੈਨੂੰ ਕਰ ਨਸੀਹਤਾਂ ਦੱਸ ਨਾਹੀਂ ਕਲਮਾਂ ਪੜ੍ਹ ਜਲਦੀ ਮੁਸਲਮਾਨ ਹੋ ਜਾਹ
ਛਡਸਿੱਖਾਂ ਕੰਗਾਲਾਂ ਦੇ ਸਾਥ ਨੂੰ ਤੂੰ ਔਹਦਾ ਲੈਅਮੀਰ ਯਾਂ ਖਾਨ ਹੋ ਜਾਹ
ਕਿਸੇ ਫ਼ੌਜ ਦਾ ਤੈਨੂੰ ਸਰਦਾਰ ਕਰਾਂ ਛੱਡ ਕਾਫਰਾਂ ਵਿਚ ਈਮਾਨ ਹੋ ਜਾਹ
ਦੋਜ਼ਖ ਪੈਣ ਤੋਂ ਤੈਨੂੰ ਬਚਾ ਲਵਾਂ ਬੰਦਾ ਨਬੀ ਰਸੂਲ ਦਾ ਆਨ ਹੋ ਜਾਹ
ਛੁਟ ਜਾਇ ਅਜਾਬਾਂ ਤੋਂ ਜਿੰਦ ਤੇਰੀ ਛਡ ਕੇ ਦਿਲੋਂ ਗੁਮਾਨ ਹੋ ਜਾਹ
ਨਹੀਂਤਾਂਮਾਰਯਾਜਾਏਂ ਕਰਤਾਰਸਿੰਘਾਸਮਝਕਰ੍ਹਨਸ ਗੋਂ ਨਾਦਾਨ ਹੋ ਜਾਹ

ਭਾਈ ਤਾਰੂ ਸਿੰਘ ਜੀ

ਬੰਦੇ ਬਣੇ ਹਾਂ ਇਕ ਅਕਾਲ ਅਸੀਂ ਕਰਨੀ ਬੰਦਗੀ ਹੋਰ ਮਨਜ਼ੂਰ ਨਾਹੀਂ
ਅਸੀਂ ਬੰਦਿਆਂ ਦੇ ਬੰਦੇ ਨਹੀਂ ਬਣਦੇ ਇਹਸਿਖਾਂ ਦਾਮੂਲੋਂ ਦਸਤੂਰ ਨਾਹੀਂ

ਦੁਨੀਆਂ ਦੌਲਤ ਦੀ ਨਹੀਂ ਲੋੜ ਸਾਨੂੰ ਐਵੇਂ ਸੂਬਿਆ ਕਰ ਮਜਬੂਰ ਨਾਹੀਂ
ਸਾਡੇ ਵਾਸਤੇ ਦੋਜ਼ਖ ਨਹੀਂ ਬਣਿਆਂ ਗੱਲ ਕਰਨ ਦਾ ਤੈਨੂੰ ਸ਼ਊਰ ਨਾਹੀਂ
ਅੱਗ ਜ਼ਾਲਮਾ ਵਾਸਤੇ ਦੋਜਖਾਂ ਦੀ ਯਾਦ ਜਿਨ੍ਹਾਂ ਨੂੰ ਰੱਬ ਗਫੂਰ ਨਾਹੀਂ
ਬਦੋ ਬਦੀ ਮਨਾਉਣਾ ਦੀਨ ਤਾਈਂ ਵਿਚ ਸ਼ਰ੍ਹਾ ਹਦੀਸ ਜਹੂਰ ਨਾਹੀਂ
ਮਾਰੇ ਡਰ ਦੇ ਦੀਨ ਕਬੂਲਣਾ ਨਹੀਂ ਕਦੇ ਹੋਵਣਾ ਬੇ ਸਬੂਰ ਨਾਹੀਂ
ਸਾਨੂੰ ਦੋਜਕੀਂ ਕਿਉਂ ਖੁਦਾ ਪਾਸੀ ਕੀਤਾ ਓਸਦਾ ਕੁਝ ਕਸੂਰ ਨਾਹੀਂ
ਹਾਕਿਮ ਬੇਇਨਸਾਫੀਆਂ ਕਰਨ ਜੇਹੜੇ ਦੋਜਕ ਉਨ੍ਹਾਂ ਪਾਸੋਂ ਕਿਤੇ ਦੂਰ ਨਾਹੀਂ
ਜੇਹੜੇ ਖਲਕ ਦੁਖਾਉਣ ਕਰਤਾਰਸਿੰਘਾ ਓਹ ਪਾਉਣ ਨਜਾਤ ਜਰੂਰ ਨਾਹੀਂ

ਤਥਾ

ਕੱਲ ਵੇਲਣੇ ਵਿਚ ਦੇਇ ਹੱਡ ਭੰਨੇ ਅੱਜ ਓਸਤੋਂ ਭੀ ਸਖਤੀ ਹੋਰ ਕਰ ਲੈ
ਭੁਲਾ ਰੱਬ ਰਸੂਲ ਦਾ ਡਰ ਤੈਨੂੰ ਚਾਰ ਦਿਨ ਦਾ ਸੂਬਿਆ ਜੋਰ ਕਰ ਲੈ
ਬੇੜਾ ਜੁਲਮ ਦਾ ਡੁਬਣਾ ਸ਼ੌਹ ਅੰਦਰ ਬੇਖਤਰ ਹੋਕੇ ਪਾਪ ਘੋਰ ਕਰ ਲੈ
ਝੰਡਾ ਜੁਲਮ ਦਾ ਅੰਤ ਨੂੰ ਡਿੱਗ ਪੈਣਾ ਖੁਸ਼ੀ ਵਿਚ ਆਕੇ ਭਾਰਾ ਸ਼ੋਰ ਕਰ ਲੈ
ਗੁਡੀ ਆਈ ਇਕਬਾਲ ਦੀ ਟੁਟਣੇ ਤੇ ਲੰਮੀਂ ਜਾਲਮਾਂ ਜੁਲਮ ਦੀ ਡੋਰ ਕਰ ਲੈ
ਲੈਣਾ ਰੱਬ ਹਿਸਾਬ ਕਰਤਾਰਸਿੰਘ ਾਪਾਪ ਖੁਦੀ ਦੇ ਆ ਵਿਰਲੋਰ ਕਰ ਲੈ

ਤਥਾ

ਕਾਹਨੂੰ ਸੂਬਿਆ ਜੁਲਮ ਤੇ ਲੱਕ ਬੱਧਾ ਵੇ ਹਦਾ ਰੱਬ ਰਹੀਮ ਗੁਫਾਰ ਸਿਰ ਤੇ
ਉਤੇ ਪਰਜਾ ਦੇ ਛੁਰੀ ਜੇ ਫੇਰਦਾ ਤੂੰ ਫਿਰੇ ਕਹਿਰ ਦੀ ਤੇਰੇ ਤਲਵਾਰ ਸਿਰ ਤੇ
ਦੁਨੀਆਂ ਦੌਲਤ ਹੁਕਮ ਨ ਨਾਲ ਜਾਵੇ ਕਾਹਨੂੰ ਚੁਕਦਾ ਜੁਲਮ ਦਾ ਭਾਰ ਸਿਰ ਤੇ
ਵਿਚ ਖੁਦੀ ਦੇ ਅੱਖੀਆਂ ਮੀਟੀਆਂ ਤੂੰ ਮਲਕੁਲ ਮੌਤ ਖੋਹਲੇ ਡੰਡਾ ਮਾਰ ਸਿਰ ਤੇ
ਪਾ ਹਕੂਮਤਾਂ ਤੱਦੀਆਂ ਕਰਦਾ ਤੂੰ ਹੈ ਵੇਖਦਾ ਪਿਆ ਕਰਤਾਰ ਸਿਰ ਤੇ
ਨਹੀਂ ਤਖਤ ਹਕੂਮਤਾਂ ਰਹਿਣੀਆ ਇਹ ਸਮਾਂ ਆਖਦਾ ਖੜਾ ਪੁਕਾਰ ਸਿਰ ਤੇ
ਤੂੰ ਖਲਕ ਖੁਦਾ ਦੀ ਤੰਗ ਕੀਤੀ ਚੜ੍ਹ ਰਿਹਾ ਹੈ ਤੇਰੇ ਹੰਕਾਰ ਸਿਰ ਤੇ
ਖਾਲਕ ਖਲਕ ਦਾ ਦੇਵੇ ਸਜਾ ਤੈਨੂੰ ਜਮ ਖੜਾ ਹੈ ਪਕੜ ਕਟਾਰ ਸਿਰ ਤੇ
ਦੋਜਕ ਹਾਵੀਏ ਝੋਕਣਾ ਰੱਬ ਤੈਨੂੰ ਲੈ ਦੁਨੀ ਦੀ ਜਾਏਂ ਫਿਟਕਾਰ ਸਿਰ ਤੇ
ਚਾਰ ਦਿਨ ਕਰ ਮੌਜ ਕਰਤਾਰਸਿੰਘਾ ਤੇਰੇ ਖੜੀ ਹੈ ਮੌਤ ਅਸਵਾਰ ਸਿਰ ਤੇ

ਸੂਬਾ.

ਸੂਬਾ ਸੁਣਕੇ ਗਜਬ ਦੇ ਵਿਚ ਆਯਾ ਕਹਿੰਦਾ ਮਾਰਕੇ ਖੱਲ ਉਤਾਰ ਛੱਡੋ

ਏਰੇ ਸਾਹਮਣੇ ਸਖਤ ਕਲਾਮ ਬੋਲੇ ਮਾਰ ੧ਕਮਚੀਆਂ ਲਾਹ ਖੁਮਾਰ ਛੱਡੋ
ਸਿ ਕਾਫਰ ਨੇ ਦੀਨ ਕਬੂਲਨਾ ਨਹੀਂ ਸਿਰ ਮਾਰ ਤਲਵਾਰ ਉਤਾਰ ਛੱਡੋ
ਪਤਾ ਕੱਲ ਦਾ ਕੀ ਕਰਤਾਰ ਸਿੰਘਾ ਜੇਹੜੀ ਕਰਨੀਏਂ ਕਰ ਕਾਰ ਛੱਡੋ

ਤਾਈ ਤਾਰੂ ਸਿੰਘਜੀ

ਤੁਸਾਂ ਬਦੀ ਦੀ ਕਾਰ ਹੀ ਕਰਨੀ ਏਂ ਹੋਣੀ ਤੁਸਾਂ ਤੋਂ ਨਹੀਂ ਭਲਾਈ ਸੂਬੇ
ਤੂੰ ਜ਼ੁਲਮ ਦੀ ਤੇਜ਼ਤਲਵਾਰ ਕਰਲੈ ਗਰਦਨ ਅਸਾਂ ਹੈ ਅੱਗੇ ਝੁਕਾਈ ਸੂਬੇ
ਤੂੰ ਜ਼ਾਲਮਾਂ ਜ਼ੁਲਮ ਦੀ ਹਦ ਕਰ ਲੈ ਤੇਰੇ ਹਥ ਆਈ ਬਾਦਸ਼ਾਹੀ ਸੂਬੇ
ਅਸਾਂ ਸਬਰ ਦੀ ਹਦ ਵਖਾ ਦੇਣੀ ਤੂੰ ਕਰ ਲੈ ਹੱਦ ਬੁਰਾਈ ਸੂਬੇ
ਕਹਿਰ ਰਬ ਦਾ ਤੇਰੇ ਤੇ ਪਵੇ ਝੱਬਦੇ ਤੂੰ ਖਲਕ ਖੁਦਾ ਖੁਦਾਈ ਸੂਬੇ
ਤੇਰੀ ਅਮਲਦਾਰੀ ਵਿਚ ਖੋਹਲ ਅੱਖਾਂ ਵੇਖ ਦੇਸ ਦੀ ਹੋਈ ਤਬਾਹੀ ਸੂਬੇ
ਮੇਰੇ ਹਥੋਂ ਰਿਆਇਆ ਹੈ ਤੰਗ ਡਾਢੀ ਬੇਗੁਨਾਹ ਹੈ ਖਲਕ ਰੁਵਾਈ ਸੂਬੇ
ਪਹੁੰਚਗਈ ਪੁਕਾਰ ਦਰਗਾਹ ਅੰਦਰ ਤੇਰੀ ਮੌਤ ਹੁਣ ਆਈ ਕਿ ਆਈ ਸੂਬੇ
ਢੋਈ ਰੱਬ ਦੇ ਦਰ ਨਾ ਮਿਲੇ ਤੈਨੂੰ ਅਮਲ ਵਿਚ ਤੇਰੇ ਨਹੀਂ ਸਫਾਈ ਸੂਬੇ
ਤੇਰੇ ਵਾਸਤੇ ਜ਼ਾਬਰਾ ਰੱਬ ਸਚੇ ਵਿਚ ਦੋਜ਼ਖਾਂ ਅੱਗ ਭਖਾਈ ਸੂਬੇ
ਨੇਕੀ ਵਿਚ ਜਹਾਨ ਨਾ ਖਟੀਓ ਈ ਮਥੇ ਲਗੀ ਹੈ ਜ਼ੁਲਮ ਸਿਆਹੀ ਸੂਬੇ
ਤੈਨੂੰ ਮਾਰ ਮਜ਼ਲੂਮਾਂ ਦੀ ਆਹ ਜਾਵੇ ਦੇਣੀ ਭਲੀ ਨਾ ਕਿਸੇ ਗੁਵਾਹੀ ਸੂਬੇ
ਬੱਚੇ ਬੱਚੀਆਂ ਔਰਤਾਂ ਸਿੰਘਾਂ ਦੀਆਂ ਖਲਕ ਮਾਰੀ ਤੂੰ ਬੇਗੁਨਾਹੀ ਸੂਬੇ
ਜ਼ੁਲਮ ਰੱਬ ਨੂੰ ਭਾਂਵਦਾ ਮੂਲ ਨਾਹੀਂ ਬੇਗੁਨਾਹ ਰਿਆਯਾ ਸਤਾਈ ਸੂਬੇ
ਬੇਗੁਨਾਹ ਦੇ ਸੀਨਿਓਂ ਅੱਗ ਨਿਕਲੀ ਖਾਲੀ ਜਾਇ ਨ ਕਰ ਦਾਨਾਈ ਸੂਬੇ
ਹੁੰਦੀ ਧਰਮ ਦੀ ਜਿੱਤ ਕਰਤਾਰ ਸਿੰਘਾ ਹਾਰ ਜ਼ੁਲਮ ਨੂੰ ਸਦਾ ਹੀ ਆਈ ਸੂਬੇ

ਤਥਾ

ਸਦਾ ਰਹਿਣੀਆਂ ਇਹਹਕੂਮਤਾਂ ਨਹੀਂ ਮਨੋਂ ਸੂਬਿਆ ਏਡ ਹੰਕਾਰ ਨ ਕਰ
ਕਈ ਹੋਏ ਤੇ ਕਈ ਹੋਜਾਣ ਅਗੋਂ ਤੂੰ ਜ਼ੁਲਮ ਦੀ ਤੇਜ਼ ਤਲਵਾਰ ਨ ਕਰ
ਘਾਟਾ ਪਊਗਾ ਜ਼ਾਲਮਾ ਜ਼ੁਲਮ ਵਿਚੋਂ ਅੰਨ੍ਹਾਂ ਹੋ ਕੇ ਭੈੜਾ ਵਪਾਰ ਨ ਕਰ
ਜਿਸ ਗਲ ਥੀਂ ਲਾਹਨਤਾਂ ਪੈਣ ਪਿਛੋਂ ਓਸ ਗਲ ਦੇ ਨਾਲ ਵਿਹਾਰ ਨ ਕਰ
ਤੇਰੇ ਨਾਲੋਂ ਅਗੇ ਜ਼ਾਲਮ ਹੋ ਬੀਤੇ ਰੀਸ ਉਨ੍ਹਾਂ ਦੀ ਤੂੰ ਗੁਵਾਰ ਨ ਕਰ
ਜਮ੍ਹਾਂ ਕਰ ਬਦਨਾਮੀਆਂ ਧਰ ਗਏ ਨੇ ਤੂੰ ਉਨ੍ਹਾਂ ਤੋਂ ਉੱਚਾ ਅੰਬਾਰ ਨ ਕਰ

---

੧ਤੁਰਕ। ਬੋਲੀ ਵਿਚ ਚਾਬੁਕ ਨੂੰ ਕਮਚੀ ਆਖਦੇ ਹਨ।

ਡੇਰਾ ਅੰਤ ਨੂੰ ਏਥੋਂ ਹੈ ਕੂਚ ਕਰਨਾ ਮਗਰੂਰ ਹੋ ਬਹੁਤ ਪਸਾਰ ਨ ਕਰ
ਵੂਟੂ ਅੰਤ ਨੂੰ ਤੇਰੀ ਹੀ ਧੌਣ ਪਾਪੀ ਜਮ੍ਹਾਂ ਪਾਪ ਤੇ ਜ਼ੁਲਮ ਦਾ ਭਾਰ ਨ ਕਰ
ਘਾਟਾ ਪਏਗਾ ਰੋਇੰਗਾ ਦੁਖੀ ਹੋ ਕੇ ਸੌਦਾ ਅੰਨ੍ਹਾਂ ਹੇ ਵਿਚ ਬਜਾਰ ਨ ਕਰ
ਦੀਨ ਰੱਬ ਨੂੰ ਕੋਈ ਕਬੂਲ ਨਾਹੀਂ ਦੇਸ ਨਾਲ ਤੂੰ ਮਜ਼ਹਬੀ ਖਾਰ ਨ ਕਰ
ਖੱਲੀਜਾਇ ਅਵਾਜ਼ਇਹ ਖਲਕਦੀ ਨ ਐਵੇਂ ਰਈਯਤਾਂ ਨੂੰ ਅਵਾਜਾਰ ਨ ਕਰ
ਫੁਲ ਨੇਕੀ ਦਾ ਵਾਸ਼ਨਾ ਲੈ ਭੌਰਾ ਬਦੀ ਗੰਦਗੀ ਉਤੇ ਗੁੰਜਾਰ ਨ ਕਰ
ਨੇਕ ਅਮਲ ਨੂੰ ਆਪਣਾ ਕਰ ਸਾਥੀ ਬਦ ਅਮਲਾਂ ਨਾਲ ਪਿਆਰ ਨ ਕਰ
ਕੀਤਾ ਪਤਾ ਮਨਜ਼ੂਰ ਹੈ ਰੱਬ ਨੂੰ ਕੀਹ ਗੁਮਰਾਹ ਹੋ ਕੋਈ ਗੁਫਤਾਰ ਨ ਕਰ
ਜੇਕਰ ਰੱਬ ਹਕੂਮਤਾਂ ਬਖਸ਼ੀਆਂ ਨੇ ਖਲਕ ਓਸਦੀ ਤਈਂ ਲਾਚਾਰ ਨ ਕਰ
ਰਾਖਾ ਖੇਤ ਦਾ ਬਣ ਕਰਤਾਰ ਸਿੰਘਾ ਆਪੇ ਜਾਲਮਾਂ ਖੇਤ ਉਜਾੜ ਨ ਕਰ

ਤੁਬਾ

ਰੱਬ ਪੁਛੇਗਾ ਜਦੋਂ ਦਰਗਾਹ ਅੰਦਰ ਤੁਸਾਂ ਆਪਣਾ ਫਰਜ਼ ਨਬਾਹਯਾ ਕਿਉਂ ਨ
ਰਾਖੀ ਜਿਨ੍ਹਾਂ ਦੀ ਸੌਂਪੀ ਸੀ ਤੁਸਾਂ ਤਾਈਂ ਓਹਨਾਂ ਤਾਈਂ ਅਰਾਮ ਪੁਚਾਯਾ ਕਿਉਂ ਨ
ਦੇਸ ਵੱਸਦਾ ਤੁਸਾਂ ਉਜਾੜ ਕੀਤਾ ਫੇਰ ਉਜੜੇ ਤਈਂ ਵਸਾਯਾ ਕਿਉਂ ਨ
ਮਾਰ ਖਲਕ ਖੁਦਾ ਰੁਵਾ ਦਿਤੀ ਰੋਂਦੇ ਲੋਕਾਂ ਨੂੰ ਫੇਰ ਹਸਾਯਾ ਕਿਉਂ ਨ
ਹਾਕਮ ਕਰ ਅਮਾਨਤਾਂ ਦਿਤੀਆਂ ਜੋ ਓਹਨਾਂ ਤਈਂ ਸਬੂਤ ਬਚਾਯਾ ਕਿਉਂ ਨ
ਵਸੰਦੇ ਬਾਗ ਨੂੰ ਤੁਸਾਂ ਉਜਾੜ ਦਿਤਾ ਪਾਣੀ ਮਿਹਰ ਇਨਸਾਫ ਦਾ ਪਾਯਾ ਕਿਉਂ ਨ
ਓਦੋਂ ਇਕ ਜਵਾਬ ਨਹੀਂ ਆਵਣਾ ਏਂ ਪੁਛੂ ਰਬ ਫਿਰ ਅਦਲ ਕਮਾਯਾ ਕਿਉਂ ਨ
ਦੇਵੇਂ ਕੀਹ ਜਵਾਬ ਕਰਤਾਰ ਸਿੰਘਾ ਪਹਿਲਾਂ ਸੋਚ ਕੇ ਕਦਮ ਉਠਾਯਾ ਕਿਉਂ ਨ

ਸੂਬਾ

ਗੱਲਾਂ ਬਹੁਤੀਆਂ ਕਰ ਨ ਕਾਫਰਾ ਓਇ ਜਿਹੜੀ ਹਈ ਮਨਜ਼ੂਰ ਸੁਣਾ ਜਲਦੀ
ਜਾਂ ਤਾਂ ਪੜ੍ਹ ਕਲਮਾਂ ਮੁਸਲਮਾਨ ਹੋ ਜਾਹ ਅਗੇ ਨਬੀ ਦੇ ਸਿਰ ਝੁਕਾ ਜਲਦੀ
ਨਹੀਂ ਤਾਂ ਹੇਠ ਤਲਵਾਰ ਦੇ ਸਿਰ ਦੇ ਦਿਹ ਲੇਖਾ ਹੋ ਜਾਵੇ ਇਕ ਦਾ ਜਲਦੀ
ਜਿਹੜੀ ਹਈ ਮਨਜ਼ੂਰ ਕਰਤਾਰ ਸਿੰਘਾ ਉਹ ਆਖ ਦਿਹ ਸੋਚ ਸੁਚਾ ਜਲਦੀ

ਭਾਈ ਤਾਰੂ ਸਿੰਘ ਜੀ

ਅਸਾਂ ਕਲਮੇ ਹੋਰ ਨ ਮੂਲ ਪੜ੍ਹਨੇ ਸਤਿਨਾਮ ਦਾ ਵਿਰਦ ਪਕਾਈ ਬੈਠੇ
ਇਕੋ ਕਲਮਾਂ ਅਸਾਂ ਨੂੰ ਯਾਦ ਰਿਹਾ ਹੋਰ ਕਲਮੇ ਸਭ ਭੁਲਾਈ ਬੈਠੇ
ਸਿਰ ਗੁਰਾਂ ਦਾ ਗੁਰਾਂ ਨੂੰ ਸੌਂਪਿਆ ਹੈ ਡੇਰੇ ਸਿਰ ਤੋਂ ਪਰੇ ਹਾਂ ਲਾਈ ਬੈਠੇ

ਉਤੇ ਧਰਮ ਦੇ ਹੋ ਸ਼ਹੀਦ ਮਰੀਏ ਆਸ ਚਿਰਾਂ ਦੀ ਇਹੋ ਰਖਾਈ ਬੈਠੇ
ਜੇਕਰ ਧਰਮ ਦੇ ਬਦਲੇ ਸਿਰ ਜਾਵੇ ਹੋਰ ਖੱਟਣਾ ਕੀਹ ਅਜ਼ਮਾਈ ਬੈਠੇ
ਧਰਮ ਵੇਚ ਕੇ ਰਖਣਾ ਜਿਸਮ ਨਾਹੀਂ ਅਸੀਂ ਜਿਸਮ ਤੋਂ ਪਾ ਜੁਦਾਈ ਬੈਠੇ
ਡਰ ਮੌਤ ਦਾ ਸਾਨੂੰ ਡਰਾਵੰਦਾ ਨਹੀਂ ਕੱਟ ਸੀਸ ਨੂੰ ਤਲੀ ਟਕਾਈ ਬੈਠੇ
ਮੋਇਮਰਨ ਤੋਂ ਪਹਿਲਾਂ ਕਰਤਾਰਸਿੰਘਾ ਹਿਰਸ ਜਗ ਦੀ ਅਸੀਂ ਮੁਕਾਈ ਬੈਠੇ

ਤਥਾ

ਡਰ ਸੂਬਿਆ ਰੱਬ ਦੇ ਖੌਫ ਪਾਸੋਂ ਅੱਤ ਜ਼ੁਲਮ ਦੀ ਤੁਸਾਂ ਕਿਉਂ ਚਾਈ ਹੋਈ ਏ
ਜੋਰੀ ਲੋਕਾਂ ਦੇ ਧਰਮ ਗਵਾਵੰਦੇ ਓ ਤੇਗ ਸ਼ਰਾ ਦੀ ਤੇਜ਼ ਕਰਾਈ ਹੋਈ ਏ
ਹੁੰਦਾ ਅੱਤ ਖੁਦਾਈ ਦਾ ਵੈਰ ਭਾਈ ਸ਼ਕਤੀ ਰੱਬ ਦੀ ਤੁਸਾਂ ਭੁਲਾਈ ਹੋਈ ਏ
ਬਾਦਸ਼ਾਹਾਂ ਦਾ ਬਾਦਸ਼ਾਹ ਦੇਖ ਰਿਹਾ ਦਿਤੀ ਤੁਸਾਂਨੂੰ ਜਿਸਨੇ ਸ਼ਾਹੀ ਹੋਈ ਏ
ਹਾਕਮ ਹੋ ਕੇ ਫਰਜ਼ ਭੁਲਾ ਬੈਠੇ ਖਲਕ ਖਾਲਕ ਦੀ ਤੁਸੀਂ ਸਤਾਈ ਹੋਈ ਏ
ਜ਼ੁਲਮਨਸ਼ਟਕਰਦਾਬਾਦਸ਼ਾਹੀਆਂਨੂੰ ਬੁਧੀਵਾਨਾਂ ਇਹਗੱਲ ਅਜ਼ਮਾਈਹੋਈ ਏ
ਵਿਚ ਦੇਸ ਬ੍ਰਬਾਦੀਆਂ ਛਾਈਆਂ ਨੇ ਹੋਲੀ ਜ਼ੁਲਮ ਦੀ ਤੁਸਾਂ ਮਚਾਈ ਹੋਈ ਏ
ਬੁੱਲਾ ਕਾਲ ਹਨੇਰੀ ਦਾ ਤੋੜ ਦਿਹ ਗਾ ਧੌਣਵਿਚ ਗੁਮਾਨ ਅਕੜਾਈ ਹੋਈ ਏ
ਡੋਰ ਟੁਟ ਕੇ ਜ਼ਿਮੀ ਤੇ ਡਿਗ ਪੈਸੀ ਗੁਡੀ ਵਿਚ ਅਕਾਸ਼ ਚੜ੍ਹਾਈ ਹੋਈ ਏ
ਉਠ ਜਾਇ ਇਕਬਾਲ ਚੁਗੱਤਿਆਂਦਾ ਹੁਣ ਘੜੀ ਜ਼ੁਵਾਲਦੀ ਆਈ ਹੋਈ ਏ
ਵਿਚੋਂ ਜ਼ੁਲਮ ਨੇ ਸੱਤਿਆ ਨਾਸ ਕੀਤਾ ਜੜ੍ਹ ਸ਼ਾਹੀ ਦੀ ਫੜ ਹਲਾਈ ਹੋਈ ਏ
ਸਦਾ ਧਰਮ ਦੀ ਜੈ ਕਰਤਾਰਸਿੰਘਾ ਆਉਂਦੀ ਜ਼ੁਲਮਨੂੰ ਹਾਰ ਸੁਨਾਈ ਹੋਈ ਏ

ਸੂਬਾ

ਓਇ ਕਾਫਰਾ ਰਾਜ ਚੁਗੱਤਿਆਂ ਦਾ ਹੈ ਫੈਲਿਆ ਸਾਰੇ ਜਹਾਨ ਉਤੇ
ਝੰਡਾ ਦੀਨ ਇਸਲਾਮ ਦਾ ਝੁਲ ਰਿਹਾ ਨਾਲ ਜ਼ੋਰ ਦੇ ਹੈ ਹਿੰਦੁਸਤਾਨ ਉਤੇ
ਮੇਰੇ ਸਾਹਮਣੇ ਤਖਤ ਤੇ ਰਾਜ ਬਦਲੇ ਬੁਰਾ ਲਫਜ਼ ਨ ਲਿਆ ਜ਼ਬਾਨ ਉਤੇ
ਕੌਣ ਜੰਮਿਆਂ ਅੱਜ ਜੋ ਦਮ ਮਾਰੇ ਤਾਰਾ ਹੈ ਬਲੰਦ ਅਸਮਾਨ ਉਤੇ
ਸੱਤਾਂ ਪੀਹੜੀਆਂ ਦੀ ਜੰਮੀ ਬਾਦਸ਼ਾਹੀ ਕੁਝ ਚੀਜ਼ ਨਹੀਂ ਤੇਰੇ ਧਿਆਨ ਉਤੇ
ਬਸ ਬੋਲ ਨ ਹੁਣ ਕਰਤਾਰ ਸਿੰਘਾ ਮੈਂ ਖੁਸ਼ ਨਾ ਤੇਰੇ ਬਿਆਨ ਉਤੇ

ਭਾਈ ਤਾਰੂ ਸਿੰਘ ਜੀ

ਬਾਦਸ਼ਾਹ ਤਾਂ ਇਕ ਕਰਤਾਰ ਸੱਚਾ ਹੋਰ ਝੂਠੀਆਂ ਸਭ ਚਤਰਾਈਆਂ ਨੇ
ਕਈ ਤੁਸਾਂ ਜਿਹੇ ਅਗੇ ਹੋ ਗੁਜ਼ਰੇ ਅੱਤਾਂ ਕਰਕੇ ਜਿਹਨਾਂ ਦਿਖਾਈਆਂ ਨੇ

ਅੱਜ ਉਹਨਾਂ ਦੇ ਨਾਮ ਨਿਸ਼ਾਨ ਭੀ ਨ ਮਾਰ ਕੀਤੀਆਂ ਮੌਤ ਸਫਾਈਆਂ ਨੇ
ਕਈ ਹੋ ਗੁਜ਼ਰੇ ਹੋ ਜਾਣ ਕਈ ਸਫਾਂ ਚੁਕੀਆਂ ਕਈ ਵਛਾਈਆਂ ਨੇ
ਕਰੇਂ ਸੂਬਿਆ ਐਵੇਂ ਗੁਮਾਨ ਝੂਠਾ ਕਾਇਮ ਰਹੀਆਂ ਨ ਕਦੇ ਭੀ ਸ਼ਾਹੀਆਂ ਨੇ
ਇਹ ਫਨਾਹ ਮਕਾਨ ਕਰਤਾਰ ਸਿੰਘਾ ਮੌਤ ਖ਼ੂਹਣੀਆਂ ਮਾਰ ਖਪਾਈਆਂ ਨੇ

ਸੂਬੇ ਨੇ ਦੁਬਾਰਾ ਭਾਈ ਤਾਰੂ ਸਿੰਘ ਜੀ ਨੂੰ ਚਰਖੜੀ ਤੇ ਚੜ੍ਹਾਨਾ

ਜ਼ਾਲਮ ਕਦੋਂ ਨਸੀਹਤਾਂ ਸੁਣਦੇ ਨੇ ਸੂਬਾ ਆਖਦਾ ਇਹਨੂੰ ਸਜ਼ਾ ਦੇਵੋ
ਇਹ ਕਾਫਰ ਦੀਨ ਕਬੂਲਦਾ ਨਹੀਂ ਹੁਣ ਚਰਖੜੀ ਫੇਰ ਚੜ੍ਹਾ ਦੇਵੋ
ਮੇਰੇ ਸਾਹਮਣੇ ਏਸ ਦੇ ਮਾਸ ਦੇ ਜੀ ਤੂੰਬੇ ਰੂੰ ਦੇ ਵਾਂਗ ਉਡਾ ਦੇਵੋ
ਮੇਰੇ ਹੁਕਮ ਦੇ ਵਿਚ ਕਰਤਾਰ ਸਿੰਘਾ ਵਡਾ ਕਰਕੇ ਕਹਿਰ ਦਿਖਾ ਦੇਵੋ

ਵਾਕ ਕਵੀ

ਚਰਖੀ ਪਾਸ ਕਚਹਿਰੀ ਦੇ ਧਰੀ ਆਕੇ ਜ਼ਾਲਮ ਜ਼ੁਲਮ ਦੀ ਹੱਦ ਮੁਕਾਣ ਲਗੇ
ਪਾਸ ਭਾਈ ਜੀ ਨੂੰ ਖੜਾ ਚਾ ਕੀਤਾ ਚਰਖੀ ਜ਼ੋਰ ਦੇ ਨਾਲ ਫਿਰਾਣ ਲਗੇ
ਪੇਂਜਾ ਪਿੰਜਦਾ ਰੂੰ ਨੂੰ ਜਿਸ ਤਰ੍ਹਾਂ ਜੀ ਤੂੰਬੇ ਮਾਸ ਦੇ ਲਾਹ ਉਡਾਣ ਲਗੇ
ਹੱਡ ਹੋ ਗਏ ਨੰਗੇ ਥਾਉਂ ਥਾਈਂ ਵੇਖ ਪੰਛੀ ਭੀ ਦੁਖ ਮਨਾਨ ਲਗੇ
ਖੜੇ ਭਾਈ ਜੀ ਮਸਤ ਧਯਾਨ ਅੰਦਰ ਸਤਿਨਾਮ ਦਾ ਵਿਰਦ ਪਕਾਣ ਲਗੇ
ਤਾਰੂ ਸਿੰਘ ਸ਼ਤੀਰ ਦੇ ਵਾਂਗ ਖੜਾ ਸੱਕ ਲਾਹੁਣ ਜ਼ਾਲਮ ਤਰਖਾਣ ਲਗੇ
ਮੂੰਹੋਂ ਹਾਇ ਨ ਸੀ ਫਰਯਾਦ ਕੋਈ ਨਰਮ ਦਿਲਾਂ ਵਾਲੇ ਬਰਬਰਾਣ ਲਗੇ
ਏਸ ਜ਼ੁਲਮ ਨੂੰ ਵੇਖ ਕਰਤਾਰਸਿੰਘਾ ਕੰਬਣ ਦੋਇ ਹੀ ਜ਼ਿਮੀ ਅਸਮਾਨ ਲਗੇ

ਸੂਬਾ

ਸੂਬਾ ਆਖਦਾ ਫੇਰ ਸੁਣਾ ਜੱਟਾ ਮਜ਼ਾ ਸਿੱਖੀ ਦਾ ਕਿੰਨਾ ਕੁ ਪਾ ਲਿਆ ਈ
ਹੱਠ ਕਰਕੇ ਮੂਰਖਾ ਮੇਰੇ ਅਗੇ ਹੱਡ ਹੱਡ ਨੂੰ ਵੇਖ ਤੁੜਵਾ ਲਿਆ ਈ
ਅਜੇ ਹੁਣ ਭੀ ਦੀਨ ਕਬੂਲ ਕਰ ਲੈ ਕਾਹਨੂੰ ਆਪਣਾ ਆਪ ਗਵਾ ਲਿਆ ਈ
ਤੈਨੂੰ ਲਾਂ ਛੁਡਾ ਕਰਤਾਰ ਸਿੰਘਾ ਕਾਹਨੂੰ ਕਾਫਰਾ ਕੁਫਰ ਵਧਾ ਲਿਆ ਈ

ਭਾਈ ਤਾਰੂ ਸਿੰਘ ਜੀ

ਤੇਰੇ ਦੀਨ ਦੀ ਨਹੀਂ ਕੁਝ ਲੋੜ ਸਾਨੂੰ ਪਿਆ ਲੱਖ ਵਾਰੀ ਸਮਝਾ ਭਾਵੇਂ
ਸਿੱਖੀ ਸਿਦਕ ਤੋਂ ਮੋੜਨਾ ਮੂੰਹ ਨਾਹੀਂ ਬਹੁਤੇ ਏਦੂੰ ਭੀ ਦੁਖ ਦੁਵਾ ਭਾਵੇਂ
ਦੁਖ ਸੁਖ ਦੀ ਕੁਝ ਪਰਵਾਹ ਨਾਹੀਂ ਜੋ ਪੁਜਦਾ ਕਰ ਕਰਾ ਭਾਵੇਂ
ਨਾਹੀਂ ਡੋਲਣਾ ਆਪਣੇ ਧਰਮ ਉਤੋਂ ਵਾਂਗ ਬੱਕਰੇ ਖੱਲ ਲੁਹਾ ਭਾਵੇਂ

ਸਿਖ ਕਦੇ ਨ ਧਰਮ ਤੋਂ ਮੂੰਹ ਮੋੜੇ ਅਗੇ ਵੇਖਿਆ ਹੁਣ ਅਜ਼ਮਾ ਭਾਵੇਂ
ਅਸਾਂ ਗੱਲ ਤੈਨੂੰ ਇਕੋ ਆਖ ਛੱਡੀ ਬਾਰ ਬਾਰ ਤੂੰ ਸਿਰ ਖਪਾ ਭਾਵੇਂ
ਸਿਖੀ ਧਰਮ ਤੇ ਅਸਾਂ ਕੁਰਬਾਨ ਹੋਣਾ ਨਹੀਂ ਡੋਲਣਾ ਪਿਆ ਡੁਲਾ ਭਾਵੇਂ
ਸਾਨੂੰ ਇਕ ਨਾ ਦੁਖ ਕਰਤਾਰ ਸਿੰਘਾ ਜਿਹੜਾ ਲਗਦਾ ਏ ਜ਼ੋਰ ਲਾ ਭਾਵੇਂ

ਤਬਾ

ਸਿੱਖੀ ਸਿਖ ਦੇ ਕੇਸਾਂ ਦੇ ਨਾਲ ਨਿਭੇ ਸਿਦਕ ਨਾਲ ਸਵਾਸਾਂ ਨਿਭਾਵਣਾ ਏਂ
ਛਕ ਅੰਮ੍ਰਿਤ ਗੁਰੂ ਗੋਬਿੰਦ ਸਿੰਘ ਦਾ ਤੇਰੀ ਮਾਰ ਤੋਂ ਨਹੀਂ ਘਬਰਾਵਣਾ ਏਂ
ਅਸਾਂ ਆਪਣਾ ਆਪ ਕੁਰਬਾਨ ਕਰਨਾ ਬੇੜੇ ਜ਼ੁਲਮ ਦੇ ਤਈਂ ਡੁਬਾਵਣਾ ਏਂ
ਛਡ ਪਿੰਜਰਾ ਹੋ ਆਜ਼ਾਦ ਜਾਨਾ ਅਤੇ ਦੇਸ ਆਜ਼ਾਦ ਕਰਾਵਣਾ ਏਂ
ਖੂਨ ਪਾ ਕੇ ਆਪਣਾ ਸੁਣ ਸੂਬੇ ਅੱਗ ਜ਼ੁਲਮ ਦੀ ਤਾਈਂ ਬੁਝਾਵਣਾ ਏਂ
ਇਹ ਠੀਕਰਾ ਭੰਨਣਾ ਸਿਰ ਤੇਰੇ, ਤੇਰੇ ਦਾਗ ਮਥੇ ਕਾਲਾ ਲਾਵਣਾ ਏਂ
ਥੋਹੜੇ ਦਿਨ ਬਾਕੀ ਤੇਰੇ ਰਹਿ ਗਏ ਨੇ ਅਸਾਂ ਨਾਲ ਲੈਕੇ ਤੈਨੂੰ ਜਾਵਣਾ ਏਂ
ਸੱਚੀ ਵਿਚ ਦਰਗਾਹ ਦੇ ਨਾਲ ਖੜਕੇ ਤੈਨੂੰ ਦੋਜਖਾਂ ਵਿਚ ਸੁਟਾਵਣਾ ਏਂ
ਬੁੜੀ ਬਾਦਸ਼ਾਹੀ ਸਾਰੀ ਨਸ਼ਟ ਹੋਣੀ ਝੰਡਾ ਖਾਲਸੇ ਦੇਸ ਝੁਲਾਵਣਾ ਏ
ਨ ਤਾਜ ਨ ਤਖਤ ਨ ਤੂੰ ਰਹਿਣਾ ਸਿੰਘਾਂ ਜ਼ੁਲਮ ਦਾ ਤਹਿਤ ਉਠਾਵਣਾ ਏਂ
ਥੋਹੜੇ ਸਮੇਂ ਨੂੰ ਸੂਬਿਆ ਦੇਸ ਵਿਚੋਂ ਜ਼ੁਲਮ ਰਾਜ ਨਸ਼ਾਨ ਮਿਟਾਵਣਾ ਏਂ
ਕੜੇ ਕਾਜ਼ੀਆਂ ਪਾਜੀਆਂ ਛਿਪ ਜਾਣਾ ਕਿਤੇ ਢੂੰਡਿਆਂ ਨਜ਼ਰ ਨ ਆਵਣਾ ਏਂ
ਵਿਚ ਕਿਲੇ ਅਕਾਲ ਅਕਾਲ ਹੋਣੀ ਕਬਜ਼ਾ ਪੰਥ ਨੇ ਏਥੇ ਜਮਾਵਣਾ ਏਂ
ਉਠ ਜਾਵਣੀ ਜ਼ੁਲਮ ਦੀ ਸਫਾ ਦੇਸੋਂ ਏਥੇ ਧਰਮੀਆਂ ਧਰਮ ਕਮਾਵਣਾ ਏਂ
ਇਹ ਰਾਜ ਹਕੂਮਤਾਂ ਛਡ ਕਰਕੇ ਤੂੰ ਝੱਬਦੇ ਕੂਚ ਬੁਲਾਵਣਾ ਏਂ
ਚੱਲ ਹੋ ਤਯਾਰ ਕਰਤਾਰ ਸਿੰਘਾ ਪਹਿਲਾਂ ਅਗੇ ਤੈਨੂੰ ਅਸਾਂ ਲਾਵਣਾ ਏਂ

ਸੂਬੇ ਨੇ ਕਹਿਰਵਾਨ ਹੋ ਕੇ ਸਖਤ ਹੁਕਮ ਦੇਣਾ

ਸੂਬੇ ਹੁਕਮ ਜਲਾਦ ਨੂੰ ਸਖਤ ਦਿਤਾ ਏਸ ਜੱਟ ਦਾ ਲਾਹ ਖੁਮਾਰ ਛਡੋ
ਇਹ ਆਖਦਾ ਸਿਖੀ ਹੈ ਨਾਲ ਕੇਸਾਂ ਸਣੇ ਖੋਪਰੀ ਕੇਸ ਉਤਾਰ ਛਡੋ
ਵੇਖਾਂ ਫੇਰ ਸਿਖੀ ਇਹਦੀ ਰਹੇ ਕਿਥੇ ਜੋ ਮੈਂ ਆਖਦਾ ਕਹਿਰ ਗੁਜ਼ਾਰ ਛਡੋ
ਡੁਬੇ ਜਲਦੀ ਬੇੜਾ ਕਰਤਾਰ ਸਿੰਘਾ ਜਿੰਨਾ ਪੂਜੇ ਪਾ ਜ਼ੁਲਮ ਦਾ ਭਾਰ ਛਡੋ

ਭਾਈ ਤਾਰੂ ਸਿੰਘ ਜੀ ਦੀ ਖੋਪਰੀ ਉਤਾਰੀ ਜਾਣੀ

ਪਹਿਲਾਂ ਵੇਲਣੇ ਦੇ ਵਿਚ ਹੱਡ ਭੰਨੇ ਫੇਰ ਚਰਖ ਦਾ ਦੁਖ ਪੁਚਾਉਨ ਜ਼ਾਲਮ

ਤੂੰਬੇ ਉਡ ਸਰੀਰ ਦੇ ਗਏ ਪਹਿਲਾਂ ਹੁਣ ਵਧ ਕੇ ਕਹਿਰ ਕਮਾਉਨ ਜ਼ਾਲਮ
ਰੰਬੀ ਲੈ ਜੱਲਾਦ ਆ ਗਿਰਦ ਹੋਇ ਦਿਲੋਂ ਖੌਫ ਖੁਦਾ ਭੁਲਾਉਨ ਜ਼ਾਲਮ
ਬੈਠੇ ਭਾਈ ਜੀ ਚੌਂਕੜੀ ਮਾਰ ਕਰਕੇ ਰੰਬੀ ਮੋਚੀਆਂ ਦੀ ਲਿਸ਼ਕਾਉਨ ਜ਼ਾਲਮ
ਗਿਰਦ ਦੇਵਤੇ ਦੇ ਆਣ ਹੋਇ ਰਾਖਸ਼ ਸਣੇ ਖੋਪਰੀ ਕੇਸ ਛਿਲਾਉਨ ਜ਼ਾਲਮ
ਹਿੱਸਾ ਸਿਰ ਦਾ ਉਤਲਾ ਲਹਿ ਗਿਆ ਜੀ ਸੰਗਦਿਲੀ ਦੀ ਹੱਦ ਮੁਕਾਉਨ ਜ਼ਾਲਮ
ਧਰਤ ਕੰਬ ਉਠੀ ਵੇਖ ਪਾਪ ਭਾਰਾ ਪਰ ਉਹ ਨ ਜ਼ਰਾ ਸ਼ਰਮਾਉਨ ਜ਼ਾਲਮ
ਕਾਹਦੇ ਇਹੋ ਜਿਹੇ ਕਰ ਕਰਤਾਰ ਸਿੰਘਾ ਹਾਕਮ ਆਦਲ ਫੇਰ ਕਹਾਉਨ ਜ਼ਾਲਮ

ਵਾਕ ਕਵੀ

ਸਣੇ ਕੇਸਾਂ ਦੇ ਖੋਪਰੀ ਲਹਿ ਗਈ ਜੀ ਤਾਰੂ ਸਿੰਘ ਧੀਰਜ ਦਿਖਲਾਈ ਡਾਢੀ
ਓਨ੍ਹਾਂ ਜ਼ੁਲਮ ਨੂੰ ਹਦੋਂ ਟਪਾ ਦਿਤਾ ਇਹਨਾਂ ਸਬਰ ਦੀ ਹੱਦ ਮੁਕਾਈ ਡਾਢੀ
ਕੇਸਾਂ ਸ੍ਵਾਸਾਂ ਦੇ ਨਾਲ ਨਿਬਾਹੀ ਸਿੱਖੀ ਬਾਜ਼ੀ ਲਾ ਕੇ ਤੋੜ ਚੜ੍ਹਾਈ ਡਾਢੀ
ਕੀਤੀ ਹਾਇ ਨ ਸੀ ਨ ਚੀਸ ਵੱਟੀ ਉਤੇ ਜਿਸਮ ਤਕਲੀਫ ਉਠਾਈ ਡਾਢੀ
ਬਿਰਤੀ ਸਿੱਖ ਦੀ ਉਖੜੀ ਭਜਨ ਤੋਂ ਨ ਸੂਬੇ ਪੁਜ ਤਕਲੀਫ ਪੁਚਾਈ ਡਾਢੀ
ਦੋਵੇਂ ਸਿਫਤ ਦੇ ਯੋਗ ਕਰਤਾਰ ਸਿੰਘਾ ਖੱਟੀ ਦੋਹਾਂ ਬੁਰਿਆਈ ਭਲਿਆਈ ਡਾਢੀ

ਭਾਈ ਤਾਰੂ ਸਿੰਘ ਜੀ

ਲੈ ਓਇ ਸੂਬਯਾ ਲਾ ਲਿਆ ਜ਼ੋਰ ਸਾਰਾ ਜਿਹੜੀ ਹੋਰ ਕਰਨੀ ਕਰਵਾ ਲੈ ਤੂੰ
ਪੋਟਾ ਪੋਟਾ ਸਰੀਰ ਦਾ ਕੱਟ ਕਰਕੇ ਹਠ ਸਿਖ ਦਾ ਹੋਰ ਅਜ਼ਮਾ ਲੈ ਤੂੰ
ਭਲਾ ਵੇਖ ਖਾਂ ਦੁਖ ਤੋਂ ਡਰਾਂ ਕਿ ਨਾ, ਜਿਹੜਾ ਰਹਿੰਦਾ ਈ ਜ਼ੁਲਮ ਕਮਾ ਲੈ ਤੂੰ
ਸਿੰਘ ਹੋ ਕੇ ਧਰਮ ਨੂੰ ਪਿੱਠ ਦੇਵੇ ਹੋ ਸਕਦਾ ਨਹੀਂ ਅਖਵਾ ਲੈ ਤੂੰ
ਜਿਹਨਾਂ ਪਾਈਆਂ ਮੌਤ ਨੂੰ ਜੱਫੀਆਂ ਨੇ ਉਹ ਡਰਨ ਨਾ ਕਦੇ ਡਰਾ ਲੈ ਤੂੰ
ਤੇਰੇ ਰਾਜ ਦੇ ਸਿਰ ਨ ਧਾਰ ਮਾਰਨ ਮਰਨ ਧਰਮ ਤੋਂ ਪੱਕ ਠਹਿਰਾ ਲੈ ਤੂੰ
ਅਸਾਂ ਮੰਨਿਆਂ ਦੁਖ ਨੂੰ ਸੁਖ ਕਰਕੇ ਜਿੰਨਾਂ ਪੁਜਦਾ ਦੁਖ ਪੁਚਾ ਲੈ ਤੂੰ
ਮੌਤ ਤੇਰੇ ਭੀ ਸਿਰ ਤੇ ਕੂਕ ਰਹੀ ਏ ਚਾਰ ਦਿਨ ਦਾ ਵਾਜਾ ਵਜਾ ਲੈ ਤੂੰ
ਇਹ ਰਾਜ ਹਕੂਮਤਾਂ ਨਸ਼ਟ ਹੋਵਣ ਤਖਤ ਤਾਜ ਦਾ ਮਾਨ ਜਤਾ ਲੈ ਤੂੰ
ਤੈਨੂੰ ਮਾਰਨਾ ਮੌਤ ਖਰਾਬ ਕਰਕੇ ਤੇਗ ਜ਼ੁਲਮ ਦੀ ਤੇਜ਼ ਚਲਾ ਲੈ ਤੂੰ
ਸਚੇ ਬਾਦਸ਼ਾਹ ਰੂਬਰੂ ਚੱਲਣਾ ਈ ਝੂਠੇ ਹਾਕਮਾਂ ਹੁਕਮ ਮਨਾ ਲੈ ਤੂੰ
ਕਾਲਾ ਮੂੰਹ ਦਰਗਾਹ ਦੇ ਵਿਚ ਤੇਰਾ ਸਿਆਹੀ ਜ਼ੁਲਮ ਦੀ ਮਥੇ ਲਗਾ ਲੈ ਤੂੰ

ਅੰਤ ਛੱਡਣੇ ਸਾਜ਼ ਸਮਾਨ ਤੂੰ ਭੀ ਜ਼ੁਲਮ ਕਰਕੇ ਕੱਠੇ ਕਰਾ ਲੈ ਤੂੰ
ਅਗ ਕਹਿਰ ਦੀ ਬਲਦੀ ਤੇਰੇ ਲਈ ਬੇਗੁਨਾਹ ਰਿਆਯਾ ਸਤਾ ਲੈ ਤੂੰ
ਬਾਜ਼ ਮੌਤ ਦੇ ਮਾਰਨਾ ਆ ਤੈਨੂੰ ਖੰਭ ਬਗਲਯਾ ਹੋਰ ਫੈਲਾ ਲੈ ਤੂੰ
ਹਰਨਾ ਕਾਲਯਾ ਸ਼ੇਰ ਨੇ ਪਾੜਨਾ ਏਂ ਖਾ ਹਕ ਪਰਾਇ ਪਚਾ ਲੈ ਤੂੰ
ਅੰਤ ਚੁਭਣੇ ਜ਼ਾਲਮਾਂ ਤੈਨੂੰ ਹੀ ਕੰਡੇ ਜ਼ੁਲਮ ਦੇ ਰਾਹੀਂ ਖਿੰਡਾ ਲੈ ਤੂੰ
ਚਰਬੀ ਜਮਾਂ ਨੇ ਕੱਢਣੀ ਪੀੜ ਤੇਰੀ ਦੁੰਬੇ ਖਾ ਕੇ ਪੇਟ ਵਧਾ ਲੈ ਤੂੰ
ਪਈ ਤੈਨੂੰ ਭੀ ਗੋਰ ਉਡੀਕਦੀ ਏ ਬੇਗੁਨਾਹਾਂ ਦੇ ਖੂਹ ਚਵਾ ਲੈ ਤੂੰ
ਮਰਨਾ ਅੰਤ ਨੂੰ ਵੇਖ ਕਰਤਾਰ ਸਿੰਘਾ ਭਾਰ ਪਾਪ ਦੇ ਸਿਰ ਉਠਾ ਲੈ ਤੂੰ

### ਭਾਈ ਜੀ ਦਾ ਸਰੂਪ

ਲੱਥੀ ਖੋਪਰੀ ਰੂਪ ਅਜੀਬ ਬਣਿਆਂ ਜੋਤ ਚਿਹਰੇ ਦੀ ਹੋ ਅਪਾਰ ਚੱਲੀ
ਲਾਲੀ ਮੂੰਹ ਤੇ ਦੂਣ ਸਵਾਈ ਹੋਈ ਚਮਕ ਨੂਰ ਦੀ ਤੇਜ਼ ਚਮਕਾਰ ਚੱਲੀ
ਤਾਰੂ ਸਿੰਘ ਕੈਲਾਸ਼ ਤੇ ਸ਼ਿਵ ਬੈਠਾ ਦੁਨੀ ਇਕੱਠੀ ਹੋ ਕਰਨ ਦੀਦਾਰ ਚੱਲੀ
ਕਲਜੁਗ ਦੇ ਵਿਚ ਦਧੀਚ ਬੈਠਾ ਜਾਂ ਸੁਰਾਂਕ ਦੀ ਰਲ ਹੁਨਾਰ ਚੱਲੀ
ਜਾਂ ਜਨਕ ਤੋਂ ਵਧ ਬਿਦੇਹ ਸਮਝੋ ਗਲ ਵਿਚ ਇਹ ਸਾਰੇ ਸੰਸਾਰ ਚੱਲੀ
ਧਾਰਾਂ ਬੰਨ੍ਹ ਕੇ ਖੂਨ ਚੁਫੇਰੇ ਬਗੇ ਮੂੰਹੋਂ ਬਾਣੀ ਦੀ ਧੁਨ ਇਕ ਸਾਰ ਚੱਲੀ
ਸੂਬਾ ਕਪੜਾ ਪਹਿਨ ਕਰਤਾਰ ਸਿੰਘਾ ਕਰ ਦੇਵੀ ਆਜ਼ਾਦੀ ਸ਼ੰਗਾਰ ਚੱਲੀ

### ਭਾਈ ਜੀ ਦੀ ਦਿਹ ਨੂੰ ਬਾਹਰ ਸੁਟ ਦੇਣਾ

ਵਿਚ ਪੰਥ ਪ੍ਰਕਾਸ਼ ਦੇ ਚੰਗੀ ਤਰਾਂ ਗਯਾਨ ਸਿੰਘ ਜੀ ਗਿਆਨੀ ਲਿਖਾਇਆ ਏ
ਤਾਰੂ ਸਿੰਘ ਦੀ ਦਿਹ ਨੂੰ ਅੰਤ ਸੂਬੇ ਬਾਹਰ ਖਾਈ ਦੇ ਵਿਚ ਸੁਟਾਇਆ ਏ
ਕੋਈ ਇਸ ਨੂੰ ਖੜੇ ਨ ਚੁਕ ਕਰਕੇ ਪਹਿਰੇਦਾਰਾਂ ਤਾਈਂ ਸਮਝਾਇਆ ਏ
ਖਾਈ ਵਿਚ ਤਾਰੂ ਸਿੰਘ ਸੁਟ ਦਿਤਾ ਭਾਰਾ ਸੂਬੇ ਨੇ ਜ਼ੁਲਮ ਕਮਾਇਆ ਏ
ਡੋਲੀ ਧਰਤ ਤੇ ਭਾਰਾ ਭੁਚਾਲ ਆਇਆ ਘੱਟਾ ਵਿਚ ਅਕਾਸ਼ ਦੇ ਛਾਇਆ ਏ
ਵੇਖ ਸੂਰਜ ਜ਼ੁਲਮ ਹੈਰਾਨ ਹੋਇਆ ਜਾਂ ਪੱਛਮ ਮੂੰਹ ਛੁਪਾਇਆ ਏ
ਪੰਛੀ ਰੋਂਵਦੇ ਬੈਠ ਕੇ ਟਾਹਣੀਆਂ ਤੇ ਰੰਗ ਸਮੇਂ ਨੇ ਹੋਰ ਵਟਾਇਆ ਏ
ਗਮੀ ਸ਼ਹਿਰ ਸਾਰੇ ਵਿਚ ਛਾਇ ਗਈ ਕਿਸੇ ਖਾਧਾ ਨ ਮੂਲ ਪਕਾਇਆ ਏ
ਮੁਸਲਮਾਨ ਹਿੰਦੂ ਤ੍ਰਾਸ ਤ੍ਰਾਸ ਕਰਦੇ ਸੂਬੇ ਮੌਤ ਦੇ ਤਈਂ ਦੁਖਾਇਆ ਏ
ਏਹੋ ਜਹੇ ਕਰ ਜ਼ੁਲਮ ਕਰਤਾਰ ਸਿੰਘਾ ਬੇੜਾ ਸ਼ਾਹੀ ਦਾ ਗਰਕ ਕਰਾਇਆ ਏ

# ਭਾਈ ਮਹਿਤਾਬ ਸਿੰਘ ਜੀ ਸ਼ਹੀਦ

ਮੀਰਾਂ ਕੋਟ ਦਾ ਸੂਰਮਾ ਬੜਾ ਉਘਾ ਮਾਰ ਵੈਰੀਆਂ ਤਈਂ ਖਪਾਨ ਵਾਲਾ
ਸਿੱਖੀ ਸਿਦਕ ਦਾ ਪੁਤਲਾ ਬਲੀ ਯੋਧਾ ਧੂੜ ਜੰਗਾਂ ਦੇ ਵਿਚ ਧੁਮਾਨ ਵਾਲਾ
ਬੀਰ ਰਸ ਭਰਯਾ ਗਾਜ਼ੀ ਮਰਦ ਪੂਰਾ ਜ਼ੁਲਮ ਜ਼ਾਲਮਾਂ ਸਣੇ ਮਿਟਾਨ ਵਾਲਾ
ਚੰਗੀਸਮਝ ਵਾਲਾ ਆਨ ਸ਼ਾਨ ਵਾਲਾ ਉਤੇ ਵੈਰੀਆਂ ਦੇ ਹੌਅਬ ਪਾਨ ਵਾਲਾ
ਸ਼ਾਨਦਾਰ ਸ਼ੰਗਾਰ ਸੀ ਯੋਧਿਆਂ ਦਾ ਵਧ ਵਧ ਕੇ ਤੇਗਾਂ ਚਲਾਨ ਵਾਲਾ
ਗੁਰੂ ਘਰ ਉਤੋਂ ਕਰਤਾਰ ਸਿੰਘਾ ਤਨ ਮਨ ਤੇ ਧਨ ਘੁਮਾਨ ਵਾਲਾ

ਵਾਕ ਕਵੀ

ਸਤਾਰਾਂ ਸੌ ਛਿਆਨਵੇਂ ਬਿਕ੍ਰਮੀ ਨੂੰ ਮੱਸਾ ਮਾਰਿਆ ਜਦੋਂ ਦਰਬਾਰ ਅੰਦਰ
ਕਰ ਗਿਆ ਹੈ ਹਥ ਮਤਾਬਸਿੰਘ ਏਹ ਪਹੁੰਚੀ ਖਬਰ ਲਾਹੌਰ ਸਰਕਾਰ ਅੰਦਰ
ਨੂਰ ਦੀਨ ਚੜ੍ਹਿਆ ਹੈਸੀ ਫੌਜ ਲੈਕੇ ਰਿਹਾ ਢੂੰਡਦਾ ਭਰਿਆ ਹੰਕਾਰ ਅੰਦਰ
ਓਹਦੇ ਹਤ ਨ ਆਯਾ ਮਤਾਬਸਿੰਘ ਸੀ ਜਾਇ ਦੂਰ ਰਿਹਾ ਕਿਤੇ ਬਾਰ ਅੰਦਰ
ਕਮਰਦੀਨਸੱਯਦ ਮੀਰਾਂਕੋਟ ਵਾਲਾ ਫਿਰਦਾ ਓਦੋਂ ਦਾ ਸੀ ਏਸੇ ਤਾੜ ਅੰਦਰ
ਸਿੰਘ ਹਥ ਆ ਜਾਇ ਕਰਤਾਰਸਿੰਘਾ ਲੋਭ ਰਖਿਆ ਸੀ ਓਸ ਧਾਰ ਅੰਦਰ

ਭਾਈ ਮਹਿਤਾਬ ਸਿੰਘ ਜੀ ਦੀ ਗ੍ਰਿਫ਼ਤਾਰੀ

ਸਤ ਬਰਸ ਪਿਛੋਂ ਸਿੰਘ ਪਿੰਡ ਆਯਾ ਕਮਰ ਦੀਨ ਨੇ ਘਾਤ ਲਗਾ ਕਰਕੇ
ਫੜ ਲਿਆ ਮਹਿਤਾਬ ਸਿੰਘ ਘਰੋਂ ਸੁਤਾ *ਭੇਤੀ ਪਿੰਡ ਦੇ ਨੇ ਭੇਤ ਪਾ ਕਰਕੇ
ਮਾਰ ਬੇੜੀਆਂ ਟੋਰ ਲਾਹੌਰ ਦਿਤਾ ਕੀਤਾ ਪੇਸ਼ ਸੂਬੇ ਅਗੇ ਜਾ ਕਰਕੇ
ਮੱਸਾ ਮਾਰਿਆ ਏਸ ਮਹਿਤਾਬ ਸਿੰਘ ਨੇ ਸਾਰਾ ਦਸਦਾ ਭੇਦ ਸੁਣਾ ਕਰਕੇ
ਸੂਬਾ ਵੇਖਕੇ ਗਜ਼ਬ ਦੇ ਵਿਚ ਆਯਾ ਮਥੇ ਤਿਊੜੀਆਂ ਖੂਬ ਚੜ੍ਹਾ ਕਰਕੇ
ਕਾਤਲ ਮੱਸੇ ਦਾ ਇਹ ਕਰਤਾਰ ਸਿੰਘਾ ਮਾਰਾਂ ਏਸ ਨੂੰ ਸੂਲੀ ਟੰਗਾ ਕਰਕੇ

ਸੂਬਾ

ਸੂਬਾ ਆਖਦਾ ਮੱਸਾ ਤੂੰ ਮਾਰਿਆ ਸੀ ਬੜੀ ਭਾਰੀ ਦਲੇਰੀ ਵਿਖਾਇ ਸਿਖਾ

---

*ਗਿਆਨੀ ਗਯਾਨ ਸਿੰਘ ਜੀ ਨੇ ਲਿਖਿਆ ਹੈ ਕਿ ਜੰਡਿਆਲੀਏ ਹਰਸੁਖ ਦਾਸ ਨੇ ਫੜਾਇਆ ਸੀ । ਭਾਈ ਰਤਨ ਸਿੰਘ ਜੀ ਭੰਗੂ ਆਪਣੀ ਰਚਨਾ ਦੁਆਰਾ ਹਰ ਭਗਤ ਨਿਰੰਜਨੀਆਂ ਲਿਖਦੇ ਹਨ, ਦੇਖੋ ਪੰਨਾ ੩੫੧, ਗਲ ਇਕੋ ਹੀ ਹੈ ।

ਦਿਨਦੀਹਵੀਂ ਨੂੰ ਮਾਰਿਆ ਸੀ ਡਾਕਾ ਬਾਦਸ਼ਾਹੀ ਦਾ ਖੌਫ ਭੁਲਾਇ ਸਿੱਖਾ
ਹੁਣ ਤੋੜੀ ਕਿਥੇ ਰਿਹੋਂ ਛਿਪਿਆ ਤੂੰ ਜਿੰਦ ਮੌਤ ਦੇ ਪਾਸੋਂ ਛੁਪਾਇ ਸਿੱਖਾ
ਭਾਰਾ ਜੁਲਮ ਤੂੰ ਕੀਤਾ ਕਰਤਾਰ ਸਿੰਘਾ ਤੈਨੂੰ ਮਾਰਾਂਗਾ ਦੁਖ ਪੁਚਾਇ ਸਿੱਖਾ

ਭਾਈ ਮਹਿਤਾਬ ਸਿੰਘ ਜੀ

ਮੱਸਾ ਬੜਾ ਭਾਰਾ ਗੁਨਾਹਗਾਰ ਹੈਸੀ ਉਹਦੇ ਮਾਰਨੇ ਨੂੰ ਦੂਰੋਂ ਧਾਯਾ ਮੈਂ
ਕੀਤੀ ਓਸ ਬੇਅਦਬੀ ਗੁਰੂ ਘਰ ਦੀ ਓਹਦੇ ਪਾਪ ਦਾ ਮਜ਼ਾ ਚਖਾਯਾ ਮੈਂ
ਇਕ ਸਿੱਖ ਨੂੰ ਜੋ ਕਰਨਾ ਚਾਹੀਦਾ ਸੀ ਉਹ ਕਰਕੇ ਕੰਮ ਦਿਖਾਯਾ ਮੈਂ
ਕਾਫਰ ਮੱਲ ਬਹਿਸ਼ਤ ਨੂੰ ਬਹਿ ਗਿਆ ਸੀ ਹੁਕਮ ਰੱਬ ਦਾ ਪਾ ਉਠਾਯਾ ਮੈਂ
ਮੌਤੋਂ ਡਰਕੇ ਛਿਪਿਆ ਕਿਤੇ ਨਹੀਂ ਸਾਂ ਸਮਾਂ ਸਿੰਘਾਂ ਦੇ ਵਿਚ ਲੰਘਾਯਾ ਮੈਂ
†ਫੜ ਲਿਆ ਅਨਭੋਲ ਕਰਤਾਰ ਸਿੰਘਾ ਨਹੀਂ ਹੁਣ ਭੀ ਜ਼ਰਾ ਘਬਰਾਯਾ ਮੈਂ

ਸੂਬਾ

ਕਰ ਦੀਨ ਕਬੂਲ ਜਾਂ ਕਤਲ ਹੋ ਜਾਹ ਇਕ ਦਮ ਦਿਹ ਝੇੜਾ ਮੁਕਾ ਛੇਤੀ
ਦੋਹਾਂ ਵਿਚੋਂ ਜਿਹੜੀ ਮਨਜ਼ੂਰ ਤੈਨੂੰ ਝਟ ਪਟ ਉਹ ਦਿਹ ਸੁਣਾ ਛੇਤੀ
ਮੈਂ ਭੀ ਸ਼ਰ੍ਹਾ ਦੀ ਤੇਗ ਉਠਾਈ ਖਲਾ ਤੇਰੇ ਸਿਰ ਨੂੰ ਦਿਆਂ ਉਡਾ ਛੇਤੀ
ਅਗੇ ਹੁੰਦੀ ਜੋ ਰੋਜ਼ ਕਰਤਾਰ ਸਿੰਘਾ ਦਿਆਂ ਉਹੋ ਹੀ ਹੁਕਮ ਸੁਣਾ ਛੇਤੀ

ਭਾਈ ਮਹਿਤਾਬ ਸਿੰਘ ਜੀ

ਸ਼ੇਰ ਗੱਜ ਕਚਹਿਰੀ ਦੇ ਵਿਚ ਕਹਿੰਦਾ ਮੇਰਾ ਨਾਮ ਮਹਿਤਾਬਸਿੰਘ ਜਾਨ ਸੂਬੇ
ਮੈਂ ਧਰਮ ਛੱਡਾਂ ਡਰ ਮੌਤ ਪਾਸੋਂ ? ਤੂੰ ਸਮਝਦਾ ਹੈਂ ਨਾਦਾਨ ਸੂਬੇ
ਜਿਨ੍ਹਾਂ ਸਿਰੋਂ ਪਰੇ ਡੇਰੇ ਲਾਇ ਹੋਏ ਨੇ ਕਿਵੇਂ ਮੌਤ ਪਾਸੋਂ ਡਰ ਖਾਨ ਸੂਬੇ
ਅਸੀਂ ਮੌਤ ਦੇ ਨਾਲ ਹੀ ਖੇਡਦੇ ਰਹੇ ਪਾ ਜੱਫੀਆਂ ਵਿਚ ਮੈਦਾਨ ਸੂਬੇ
ਸਾਡੇ ਨਾਲ ਹੈ ਮੌਤ ਵਿਆਹੀ ਹੋਈ ਸਾਨੂੰ ਏਸ ਦੀ ਖਾਸ ਪਛਾਨ ਸੂਬੇ
ਖੌਫ ਮੌਤ ਦਾ ਦਿਹ ਕਿਸੇ ਚੰਦਰੇ ਨੂੰ ਜਿਹੜੇ ਡਰਦੇ ਮੂੰਹ ਛੁਪਾਨ ਸੂਬੇ
ਅਸਾਂ ਤਲੀ ਤੇ ਸਿਰ ਟਿਕਾਏ ਹੋਏ ਸਿਰੋਂ ਪਰੇ ਨੇ ਸਾਡੇ ਮਕਾਨ ਸੂਬੇ
ਐਵੇਂ ਫੜਿਆ ਗਿਆ ਅਫਸੋਸ ਮੈਨੂੰ ਦਗੇ ਬਾਜ਼ ਨਿਤ ਦਗਾ ਕਮਾਨ ਸੂਬੇ
ਹੋ ਕੇ ਸਾਹਮਣੇ ਜੋ ਮੈਨੂੰ ਹਥ ਪਾਉਂਦੇ ਲਾਹੁੰਦਾ ਮਾਰਕੇ ਵੈਰੀਆਂ ਘਾਨ ਸੂਬੇ
ਜਿਹੜੀ ਕਰੇਂ ਸੋ ਕਰ ਕਰਤਾਰ ਸਿੰਘਾ ਡਰ ਨਹੀਂ ਹੋਣਾ ਮੁਸਲਮਾਨ ਸੂਬੇ

---

†ਭਾਈ ਰਤਨ ਸਿੰਘ ਜੀ ਲਿਖਦੇ ਹਨ ਕਿ ਜਦ ਭਾਈ ਮਹਿਤਾਬ ਸਿੰਘ ਜੀ ਨੇ ਤਾਰੂ ਸਿੰਘ ਜੀ ਦੇ ਫੜੇ ਜਾਣ ਬਾਬਤ ਸੁਣਿਆਂ ਉਹ ਆਪੇ ਹੀ ਸ਼ਹੀਦੀ ਪਾਉਣ ਵਾਸਤੇ ਆ ਗਏ।

ਸੂਬੇ ਨੇ ਜਲਾਦ ਨੂੰ ਹੁਕਮ ਦੇਣਾ

ਸੂਬਾ ਅਗੇ ਹੀ ਤਪਿਆ ਪਿਆ ਹੈਸੀ ਕਹਿੰਦਾ ਏਸ ਨੂੰ ਸਖਤ ਸਜ਼ਾ ਦੇਵੋ
ਦਿੱਤਾ ਹੁਕਮ ਜਲਾਦਾਂ ਨੂੰ ਲੈ ਜਾਵੋ ਪਾਸ ਚਰਖੜੀ ਖੜਾ ਕਰਾ ਦੇਵੋ
ਜਿੰਨਾਂ ਚਿਰ ਨ ਏਸ ਦੀ ਜਾਨ ਨਿਕਲੇ ਤੂੰਬੇ ਰੂੰ ਦੇ ਵਾਂਗ ਉਡਾ ਦੇਵੋ
ਮੱਸਾ ਮਾਰਿਆ ਏਸ ਕਰਤਾਰ ਸਿੰਘਾ ਸਿਰ ਹੀਰਾ ਮੰਡੀ ਟੰਗਵਾ ਦੇਵੋ

ਭਾਈ ਮਹਿਤਾਬ ਸਿੰਘ ਜੀ ਨੂੰ ਸਖਤ ਸਜ਼ਾ

ਭਾਈ ਸਾਹਿਬ ਨੂੰ ਫੜ ਜੱਲਾਦ ਲੈ ਗਏ ਮੁਸ਼ਕਾਂ ਬੰਨ੍ਹ ਕੇ ਚਰਖ ਚੜ੍ਹਾ ਦੇਂਦੇ
ਘੱਤ ਵੇਲਣੇ ਦੇ ਵਿਚ ਪੀੜ ਦਿਤਾ ਖ਼ੂਨ ਰਸਾ ਦੇ ਵਾਂਗ ਚੁਵਾ ਦੇਂਦੇ
ਮੋਹਰੀ ਦਲਾਂ ਦਾ ਸੂਰਮਾ ਬੀਰ ਬਾਂਕਾ ਉਹ ਬੇ-ਕਦਰੇ ਹੱਡ ਭਨਾ ਦੇਂਦੇ
ਫੇਰ ਚਰਖੜੀ ਦੇ ਪਾਸ ਖੜਾ ਕਰਕੇ ਸਖਤ ਸੂਬੇ ਦਾ ਹੁਕਮ ਵਜਾ ਦੇਂਦੇ
ਫਿਰੀ ਚਰਖੜੀ ਆਣ ਕੇ ਜਿਸ ਵੇਲੇ ਤੂੰਬੇ ਰੂੰ ਦੇ ਵਾਂਗ ਉਡਾ ਦੇਂਦੇ
ਹੱਦ ਜ਼ੁਲਮ ਦੀ ਕਰ ਕਰਤਾਰ ਸਿੰਘਾ ਉਡਦੇ ਪੰਛੀਆਂ ਤਈਂ ਰੁਵਾ ਦੇਂਦੇ

ਭਾਈ ਮਹਿਤਾਬ ਸਿੰਘ ਜੀ

ਕਹਿੰਦੇ ਭਾਈ ਜੀ ਚਰਖੜੀ ਧੰਨ ਹੈਂ ਤੂੰ ਤੂੰਬੇ ਮਾਸ ਦੇ ਲਾਹ ਉਡਾ ਦਿਹ ਖਾਂ
ਸਿੱਖੀ ਪਰਖਣੇ ਦੀ ਕਲਾ ਹੈਂ ਚੰਗੀ ਪਰਖ ਖੋਟਾ ਤੇ ਖਰਾ ਬਤਾ ਦਿਹ ਖਾਂ
ਜਿਥੇ ਅਗੇ ਪੁਚਾਇ ਨੀ ਵੀਰ ਮੇਰੇ ਮੰਜ਼ਲ ਓਸੇ ਤੇ ਮੈਨੂੰ ਪੁਚਾ ਦਿਹ ਖਾਂ
ਤੱਤ ਕਢਕੇ ਸਿਦਕ ਦਾ ਰਖ ਦਿਹ ਤੂੰ ਵਿਚੋਂ ਖੋਟ ਦੀ ਮੈਲ ਗਵਾ ਦਿਹ ਖਾਂ
ਤੂੰ ਖੜੀ ਇਮਤਿਹਾਨ ਦੇ ਲੈਣ ਵਾਲੀ ਪਰਚੇ ਸਖਤ ਤੋਂ ਸਖਤਹੀ ਪਾ ਦਿਹ ਖਾਂ
ਸਾਡੇ ਇਸ਼ਕ ਦਾ ਲੈ ਇਮਤਿਹਾਨ ਪੂਰਾ ਹੁਣੇ ਪਾਸ ਜਾਂ ਫੇਲ੍ਹ ਸੁਣਾ ਦਿਹ ਖਾਂ
ਬੇੜੀ ਇਸ਼ਕ ਦਰਯਾ ਦੇ ਵਿਚ ਹੈਂ ਤੂੰ ਸਾਨੂੰ ਚਾੜ੍ਹ ਕੇ ਪਾਰ ਲੰਘਾ ਦਿਹ ਖਾਂ
ਤੇਰੇ ਪਾਰ ਮਹਿਬੂਬ ਦਾ ਹੈ ਡੇਰਾ ਝੱਟ ਕਰਕੇ ਸਾਨੂੰ ਮਿਲਾ ਦਿਹ ਖਾਂ
ਤੇਰੇ ਮਿਲਣ ਦੀ ਤਾਂਘ ਤੇ ਆਯਾ ਮੈਂ ਤਾਰੂ ਸਿੰਘ ਦੇ ਤਾਈਂ ਸੁਣਾ ਦਿਹ ਖਾਂ
ਪਿਛੋਂ ਆਯਾ ਤੇ ਚੱਲਯਾ ਲੰਘ ਅਗੇ ਮੇਰੀ ਉਸ ਨੂੰ ਖਬਰ ਪੁਚਾ ਦਿਹ ਖਾਂ
ਤੇਰੇ ਰਾਹ ਅਗੇ ਵੀਰ ਕਈ ਲੰਘੇ ਰਸਤਾ ਉਹੋ ਹੀ ਮੈਨੂੰ ਦਿਖਾ ਦਿਹ ਖਾਂ
ਮਿਲਾਂ ਉਹਨਾਂ ਨੂੰ ਜਾਇ ਕਰਤਾਰ ਸਿੰਘਾ ਗੇੜਾ ਦੇਕੇ ਝੇੜਾ ਮੁਕਾ ਦਿਹ ਖਾਂ

ਭਾਈ ਮਹਿਤਾਬ ਸਿੰਘ ਜੀ ਨੇ ਸ਼ਹੀਦ ਹੋਣਾ

ਗੇੜੇ ਚਰਖੜੀ ਦੇ ਤਿਖੇ ਆਉਣ ਲਗੇ ਖੱਲ ਸਾਰੀ ਹੀ ਬਦਨ ਤੋਂ ਲਹਿ ਗਈ ਏ
ਹੱਡ ਹੋਇ ਨੰਗੇ ਅੱਡ ਅੱਡ ਦਿਸਣ ਰੱਤ ਨਿਕਲ ਸਰੀਰ ਦੀ ਵਹਿ ਗਈ ਏ

ਭਾਈ ਸਾਹਿਬ ਨੇ 'ਹਾਇ' ਨ 'ਸੀ' ਕੀਤੀ ਜਿੰਦ ਰੱਬਦੇ ਭਾਣੇ ਨੂੰ ਸਹਿ ਗਈ ਏ
ਜੀਵ ਹੋਯਾ ਉਡਾਰ ਕਰਤਾਰ ਸਿੰਘਾ ਢੇਰੀ ਮਿੱਟੀ ਦੀ ਪਈ ਹੀ ਰਹਿ ਗਈ ਏ

ਤੀਸਰੇ ਦਿਨ ਸੂਬੇ ਨੇ ਭਾਈ ਤਾਰੂ ਸਿੰਘ ਜੀ ਨੂੰ ਵੇਖਣਾ

ਖਾਈ ਵਿਚ ਪਏ ਤਾਰੂਸਿੰਘ ਜੀ ਸਨ ਮੂੰਹੋਂ ਬਾਣੀ ਦਾ ਕਰਨ ਉਚਾਰ ਭਾਈ
ਖੂਨ ਦਿਹ ਦਾ ਸਾਰਾ ਹੀ ਵਗ ਗਿਆ ਕਿਸੇ ਗਲ ਦਾ ਰੂਹ ਇੰਤਜ਼ਾਰ ਭਾਈ
ਤੀਜੇ ਦਿਨ ਸੂਬਾ ਓਧਰ ਲੰਘਯਾ ਜਾਂ ਪਈ ਕੰਨ ਆਵਾਜ਼ ਵਿਚਾਰ ਭਾਈ
ਕੂੜ ਰਾਜਾ ਤੇ ਕੂੜ ਹੀ ਹੈ ਪਰਜਾ ਅਤੇ ਕੂੜ ਸਾਰਾ ਸੰਸਾਰ ਭਾਈ
ਤਾਰੂ ਸਿੰਘ ਜੀ ਪੜ੍ਹ ਸਲੋਕ ਰਹੇ ਓਸ ਵਕਤ ਮੂੰਹੋਂ ਆਸਾ ਵਾਰ ਭਾਈ
ਸੂਬਾ ਵੇਖ ਕੇ ਹੋ ਹੈਰਾਨ ਕਹਿੰਦਾ ਅਜੇ ਤਕ ਨ ਮੋਇਓਂ ਗਵਾਰ ਭਾਈ
ਤਾਰੂ ਸਿੰਘ ਜੀ ਕਹਿਆ ਉਡੀਕ ਤੇਰੀ ਤੂੰ ਭੀ ਹੋ ਜਾਹ ਹੁਣ ਤਯਾਰ ਭਾਈ
ਪਿਉ ਪੁਤ੍ਰਾਂ ਦੋਹਾਂ ਨੂੰ ਨਾਲ ਖੜਨਾ ਹੈ ਕਰਾਉਣੀ ਜਮਾਂ ਦੀ ਮਾਰ ਭਾਰੀ
ਕੰਬ ਗਿਆ ਸੂਬਾ ਲਗੀ ਥਰਥਰੀ ਆ ਦੇਂਦਾ ਹੁਕਮ ਬੁਲਾ ਪਹਿਰੇਦਾਰ ਭਾਈ
ਇਹਨੂੰ ਏਥੋਂ ਉਠਾ ਕੋਈ ਲੈ ਜਾਵੇ ਹੋਕਾ ਦੇ ਵਿਹੋ ਵਿਚ ਬਾਜ਼ਾਰ ਭਾਈ
ਆਖ ਚਲਾ ਗਿਆ ਪਿਛ੍ਹਾਂ ਵਲ ਮਹਿਲਾਂ ਓਸੇ ਵਕਤ ਹੋ ਗਿਆ ਬੀਮਾਰ ਭਾਈ
ਗਿਆ ਹੌਂਸਲਾ ਛੁਟ ਕਰਤਾਰਸਿੰਘਾ ਪਾਪ ਸਿਰ ਆ ਹੋਯਾ ਅਸਵਾਰ ਭਾਈ

ਭਾਈ ਤਾਰੂ ਸਿੰਘ ਜੀ ਨੂੰ ਲੋਕਾਂ ਨੇ ਲੈ ਜਾਣਾ

ਕੁਝ ਸਿੰਘ ਤਰਖਾਨ ਸਨ ਕੰਮ ਕਰਦੇ ਉਹ ਹੁਕਮ ਸੁਣਕੇ ਤੁਰਤ ਆਵੰਦੇ ਨੇ
ਓਹਨਾਂ ਚੁਕ ਲਈ ਦਿਹ ਭਾਈ ਜੀ ਦੀ ਜਾ ਲੰਡੇ ਬਾਜ਼ਾਰ ਰਖਾਵੰਦੇ ਨੇ
*ਥਾਂ ਦਿੱਲੀ ਦਰਵਾਜਿਓਂ ਬਾਹਰ ਹੈ ਉਹ ਰੱਖ ਪੁਜਦੀ ਸੇਵਾ ਕਮਾਵੰਦੇ ਨੇ
ਤਾਰੂ ਸਿੰਘ ਸਮਾਧ ਲਗਾ ਬੈਠਾ ਲੋਕ ਵੇਖਣੇ ਵਾਸਤੇ ਧਾਵੰਦੇ ਨੇ
ਹਾਲਤ ਵੇਖ ਸਰੀਰ ਦੀ ਅਜਬ ਹੋਈ ਬਦਦੁਆਈਂ ਸਭ ਲੋਕ ਸੁਣਾਵੰਦੇ ਨੇ
ਨਸ਼ਟ ਜ਼ੁਲਮ ਦਾ ਰਾਜ ਕਰਤਾਰ ਸਿੰਘਾ ਰਬਾ ਕਰੀਂ ਆਵਾਜ਼ ਉਠਾਵੰਦੇ ਨੇ

ਅਡੋਲ ਸਮਾਧੀ

ਤਾਰੂ ਸਿੰਘ ਤਾਂ ਲਾ ਸਮਾਧ ਬੈਠਾ ਮਨ ਇੰਦਰੇ ਰੋਕ ਰੁਕਾ ਸਾਰੇ
ਮਿਟ ਗਏ ਸੰਕਲਪ ਵਿਕਲਪ ਮਨ ਦੇ ਗਈਆਂ ਵਾਸ਼ਨਾਂ ਕਰਮ ਭੁਲਾ ਸਾਰੇ

---

*ਭਾਈ ਤਾਰੂ ਸਿੰਘ ਜੀ ਦਾ ਸ਼ਹੀਦ ਗੰਜ ਲਾਹੋਰ ਸ਼ਹਿਰ ਵਿਚ ਦਿਲੀ ਦਰਵਾਜਿਓਂ ਬਾਹਰ ਲੰਡੇ ਬਜ਼ਾਰ ਦੇ ਵਿਚ ਰੇਲਵੇ ਸਟੇਸ਼ਨ ਤੋਂ ਨੇੜੇ ਅਤੇ ਓਦੋਂ ਦਾ ਹੀ ਪੰਥ ਦੇ ਕਬਜ਼ੇ ਵਿਚ ਹੈ ।

ਨਿਜਾ ਨੰਦ ਅਨੰਦ ਦੀ ਲਹਿਰ ਬੱਝੀ ਦੁਖ ਦਿਹ ਹੋ ਗਏ ਹਵਾ ਸਾਰੇ
ਹੈਸੀ ਹੋਮੈਂ ਦੀ ਅਗੇ ਹੀ ਕੰਧ ਢੱਠੀ ਗਏ ਮਮਤਾ ਮੋਹ ਗਣਾ ਸਾਰੇ
ਉਕਾ ਦਿਹ ਅੱਧਯਾਸ ਹੋ ਖਤਮ ਗਿਆ ਬੈਠਾ ਜੀਵ ਭੀ ਝੇੜੇ ਮੁਕਾ ਸਾਰੇ
ਜੀਵ ਆਤਮਾ ਵਿਚ ਪ੍ਰਮਾਤਮਾ ਦੇ ਲੀਨ ਹੋ ਗਿਆ ਭੇਦ ਮਿਟਾ ਸਾਰੇ
ਦੁਖ ਸੁਖ ਜੋ ਜੀਵ ਦੇ ਕਰਮ ਹੈਸਨ ਖਤਮ ਹੋ ਗਏ ਅੰਤ ਨੂੰ ਆ ਸਾਰੇ
ਮੈਂ ਮੋਈ ਤੇ ਤੂੰ ਪਰਕਾਸ਼ ਹੋਇਆ ਸੁਖ ਗਏ ਸਰੀਰ ਤੇ ਛਾ ਸਾਰੇ
ਰੋਮ ਰੋਮ ਵਿਚੋਂ ਤੂੰ ਹੀ ਤੂੰ ਨਿਕਲੇ ਲੋਕ ਸੁਣਦੇ ਕੰਨ ਲਗਾ ਸਾਰੇ
ਬੱਝੀ ਬਾਣੀ ਦੀ ਧੁਨ ਕਰਤਾਰਸਿੰਘਾ ਜੀਵ ਬਹਿ ਗਿਆ ਝੇੜੇ ਚੁਕਾ ਸਾਰੇ

### ਸੂਬੇ ਦੀ ਬੀਮਾਰੀ

ਓਧਰ ਸੂਬੇ ਨੂੰ ਘੇਰਿਆ ਪਾਪਾਂ ਨੇ ਆ ਇਕ ਦਮ ਉਹ ਸਖਤ ਬੀਮਾਰ ਹੋਯਾ
ਬੰਨ੍ਹ ਪੈ ਪਸ਼ਾਬ ਹੋ ਬੰਦ ਗਿਆ ਡਾਹਢਾ ਦੁਖ ਦੇ ਨਾਲ ਲਾਚਾਰ ਹੋਯਾ
ਸਾਰੇ ਸ਼ਾਹੀ ਹਕੀਮ ਲਾ ਜ਼ੋਰ ਥਕੇ ਰੱਤੀ ਘਟ ਨ ਮੂਲ ਆਜ਼ਾਰ ਹੋਯਾ
ਦਿਨੋ ਦਿਨ ਆ ਦੁਖ ਨੇ ਜ਼ੋਰ ਪਾਇਆ ਕਾਲ ਸਿਰ ਉਤੇ ਅਸਵਾਰ ਹੋਯਾ
ਮਲਕੁਲ ਮੌਤ ਨੇ ਮਾਰੀਆਂ ਆਣ ਵਾਜਾਂ ਛੱਡ ਰਾਜ ਹਕੂਮਤਾਂ ਤਯਾਰ ਹੋਯਾ
ਗਿਆ ਲੈ ਨ ਕੁਝ ਕਰਤਾਰ ਸਿੰਘਾ ਕਾਲਾ ਮੂੰਹ ਕਰਾ ਗੁਨਾਹਗਾਰ ਹੋਯਾ

### ਵਾਕ ਕਵੀ

ਲਿਖਿਆ ਵਿਚ ਤਾਰੀਖ ਦੇ ਇਉਂ ਭੀ ਹੈ ਸੂਬੇ ਬੜਾ ਹੀ ਦੁਖ ਉਠਾਇਆ ਸੀ
ਦੁਖੀ ਹੋ ਕੇ ਰਾਹੀਂ ਸੁਬੇਗ ਸਿੰਘ ਦੀ ਪਾਸ ਪੰਥ ਸੁਨੇਹਾ ਪੁਚਾਇਆ ਸੀ
ਪੰਥ ਬਖਸ਼ ਲਏ ਗੁਨਾਹਗਾਰ ਤਾਈਂ ਘਟੇ ਦੁਖ ਮੇਰਾ ਘਘਿਆਇਆ ਸੀ
ਪੰਥ ਆਖਿਆ ਓਸੇ ਦੀ ਸ਼ਰਨ ਪੌ ਤੂੰ ਗੁਨਾਹ ਜਿਸ ਤਾਈਂ ਸਤਾਇਆ ਸੀ
ਜੁਤੀ ਓਸਦੀ ਪਵੇ ਜਾਂ ਸਿਰ ਤੇਰੇ ਆ ਜਾਇ ਪਸ਼ਾਬ ਸੁਣਾਇਆ ਸੀ
ਹੁੰਦੀ ਗਰਜ਼ ਜਹਾਨ ਦੇ ਵਿਚ ਬੁਰੀ ਸੂਬੇ ਏਸੇ ਤਰ੍ਹਾਂ ਕਰਵਾਇਆ ਸੀ
ਜੁਤੀ ਮਾਰਦੇ ਆ ਪਸ਼ਾਬ ਜਾਂਦਾ ਏਸੇ ਤਰ੍ਹਾਂ ਕੁਝ ਸਮਾਂ ਲੰਘਾਇਆ ਸੀ
ਮੋਯਾ ਦੁਖੀ ਹੋ ਅੰਤ ਕਰਤਾਰ ਸਿੰਘਾ ਸੂਬੇ ਕੀਤੀਆਂ ਦਾ ਫਲ ਪਾਇਆ ਸੀ

### ਭਾਈ ਤਾਰੂ ਸਿੰਘ ਜੀ ਨੇ ਦਿਹ ਦਾ ਤਿਆਗ ਕਰਨਾ

ਖਬਰ ਸੁਣੀ ਨਵਾਬ ਨੇ ਕੂਚ ਕੀਤਾ ਭਾਈ ਜੀ ਭੀ ਫਤਹ ਬੁਲਾਵੰਦੇ ਨੇ
ਰਵੀ ਦਿਨ ਸਰੀਰ ਨੂੰ ਰੱਖ ਕੇ ਤੇ ਅਲੇਪਤਾ ਭਾਰੀ ਜਤਾਵੰਦੇ ਨੇ
ਅੱਸੂ ਤਰੇਈ ਅਠਾਰਾਂ ਸੌ ਦੋ ਹੈਸੀ ਉਚੀ ਫਤਹ ਜੈਕਾਰਾ ਗਜਾਵੰਦੇ ਨੇ

ਬਾਣੀ ਜਪਦੇ ਦਿਹ ਨੂੰ ਛਡ ਗਏ ਸੱਚ ਖੰਡ ਨੂੰ ਸਿਧੇ ਸਿਧਾਵੰਦੇ ਨੇ
ਪਿਛੋਂ ਸਿੱਖਾਂ ਨੇ ਦਿਹ ਸਸਕਾਰ ਕੀਤੀ ਯਾਦਗਾਰ ਦਾ *ਝੰਡਾ ਝੁਲਾਵੰਦੇ ਨੇ
ਇਹੋ ਜਿਹੇ ਹਠੀ ਕਰਤਾਰ ਸਿੰਘਾ ਵਿਚ ਦੁਨੀਆਂ ਦੇ ਜਸ ਪਾਵੰਦੇ ਨੇ

ਵਾਕ ਕਵੀ

ਸਦਾ ਕੋਈ ਜਹਾਨ ਤੇ ਰਿਹਾ ਨਾਹੀਂ ਰਹਿ ਜਾਵੰਦੇ ਹੈਨ ਨਿਸ਼ਾਨ ਪਿਛੇ
ਕਈ ਖੱਟ ਕੇ ਨੇਕੀਆਂ ਛਡ ਜਾਂਦੇਂ ਭਲਯੋਂ ਕਰਦਾ ਯਾਦ ਜਹਾਨ ਪਿਛੇ
ਬਹੁਤ ਬਦੀਆਂ ਦੇ ਬੀਜ, ਬੀਜ ਜਾਂਦੇ ਲੋਕ ਬੋਲਦੇ ਬਦ ਜ਼ਬਾਨ ਪਿਛੇ
ਭਲੇ ਪੁਰਸ਼ ਦੀ ਯਾਦ ਭਲਿਆਈ ਰਹਿੰਦੀ ਬਦ ਬਦੀਆਂ ਹੀ ਛੱਡ ਜਾਨ ਪਿਛੇ
ਹੁੰਦੀ ਬੁਰੇ ਦੀ ਹੈ ਬਦ ਖੋਈ ਮੂੰਹ ਤੇ ਸਿਫਤ ਨੇਕਾਂ ਦੀ ਲੋਕ ਸੁਣਾਨ ਪਿਛੇ
ਪਾਜ਼ੀ ਜਿਉਂਦੇ ਕਿਸੇ ਨੂੰ ਯਾਦ ਨਾਹੀਂ ਮਰਦਾਂ ਮਰ ਗਿਆਂ ਦੇ ਗੀਤ ਗਾਨ ਪਿਛੇ
ਲੋਕ ਥੁਕਦੇ ਮੂੰਹ ਤੇ ਖੋਲਿਆਂ ਦੇ ਲਾਹਨਤ ਜ਼ਾਲਮਾਂ ਨੂੰ ਸਾਰੇ ਪਾਨ ਪਿਛੇ
ਚੰਗੇ ਆਦਮੀ ਦੀ ਚੰਗਿਆਈ ਕਰਕੇ ਫੁਲ ਸੋਭਾ ਦੇ ਨਿਤ ਬਰਸਾਨ ਪਿਛੇ
ਰਸਤੇ ਬੁਰੇ ਦੇ ਜੀਊਂਦਯਾਂ ਕੌਣ ਚੱਲੇ ਮਰ ਗਏ ਖਿਹ ਉਡਾਨ ਪਿਛੇ
ਜੀਉਣਾ ਯਸ ਦਾ ਭਲਾ ਕਰਤਾਰ ਸਿੰਘਾ ਚੰਗੇ ਤਈਂ ਨ ਲੋਕ ਭੁਲਾਨ ਪਿਛੇ

ਵਾਕ ਕਵੀ

ਵੀਹ ਬਾਹੀ ਵਰ੍ਹੇ ਇਹਨਾਂ ਹਾਕਮਾਂ ਨੇ ਹੋਲੀ ਵਿਚ ਲਾਹੌਰ ਮਚਾਈ ਰੱਖੀ
ਸੂਬੇ ਅਬਦੁਲ ਸਮੁੰਦ ਤੇ ਜ਼ਿਕਰੀਏ ਖਾਂ ਤੇਗ ਸ਼ਰ੍ਹਾ ਦੀ ਤੇਜ਼ ਉਠਾਈ ਰੱਖੀ
ਫੌਜਾਂ ਫਿਰਦੀਆਂ ਦੇਸ ਦੇ ਵਿਚ ਰਹੀਆਂ ਪਾਈ ਵਿਚ ਪੰਜਾਬ ਤਬਾਹੀ ਰੱਖੀ
ਨਾਲ ਖਾਲਸੇ ਮਜ਼ਹਬੀ ਖਾਰ ਕਰਕੇ ਮਾਰੋ ਮਾਰ ਕਰ ਤੇਜ਼ ਲੜਾਈ ਰੱਖੀ
ਸਿੰਘਾਂ ਆਪਣਾ ਆਪ ਬਚਾਉਣ ਖਾਤਰ ਭਾਰੇ ਜ਼ੁਲਮ ਅਗੇ ਛਾਤੀ ਡਾਹੀ ਰੱਖੀ
ਮਾਰ ਖਾਨ ਅਮੀਰ ਬਰਬਾਦ ਕੀਤੇ ਮੌਤ ਜ਼ਾਲਮਾਂ ਦੀ ਘਰੀਂ ਪਾਈ ਰੱਖੀ
ਸਾਰਾ ਦੇਸ ਪੰਜਾਬ ਬਰਬਾਦ ਹੋਇਆ ਫੌਜਾਂ ਰਾਤ ਦਿਨੇ ਆਵਾਜਾਈ ਰੱਖੀ
ਬਾਹਰੋਂ ਸਿੰਘ ਨ ‡ਛਡਦੇ ਫਸਲਵਾੜੀ ਘਰੀਂ ਫੌਜਾਂ ਦੇ ਲੁੱਟ ਲੁਟਾਈ ਰੱਖੀ
ਸੌਖਾ ਦਮ ਨ ਲੋਕਾਂ ਨੂੰ ਲੈਣ ਦਿਤਾ ਦਿਨੇ ਰਾਤ ਹੀ ਕਲ੍ਹਾ ਹਿਲਾਈ ਰੱਖੀ
ਪਾਯਾ ਕਾਜ਼ੀਆਂ ਪਾਜ਼ੀਆਂ ਸ਼ੋਰ ਬਹੁਤਾ ਜਾਨ ਹਿੰਦੂਆਂ ਦੀ ਸੀ ਦਬਾਈ ਰੱਖੀ
ਆਇ ਦਿਨ ਹੋ ਜਾਂਦੀਆਂ ਸੈ ਮੌਤਾਂ ਕਾਲ ਦੇਸ ਦੇ ਉਤੇ ਚੜ੍ਹਾਈ ਰੱਖੀ

---

*ਜਿਥੇ ਹੁਣ 'ਸ਼ਹੀਦ ਗੰਜ' ਹੈ।

‡ਸਿੰਘ ਮਜਬੂਰ ਸਨ ਜਦ ਕਿ ਉਹਨਾਂ ਨੂੰ ਪਿੰਡਾਂ ਵਿਚ ਵੜਨਾ ਨਹੀਂ ਸੀ ਮਿਲਦਾ।

ਬੇ ਸ਼ੁਮਾਰ ਹੋ ਸਿੰਘ ਸ਼ਹੀਦ ਗਏ ਮੁਸਲਮਾਨਾਂ ਦੀ ਕਰ ਸਫਾਈ ਰੱਖੀ
ਬੁਰੀ ਓਸ ਜ਼ਮਾਨੇ ਦੀ ਚਾਲ ਹੈ ਸੀ ਪਰਜਾ ਹਾਕਮਾਂ ਮਾਰ ਰੁਵਾਈ ਰੱਖੀ
ਏਸ ਲਈ ਖ਼ੁਦਾ ਕਰਤਾਰ ਸਿੰਘਾ ਬਹੁਤਾ ਚਿਰ ਨ ਉਹ ਬਾਦਸ਼ਾਹੀ ਰੱਖੀ

ਤਥਾ

ਇਕ ਚਾਲ ਨ ਜੱਗ ਦੀ ਕਦੇ ਚੱਲੀ ਅਦਲ ਬਦਲ ਹੁੰਦੀ ਕਾਰਵਾਈ ਰਹੀ
ਚੱਕਰ ਸਮੇਂ ਦਾ ਚੱਲਦਾ ਜ਼ੋਰ ਕਰ ਕੇ ਟੇਕ ਕਿਸੇ ਦੀ ਨਹੀਂ ਟਿਕਾਈ ਰਹੀ
ਨ ਉਹ ਖਾਨ ਬਹਾਦਰ ਰਿਹਾ ਸੂਬਾ ਨ ਮੁਹੰਮਦ ਸ਼ਾਹ ਦੀ ਸ਼ਾਹੀ ਰਹੀ
ਫੌਜਾਂ ਗਸ਼ਤੀਆਂ ਮਸਤੀਆਂਉਠ ਗਈਆਂ ਨ ਉਹ ਦੇਸਦੇ ਵਿਚ ਤਬਾਹੀ ਰਹੀ
ਜ਼ੋਰ ਕਾਜ਼ੀਆਂ ਦੇ ਦੇਸੋਂ ਦੂਰ ਹੋਏ ਨ ਖੱਾਨਾਂ ਦੀ ਖਾਸ ਗੁਮਰਾਹੀ ਰਹੀ
ਨ ਉਹ ਚਰਖੀਆਂ ਸੂਲੀਆਂ ਰਹੀਆਂ ਓਥੇ ਨ ਹਕੂਮਤ ਉਹ ਦੁਖਦਾਈ ਰਹੀ
ਸਿਦਕ ਸਿੰਘਾਂ ਦੇ ਦਾ ਬੇੜਾ ਪਾਰ ਹੋਯਾ ਨ ਮੁਸੀਬਤ ਉਨ੍ਹਾਂ ਤੇ ਛਾਈ ਰਹੀ
ਹੋਈ ਫਤੇ ਇਤਫਾਕ ਤੇ ਧਰਮ ਦੀ ਆ ਛੁਰੀ ਜ਼ੁਲਮ ਨ ਹੱਥ ਕਸਾਈ ਰਹੀ
ਜ਼ੁਲਮ ਜ਼ਾਲਮਾਂ ਦੇ ਤਈਂ ਮਾਰ ਗਿਆ ਚੜ੍ਹੀ ਪੰਥ ਦੀ ਕਲਾ ਸੁਵਾਈ ਰਹੀ
ਜ਼ੋਰ ਜ਼ੁਲਮ ਦੀ ਜੜ੍ਹ ਨੂੰ ਘੁਣ ਲੱਗਾ ਵਾੜੀ ਪੰਥ ਦੀ ਟਹਿਕ ਟਹਿਕਾਈ ਰਹੀ
ਹਰਾ ਭਰਾ ਹੋਯਾ ਬਾਗ ਖਾਲਸੇ ਦਾ ਚੰਗੇ ਯਸ ਦੀ ਮਹਿਕ ਮਹਿਕਾਈ ਰਹੀ
ਗਏ ਹਾਕਮਾ ਸਣੇ ਹਕੂਮਤਾਂ ਦੇ ਭੂੜ੍ਹੀ ਬਦੀ ਦੀ ਪਿਛੇ ਵਿਛਾਈ ਰਹੀ
ਮਿਟ ਗਏ ਨਿਸ਼ਾਨ ਜਹਾਨ ਉਤੋਂ ਬਣੀ ਕਾਇਮ ਪਿਛੇ ਬੁਰਿਆਈ ਰਹੀ
ਜ਼ੋਰ ਜ਼ੁਲਮ ਦੀ ਖਾਸ ਕਰਤਾਰ ਸਿੰਘਾ ਤਵਾਰੀਖਾਂ ਦੇ ਵਿੱਚ ਗਵਾਹੀ ਰਹੀ

## ਲਾਹੌਰ ਵਿਚ ਹੋ ਗੁਜ਼ਰੇ ਸੂਬਿਆਂ ਦਾ ਸ਼ਿਜਰਾ

ਮੁਹੰਮਦ ਅਮੀਨ ਖਾਂ ਤੂਰਾਨੀ

- ਅਬਦੁਲ ਸਮੁੰਦ ਖਾਂ (ਸੂਬਾ ਲਾਹੌਰ)
  - ਜ਼ਿਕਰੀਆ ਖਾਂ (ਸੂਬਾ ਲਾਹੌਰ)
    - ਯਾਹਯਾ ਖਾਂ (ਸੂਬਾ ਲਾਹੌਰ)
    - ਨਿਵਾਜ਼ ਖਾਂ (ਸੂਬਾ ਮੁਲਤਾਨ ਤੇ ਲਾਹੌਰ)
  - ਅਬਦੁਲਾ ਖਾਂ
- ਨਵਾਬ ਕਮਰੁੱਦੀਨ ਖਾਂ (ਵਜ਼ੀਰ ਦਿੱਲੀ)
  - ਮੀਰ ਮੰਨੂੰ (ਸੂਬਾ ਲਾਹੌਰ)
  - ਇੰਤਜ਼ਾਉੱਦੌਲਾ ਖਾਨ ਖਾਨਾ

### ਯਾਹਯੇ ਖਾਨ ਨੇ ਸੂਬਾ ਲਾਹੌਰ ਬਣਨਾ

ਸੂਬੇ ਖਾਨ ਬਹਾਦਰ ਦੇ ਮਰੇ ਪਿਛੋਂ ਯਾਹਯੇ ਖਾਂ ਨੇ ਤਖਤ ਸੰਭੱਾਲਯਾ ਸੀ
ਇਸ ਪਿਉ ਨਾਲੋਂ ਧਰਯਾ ਕਦਮ ਅਗੇ ਬੜਾ ਭਾਰਾ ਕੁਪੱਤ ਉਠੱਾਲਯਾ ਸੀ
'ਜੌਹਰ ਖਾਲਸਾ' ਦੇ ਵਿਚ ਲਿਖਿਯਾ ਹੈਸਿੰਘਾਂ ਉੱਤੇ ਜੋ ਕਹਿਰਕਮੱਾਲਯਾ ਸੀ
ਪੜ੍ਹੋ ਓਸ ਗ੍ਰੰਥ ਨੂੰ ਬੀਰ ਬਾਂਕੇ ਸਿੰਘਾਂ ਬੁਰਾ ਡਾਢਾ ਜਫਰ ਜਾਲਯਾ ਸੀ
ਮੁਲ ਸਿੰਘਾਂ ਦੇ ਸਿਰ ਵਿਕਾਇ ਇਸਨੇ ਬੜਾ ਸਖਤਾਹੁਕਮ ਨਿਕੱਾਲਯਾ ਸੀ
ਮੋਯਾ ਪਾਪ ਕਮਾਇ ਕਰਤਾਰ ਸਿੰਘਾ ਰੱਬ ਦੋਜ਼ਖਾਂ ਦੇ ਵਿਚ ਡੱਾਲਯਾ ਸੀ

### ਦਾਸ ਦੀ ਬੇਨਤੀ

ਬੀਤੇ ਪਿਛਲੇ ਸਮੇਂ ਦੇ ਹਾਲ ਸਾਰੇ ਯਾਦਗਾਰ ਦੇ ਲਈ ਲਿਖਾਇ ਗਏ
ਜ਼ੁਲਮ ਹਾਕਮਾਂ ਦੇ ਹਠ ਖਾਲਸੇ ਦੇ ਬਿਨਾਂ ਪੱਖ ਤੋਂ ਸਾਫ ਸੁਨਾਇ ਗਏ
ਮਿਲੀ ਜਿਵੇਂ ਗੁਵਾਹੀ ਇਤਿਹਾਸ ਵਿਚੋਂ ਗੁਝੇ ਭੇਤ ਉਹ ਫੋਲ ਫੁਲਾਇ ਗਏ
ਕੱਠੇ ਕਰ ਪ੍ਰਸੰਗ ਉਮੰਗ ਸੇਤੀ ਵਿਚ ਲੜੀ ਪਰੋ ਰਖਾਇ ਗਏ
ਸਿਧੇ ਸਾਫ ਪੰਜਾਬੀ ਦੇ ਬੈਂਤ ਲਿਖੇ ਨਹੀਂ ਇਲਮ ਦੇ ਜੌਹਰ ਦਿਖਾਇ ਗਏ
ਸੋਹਣੇ ਫੁਲ ਗੁਲਾਬ ਦੇ ਚੁਣ ਕੇ ਜੀ ਹਾਰ ਕਦਰ ਦੱਾਨਾ ਗਲੀਂ ਪਾਇ ਗਏ
ਯਾਦਗਾਰ ਜ਼ਹਾਨ ਦੇ ਵਿਚ ਰਹੇ ਸਿੰਘਾਂ ਨਾਲ ਜੋ ਜ਼ੁਲਮ ਕਮਾਇ ਗਏ
ਭੁਲ ਜਾਣ ਸ਼ਹੀਦਾਂ ਦੇ ਨਾਮ ਨਾਹੀਂ ਖ਼ੂਨ ਜਿਨ੍ਹਾਂ ਦੇ ਤਦੋਂ ਚੁਵਾਇ ਗਏ
ਰਹਿਣ ਯਾਦ ਉਹ ਪੰਥ ਦੇ ਸੀਨਯਾਂ ਤੇ ਜਿਹੜੇ ਜ਼ਾਲਮਾਂ ਹਥੋਂ ਸਤਾਇ ਗਏ
ਇਹ ਉਨ੍ਹਾਂ ਦੀਆਂ ਅੱਜ ਬਰਕਤਾਂ ਨੇ ਜਿਹੜੇ ਵਿਚ ਲਾਹੌਰ ਮਰਵਾਇ ਗਏ
ਸਣੇ ਖੋਪਰੀ ਕੇਸ ਲੁਹਾਇ ਜਿਨ੍ਹਾਂ ਬੰਦ ਬੰਦ ਕੱਟੇ ਕੱਟਵਾਇ ਗਏ
ਵਿਚ ਵੇਲਣੀ ਚਰਖੜੀ ਚੜ੍ਹੇ ਜਿਹੜੇ ਜ਼ਿੰਦੇ ਖੂਹਾਂ ਦੇ ਵਿਚ ਸੁਟਾਇ ਗਏ
ਖੱਲਾਂ ਲੱਥੀਆਂ ਭੁਖਾਂ ਦੇ ਦੁਖ ਝੱਲੇ ਬੱਚੇ ਮਾਰ ਕੇ ਝੋਲੀਂ ਪਵਾਇ ਗਏ
ਕੀਤੀ ਸੀ, ਨ ਹਾਇ, ਸ਼ਿਕਾਇਤ ਕੋਈ ਬੇਦੋਸ ਬਹੁਤੇ ਕਤਲਾਇ ਗਏ
ਖ਼ੂਹ ਉਨ੍ਹਾਂ ਦਾ ਮਾਰਦਾ ਅੱਜ ਲਹਿਰਾਂ ਭਾਵੇਂ ਕਈ ਨੇ ਸਮੇਂ ਲੰਘਾਇ ਗਏ
ਸਿਧੇ ਸਾਦੇ ਪ੍ਰਸੰਸ ਕਰਤਾਰ ਸਿੰਘਾ ਪੰਥ ਪਜਾਰਯਾਂ ਦੇ ਗੀਤ ਗਾਇ ਗਏ

### ਤਥਾ

ਇਹ ਖਾਲਸੇ ਦਾ ਇਤਿਹਾਸ ਸੋਹਣਾ ਵਾਰ ਦੂਸਰੀ ਸੋਧ ਲਿਖਾਯਾ ਹੈ
ਪਹਿਲਾਂ ਲਿਖਯਾ ਸੀ ਪਹਿਲੀ ਉਮਰ ਅੰਦਰ ਚਹੁੰ ਲੜੀਆਂ ਤੱਕ ਪੁਚਾਯਾ ਸੀ
ਅਗੋਂ ਲਿਖਣ ਦਾ ਸਮਾਂ ਨ ਹੱਥ ਆਯਾ ਨਾ ਓਸ ਨੂੰ ਸੋਧ ਸੁਧਾਯਾ ।

ਉਹ ਰੰਗ ਪੁਰਾਣੇ ਦਾ ਰੰਗਿਆ ਸੀ ਨਵਾਂ ਰੰਗ ਇਸ ਉੱਤੇ ਚੜ੍ਹਾਯਾ ਮੈਂ
ਹੁਣ ਪੜ੍ਹੋ ਨਵੀਨ ਇਤਿਹਾਸ ਲੈ ਕੇ ਇਹਦੇ ਵਿਚ ਵਧਾ ਵਧਾਯਾ ਮੈਂ
ਕੀਤੇ ਸਾਫ ਪ੍ਰਸੰਗ ਕਰਤਾਰ ਸਿੰਘਾ ਰੌਲਾ ਬਹੁਤ ਲੰਮਾ ਨਾਹੀਂ ਪਾਯਾ ਮੈਂ

## ਧੋਖੇ ਬਾਜ਼ਾਂ ਤੋਂ ਬਚੋ!

ਜੇਹੜੇ ਮੇਰੇ ਗ੍ਰੰਥ ਹੁਣ ਛਪਣ ਅਗੋਂ ਉੱਪਰ ਮੇਰੀ ਤਸਵੀਰ ਵਿਚਾਰ ਹੋਵੇ
ਕਾਲਾ ਗਾੱਤਰਾ ਤੇ ਚਿੱਟਾ ਹੋਇ ਕੁੜਤਾ ਬਿੱਧੀ ਸਿਰ ਤੇ ਕਾਲੀ ਦਸਤਾਰ ਹੋਵੇ
ਕਰਤਾਰ ਸਿੰਘ ਦੇ ਨਾਲ ਕਲਾਸ ਵਾਲਾ ਪਿੰਡ ਪੜ੍ਹ ਲੈਣਾ ਦਰਕਾਰ ਹੋਵੇ
ਕਈ ਨਾਮ ਮੇਰਾ ਐਵੇਂ ਰੱਖ ਲੈਂਦੇ ਪੈਸੇ ਲੁਟਣੇ ਜਿਨ੍ਹਾਂ ਦੀ ਕਾਰ ਹੋਵੇ
ਤੋੜ ਫੋੜ ਕੇ ਛਾਪ ਗ੍ਰੰਥ ਦੇਂਦੇ ਭੈੜਾ ਜਿਨ੍ਹਾਂ ਦਾ ਸਦਾ ਵਿਹਾਰ ਹੋਵੇ
ਏਸ ਗੱਲ ਦਾ ਰੱਖਣਾ ਧਿਆਨ ਵੀਰੋ ਕੀਤੀ ਮਿਨਤ ਨਾਹਿੰ ਖੁਵਾਰ ਹੋਵੇ
ਇਹ ਦਿਹੋ ਅਸੀਸ ਕਰਤਾਰ ਸਿੰਘਾ ਉੱਤੇ ਦਾਸ ਦੇ ਦਿਆਲ ਕਰਤਾਰ ਹੋਵੇ

ਦਾਸ ਦਾ ਪਤਾ

ਕਦੇ ਜੀਊਂਦਿਆਂ ਮਿਲਨ ਦੀ ਖਾਹਸ਼ ਹੋਵੇ ਪਤਾ ਰੱਖਣਾ ਵਿਚ ਧਿਆਨ ਭਾਈ
ਜਨਮ ਹੋਯਾ ਸੀ ਮੇਰਾ *ਕਲਾਸ ਵਾਲੇ ਸਿਆਲ ਕੋਟ ਦੇ ਜ਼ਿਲ੍ਹੇ ਸਿਆਨ ਭਾਈ
ਓਥੇ ਖੇਡਿਆ ਪਲਿਆ ਪੜ੍ਹਿਆ ਮੈਂ ਕੱਟੀ ਸਾਰੀ ਹੀ ਉਮਰ ਨਾਦਾਨ ਭਾਈ
ਹੋਯਾ ਪਲਟਨ ਵਿਚ ਗ੍ਰੰਥੀ ਜਾ ਕੀਤੀ ਚੰਗੀ ਓਥੇ ਗੁਜ਼ਰਾਨ ਭਾਈ
ਬੇੜਾ ਸਿੱਖਾਂ ਦਾ ਸੀ ਸੰਤਾਲੀ ਨੰਬਰ ਬਰਸ ਪੰਦਰਾਂ ਕੱਟੇ ਸੁਜਾਨ ਭਾਈ
ਲਿਖੇ ਓਥੇ ਹੀ † ਚਾਰੇ ਗ੍ਰੰਥ ਪਹਿਲਾ ਵੇਲੇ ਚੰਗਾ ਸੰਭਾਲਿਆ ਜਾਨ ਭਾਈ
ਉੱਨੀ ਸੌ ਬਾਈ ਅਪ੍ਰੈਲ ਤੇਰਾਂ ਕੀਤੀ ਕ੍ਰਿਪਾ ਆਣ ਭਗਵਾਨ ਭਾਈ
ਰਾਮਦਾਸ ਸਤਿਗੁਰੂ ਦੀ ਦਯਾ ਹੋਈ ਦਾਸ ਦਰ ਦਾ ਲਿਆ ਪਛਾਨ ਭਾਈ
ਚਰਨੀਂ ਆਪਣੀ ਲਾ ਲਿਆ ਕੀਟ ਤਾਈਂ ਗੁਰੂ ਪੰਥ ਕੀਤੀ ਮਿਹਰਆਨ ਭਾਈ
ਸ੍ਰੀ ਹਰੀ ਮੰਦਰ ਸੇਵਾ ਸੌਂਪ ਦਿਤੀ ਪੁੰਨ ਜਾਗਯਾ ਕੋਈ ਮਹਾਨ ਭਾਈ
ਨੀਚੋਂ ਊਚ ਕਰ ਦੇਇ ਗੋਬਿੰਦ ਮੇਰਾ ਬਿਰਦ ਪਾਲ ਸਦਾ ਮਿਹਰਬਾਨ ਭਾਈ
ਪਤਾ ਕੱਲ੍ਹ ਕੀਹ ਹੋਇ ਕਰਤਾਰ ਸਿੰਘਾ ਬੀਤੀ ਪਿਛਲੀ ਕੀਤੀ ਬਿਆਨ ਭਾਈ

*ਪਾਕਿਸਤਾਨ ਵਿਚ ਆ ਗਿਆ ਹੈ, ਹੁਣ ਸ੍ਰੀ ਅੰਮ੍ਰਿਤਸਰ ਹੀ ਰਹਿੰਦਾ ਹਾਂ।
†ਜੋ ਲਾਹੌਰ ਛਪਦੇ ਸਨ।

# ਕਵੀ ਵੱਲੋਂ ਤਾਕੀਦ

ਮੇਰੇ ਨਵੇਂ ਗ੍ਰੰਥ ਜੋ ਤਿਆਰ ਹੋਏ ਹੱਕ ਉਹਨਾਂ ਦੇ ਉਤੇ ਜਮਾਇ ਕੋਈ ਨ
ਹੱਕ ਪਾਸ ਰੱਖੇ ਦਿਤੇ ਕਿਸੇ ਨੂੰ ਨ ਹੋਰ ਛਾਪੇ ਅਤੇ ਛਪਵਾਇ ਕੋਈ ਨ
ਐਵੇਂ ਲੋਭ ਪਿਛੇ ਹੱਥ ਪਾ ਕਰਕੇ ਥਾਂ ਨਫੇ, ਨੁਕਸਾਨ ਉਠਾਇ ਕੋਈ ਨ
ਮੇਰੇ ਲਿਖੇ ਦੇ ਉਲਟ ਕਰਤਾਰ ਸਿੰਘ ਕਰ ਮੁਫਤ ਝੇੜੇ ਨੂੰ ਵਧਾਇ ਕੋਈ ਨ

ਗ੍ਰੰਥ ਦੇ ਸੰਪੂਰਨ ਹੋਣ ਦੀ ਤਾਰੀਖ

ਬਾਈ ਫੱਗਣੋਂ ਤੇ ਮੰਗਲ ਵਾਰ ਹੈ ਜੀ ਉੱਨੀ ਸੌ ਅੱਸੀ ਬਿਕ੍ਰਮ ਜਾਨ ਭਾਈ
ਸੰਨ ਈਸਵੀ ਉੱਨੀ ਸੌ ਚੌਵੀ ਚੜ੍ਹਯਾ ਚੌਥੀ ਮਾਰਚੋਂ ਲਿਹੋ ਪਛਾਨ ਭਾਈ
ਚਾਰਿ ਸੌ ਪਚਵੰਜਾ ਸੀ ਗੁਰੂ ਨਾਨਕ ਦੋ ਸੌ ਚੌਵੀਆਂ ਖਾਲਸਾ ਠਾਨ ਭਾਈ
ਅੰਮ੍ਰਿਤਸਰ ਗ੍ਰੰਥ ਤਿਆਰ ਕੀਤਾ ਮਿਹਰ ਕੀਤੀ ਹੈ ਗੁਰੂ ਭਗਵਾਨ ਭਾਈ
ਲੜੀ ਬਾਰਵੀਂ ਇਹ ਤਿਆਰ ਹੋਈ ਧਰਾਂ ਤੇਰਵੀਂ ਦੇ ਵੱਲ ਧਿਆਨ ਭਾਈ
ਵਾਰੀ ਤੀਸਰੀ ਛਪੀ ਕਰਤਾਰ ਸਿੰਘਾ ਪਾਨ ਕਦਰ ਚੰਗਾ ਕਦਰ ਦਾਨ ਭਾਈ

॥ ਇਤਿ ॥

